# ਪੂਰਨ ਸੰਤ



——ਮਹਾਰਾਜ ਹਰਨਾਮ ਸਿੰਘ ਜੀ (ਕਿਲ੍ਹੇ ਵਾਲੇ)
ਪਿੰਡ ਨੁਸ਼ਹਿਰਾ ਮੱਝਾ ਸਿੰਘ ਜ਼ਿਲਾ ਗੁਰਦਾਸਪੁਰ

ਖੋਜ ਸਮੱਗਰੀ
ਭਾਗ ੧

ਜਗਦੀਸ਼ ਨੰਦਨੀ
M.A. M. Phill

# ਭਾਗ ਪਹਿਲਾ

ਪਹਿਲੀ ਵਾਰ——2000
ਮਾਰਚ————1981
ਭੇਟਾ—— 11/- ਰੁਪਏ

ਲੇਖਕਾਂ ਦੀਆਂ ਹੋਰ ਰਚਨਾਵਾਂ—

| | | |
|---|---|---|
| 1. | ਤਿਲ-ਫੁਲ | ਪੰਜਾਬੀ |
| 2. | ਮਾਨਵਤਾ ਸੰਦੇਸ਼ | ਹਿੰਦੀ |
| 3. | ਕੀਚੜ ਕੇ ਕਮਲ | ਹਿੰਦੀ |
| 4. | ਮੋਹ ਭੰਗ | ਹਿੰਦੀ |
| 5. | ਲੋਟੜੀ ਆਵਾਜ਼ੇਂ | ਹਿੰਦੀ |
| 6. | ਵਿਧਵਾ ਸੁਹਾਗ— | ” |
| 7. | ਬਚੱਨ ਕੇ ਕਾਵਿ ਮੇਂ ਪ੍ਰਣਯ ਭਾਵਨਾ—(ਸੋਧ ਪਤ੍ਰ) | ਹਿੰਦੀ |
| 8. | ਸਮਸਾਮਯਿਕ ਕਵਿਤਾ ਮੇਂ ਵਿਸੰਗਤਿ—(ਸੋਧ ਪਤ੍ਰ) | ਹਿੰਦੀ |

Published by ;
Sant Publication
PATIALA

Printed by :
Lenin Printing Press
PATIALA

# ਇਤਿਹਾਸਕ ਪੱਖ

ਕਲਜੁਗ ਵਿਚ ਪ੍ਰਧਾਨਤਾ ਸਿੱਖ ਧਰਮ ਨੂੰ ਮਿਲੀ। ਭਾਵੇਂ ਦਸਵੇਂ ਪਾਤਸ਼ਾਹ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪ ਗਏ ਪਰ ਇਸ ਦਾ ਮਤਲਬ ਇਹ ਨਹੀਂ ਸੀ ਕਿ ਇਸ ਤੋਂ ਬਾਦ ਗੁਰੂ ਨਹੀਂ ਹੋਣਗੇ। ਇਸ ਦਾ ਸਭ ਤੋਂ ਵਡਾ ਸਬੂਤ ਦਸ਼ਮੇਸ਼ ਪਿਤਾ ਦਾ ਭੰਗਲ ਪੁਰਾਣ ਵਿਚੋਂ ਉਲਥਾ ਕੀਤਾ ਗਿਆ ਗੁਰਿੰਡ ਨਾਮਾ* ਹੈ। 'ਗੁਰਿੰਡਨਾਮਾ' ਦਸਮ ਗ੍ਰੰਥ ਵਿਚ ਸ਼ਾਮਲ ਕਰਨ ਦੀ ਅਣਗਹਿਲੀ ਸ਼ਾਇਦ ਇਸ ਲਈ ਕੀਤੀ ਗਈ ਕਿ ਇਸ ਦੀ ਬਾਣੀ ਦਸਾਂ ਗੁਰੂਆਂ ਤੋਂ ਅਗੇ ਲੈ ਜਾਂਦੀ ਦਿਸਦੀ ਹੈ। ਇਹ ਭੀ ਸੰਭਵ ਹੈ ਕਿ ਸਰਸਾ ਨਦੀ ਪਾਰ ਕਰਨ ਸਮੇਂ ਸਾਰੇ ਦਾ ਸਾਰਾ ਪੁਸਤਕ ਭੰਡਾਰ ਖਿੰਡਰ ਪੁੰਡਰ ਗਿਆ ਸੀ। ਜਿਸ ਕਰਕੇ ਦਸਮ ਗਰੰਥ ਦੇ ਸੰਪਾਦਨ ਵੇਲੇ ਉਪਲਬਧ ਰਚਨਾਵਾਂ ਸ਼ਾਮਲ ਹੋ ਹਦੀਆਂ ਕਈ ਇਕ ਅਨੁਪਲਬਧ ਛੂਟ ਗਈਆਂ। ਪੁਰਾਤਣ ਜਨਮ ਸਾਖੀ ਵਿਚ ਭੀ ਆਉਂਦਾ ਹੈ—

॥ ਸਲੋਕ ॥

ਜੁਗਾਂ ਜੁਗੰਤਰ ਸਤਿਗੁਰੂ ਦੂਸਰ ਹੂਆ ਨ ਹੋਰ
ਚਉਰਾਸੀ ਜਾਮੇ ਪਹਿਰ ਕੇ ਪਾਛੈ ਹੋਯਾ ਅਲੋਪ
ਸੱਤਰ ਜਾਮੇ ਭਗਤ ਜਨ ਚਉਦਹ ਸਤਿਗੁਰ ਰਾਇ
ਗੁਰਮੁਖ ਹੋਇ ਸੋ ਮਿਲ ਰਹੇ ਮਨਮੁਖ ਮਿਲਹਿ ਸਜਾਇ ॥**

ਗਿਆਰਵੇਂ ਜਾਮੇ ਦੀ ਗੁਪਤਤਾ ਅਭੇਦ ਰਹੀ*** ਪ੍ਰੰਤੂ ਬਾਹਰਵੀਂ ਪਾਤਸ਼ਾਹੀ ਸਤਿਗੁਰੂ ਰਾਮ ਸਿੰਘ ਜੀ**** ਪ੍ਰਗਟ ਹੋ ਕੇ ਨਾਮ-ਬਾਣੀ ਦੀ ਲਹਿਰ ਚਲਾਉਂਦੇ ਰਹੇ ਭਾਵੇਂ ਉਹਨਾਂ ਵੀ

---

*ਹਵਾਲੇ ਲਈ ਵੇਖੋ ਪੋਥੀ ਦੇ ਅੰਤਮ ਪੰਨੇ

**ਪੁਰਾਣੀ ਜਨਮ ਸਾਖੀ ਭਾਈ ਬਾਲਾ ਜੀ––ਪੰਨਾ 583

***ਗੁਪਤ ਗਿਆਰਵਾਂ ਖੇਲਸੀ ਕੋਟੀ ਨ ਪਾਵੇ ਪਾਰ ॥
ਗੁਰਿੰਡਨਾਮਾ ॥ ਪਾ: 10 ॥

****ਭਾਵੇਂ ਕਿਲ੍ਹੇ ਅਤੇ ਨੁਸ਼ਹਿਰਾ ਸਾਹਿਬ ਅਰਦਾਸਾ ਦਸਾਂ ਪਾਤਸ਼ਾਹੀਆਂ ਦਾ ਹੁੰਦਾ ਰਿਹਾ ਪਰੰਤੂ ਹਜ਼ੂਰ ਆਪ ਨੂੰ ਬਾਰਵਾਂ ਜਾਮਾ ਹੀ ਸਵੀਕਾਰਦੇ ਸਨ। ਰਸਨਾ ਤੋਂ ਉਚਾਰੇ ਟੇਪਾਂ ਵਿਚੋਂ ਭਰੇ ਬਚਨ ਸੁਣੇ ਜਾ ਸਕਦੇ ਹਨ।

'ਗੁਰੂ' ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਜਾਣਿਆ* ਅਤੇ ਆਪਣੇ ਆਪ ਨੂੰ ਰਪਟੀਆ ਕਹਿੰਦਿਆ ਹੋਇਆ ਝੂਠੇ ਗੁਰੂਆਂ ਦੀ ਨਿਖੇਧੀ ਕੀਤੀ।

ਸੱਚ ਝੂਠ ਦਾ ਨਿਬੇੜਾ ਇਨਸਾਨ ਨਹੀਂ ਬ੍ਰਹਮ ਗਿਆਨੀ ਕਰ ਸਕਦਾ ਹੈ। ਬੇਸ਼ਕ ਪੰਜਵੀਂ ਪਾਤਸ਼ਾਹੀ ਦੇ ਸਮੇਂ ਤੋਂ ਸੱਚੇ ਗੁਰੂਆਂ ਦੇ ਦੁਆਲੇ ਝੂਠੇ ਗੁਰੂਆਂ ਦੀ ਉੱਚੀ, ਸੰਘਣੀ ਤੇ ਕੰਡਿਆਲੀ ਵਾੜ ਲਗਦੀ ਹੀ ਰਹੀ ਪਰੰਤੂ ਸਚ ਨਾ ਲੁਕ ਸਕਿਆ। ਇਕ ਦਿਨ ਸਾਹਿਬਾਂ ਆਪਣੀ ਰਸਨਾ ਤੋਂ ਫ਼ਰਮਾਇਆ ਸੀ—"ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਤਾਂ ਪੰਜਵੇਂ ਪਾਤਸ਼ਾਹ ਸੰਪਾਦਨ ਮਗਰੋਂ ਹੀ ਦੇ ਦਿਤੀ ਸੀ...ਆਪ ਉਹ 'ਗੁਰੂ' ਦੀ ਅਰਦਲ ਵਿਚ ਸਰੰਦਾ ਵਜਾਉਂਦੇ ਰਹੇ...ਫੇਰ ਗੁਰੂ ਕਿਉਂ ਹੋਏ...?

ਟੁੱਟ ਰਹੀਆਂ ਸਭਿਆਚਾਰਕ ਨੀਂਹਾਂ ਤੇ ਇਖਲਾਕੀ ਪਤਨ ਭਰੇ ਸਮਾਜ ਵਿਚ ਜਨਮ ਲੈ ਕੇ ਕਿਨ੍ਹੇ ਵਾਰਿਆਂ ਉਸ ਨੂੰ ਮੁੜ ਸਿੱਖੀ ਦੇ ਮੁੱਢਲੇ ਅਸੂਲਾਂ ਨਾਲ ਜੋੜਿਆ। ਮੈਂ ਸਮਝਦੀ ਹਾਂ ਪੰਜਾਬ ਦੀ ਧਰਤੀ ਬੜੀ ਵਡਭਾਗੀ ਹੈ ਜਿਸ ਨੂੰ ਆਪ ਦੀ ਚਰਣ-ਛੁਹ ਪ੍ਰਾਪਤ ਹੋਈ। 'ਸਤਿ' ਦੇ ਇਸ ਸੂਰਜ ਨੇ ਨੌਸ਼ਹਿਰਾ ਸਾਹਿਬੋਂ ਚਮਕ ਕੇ ਅਧਰਮ ਦੀ ਧੁੰਦ ਹਟਾਈ ਤੇ ਨਿਰਭਉ ਹੋ ਕੇ ਨਾਮ-ਬਾਣੀ ਦਾ ਪ੍ਰਕਾਸ਼ ਵੰਡਿਆ। ਸਾਰੀ ਉਮਰ 'ਹੁਕਮ' ਹੀ ਮੰਨਿਆ ਤੇ ਸਭ ਨੂੰ ਹੁਕਮ ਮੰਨਣ ਦਾ ਹੀ ਉਪਦੇਸ਼ ਦਿਤਾ। ਸਭ ਜਾਤਾਂ ਤੇ ਧਰਮਾਂ ਨੂੰ ਸਤਿਕਾਰਦਿਆਂ ਹੋਇਆਂ ਨਿਮਾਣਿਆਂ, ਨਿਆਸਰਿਆਂ ਤੇ ਗਰੀਬਾਂ ਨੂੰ ਬਖਸ਼ੀਸ਼ਾਂ ਨਾਲ ਨਿਵਾਜਿਆ। ਇਸ ਅਮੋਲਕ ਤੇ ਅਮਰ ਦੇਣ ਲਈ ਸਿੱਖ ਇਤਿਹਾਸ ਹਮੇਸ਼ਾ ਆਪ ਦਾ ਰਿਣੀ ਰਹੇਗਾ।

—ਜਗਦੀਸ਼ ਨੰਦਨੀ

---

* "ਦਸਾਂ ਪਾਤਸ਼ਾਹੀਆਂ ਦੇ ਪਿਛੋਂ ਗੁਰੂ ਤਾਂ ਮਹਾਰਾਜ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਇਸ-ਥਾਪਨ ਕਰ ਗਏ ਹਨ। ਸੋ ਸਦਾ ਇਸਥਿਤ ਹੈ ਹੋਰ ਕੋਈ ਗੁਰੂ ਨਹੀਂ। ਮੈਂ ਤਾਂ ਗੁਰੂ ਨਹੀਂ ਮੈਂ ਤਾਂ ਰਪਟੀਏ ਦੀ ਮਾਫ਼ਕ ਹਾਂ। ਝੂਠੇ ਗੁਰੂ ਤੇਲ ਦੇ ਕੜਾਹਿਆਂ ਵਿਚ ਪਾ ਕੇ ਸਾੜੇ ਜਾਣਗੇ ਉਦੋਂ ਤਾਂ ਮਸੰਦ ਸਾੜੇ ਸੀ, ਹੁਣ ਸਿਖ ਹੀ ਮਸੰਦ ਹੋਏ ਹਨ।"

ਕੂਕਿਆਂ ਦੀ ਵਿਥਿਆ—ਡਾ: ਗੰਡਾ ਸਿੰਘ ਪੰਨਾ 320, 241, 234

# ਆਪਣੀ ਜਾਚਨਾ

"ਵਡੇ ਕੀਆ ਵਡਿਆਈਆ
ਕਿਛੁ ਕਹਿਣਾ ਕਹਿਣੁ ਨਾ ਜਾਈ ॥"

(ਪਉੜੀ ਆਸਾ ਜੀ ਦੀ ਵਾਰ ਪਾ: ੧)

ਬੜੀ ਚਿਰਕੀ ਸੱਧਰ ਸੀ ਕਿ ਹਜ਼ੂਰ ਗ਼ਰੀਬ ਨਿਵਾਜ ਜੀ ਦੀ ਮਿਕਨਾਤੀਸੀ ਸਖਸ਼ੀਅਤ ਬਾਰੇ ਕੁੱਝ ਛਪ ਕੇ ਸੰਗਤ ਸਾਹਮਣੇ ਆਏ ਪਰੰਤੂ ਇਕ ਤੇ ਆਪ ਆਗਿਆ ਨਹੀਂ ਸਨ ਦੇਂਦੇ ਦੂਜਾ ਏਨੇ ਵਡੇ ਕੰਮ ਨੂੰ ਹੱਥ ਪਾਉਣ ਦਾ ਹੀਆ ਨਹੀਂ ਸੀ ਪੈਂਦਾ। ਵਾਸਨਾਵਾਂ ਦੀ ਅੱਗ ਵਿਚ ਬਲਦਾ ਦੀਵਾ ਸੂਰਜ ਤੇ ਕੀ ਚਾਨਣ ਪਾ ਸਕਦਾ ਹੈ ? ਜੇ ਨਾਮ ਦੀ ਕਣੀ ਹੁੰਦੀ ਤਾਂ ਵੀ ਕੁੱਝ ਗਲ ਬਣ ਜਾਂਦੀ ! ਪਿਛਲੇ ਹੋਲੇ ਤੇ ਇਕ ਪ੍ਰੀਤਵਾਨ ਸੱਜਣ ਮੈਨੂੰ ਮੇਰੀਆਂ ਹੀ ਲਕੀਰਾਂ ਵਿਚ ਕੈਦ ਕਰ ਗਏ ਤੇ ਮੈਂ ਜਦੋਂ ਵੀ ਇਸ ਅਕੱਥ ਕਥਾ ਨੂੰ ਅਰੰਭਨਾ ਸੋਚਦੀ, ਆਪਣੀ ਅਸਮਰਥਾ ਤੋਂ ਘਬਰਾ ਕੇ ਇਰਾਦੇ ਤੋਂ ਤਿਲਕ ਜਾਂਦੀ। ਐਸਾ ਵੀ ਦਿਨ ਆਇਆ ਜਦੋਂ ਉਨ੍ਹਾਂ ਸੱਜਣਾਂ ਨੂੰ ਹੱਥ ਜੋੜ ਕੇ ਇਸ ਕੰਮੋਂ ਇਨਕਾਰੀ ਕਰਨ ਦਾ ਫੈਸਲਾ ਹੋ ਗਿਆ ਪਰ ਇਕ ਦਿਨ ਅਚਾਨਕ ਹੀ ਇਕ ਕ੍ਰਿਸ਼ਮਾ ਹੋ ਗਿਆ। ਕਾਗਜ਼ ਫੋਲਦਿਆਂ-ਵੇਲਦਿਆਂ ਬਗ਼ੈਰ ਕਿਸੇ ਉਚੇਚ ਤੋਂ ਕਿਤਾਬ ਦੀ ਰੂਪਰੇਖਾ ਬਣ ਗਈ ਤੇ ਆਪ ਮੁਹਾਰੇ ਲਿਖਣਾ ਵੀ ਸ਼ੁਰੂ ਹੋ ਗਿਆ। ਮਗਰੋਂ ਬੜੀ ਹੈਰਾਨੀ ਹੋਈ ਜਾਣਿਆਂ ਕਿ ਇਹ ਸਭ 'ਉਸ' ਸਰਬ ਕਲਾ ਭਰਪੂਰ ਸਹਜ ਕਲਾ ਸਮਰਥ ਦੀਆਂ ਬਰਕਤਾਂ ਹਨ। ਮੈਂ ਤਾਂ ਸਿਰਫ਼ ਇਕ ਸਾਧਨ ਬਣੀ ਹਾਂ।

ਤੁਮ ਲਾਵਹੁ ਤਉ ਲਾਗਹ ਸੇਵ॥
ਹਮ ਤੇ ਕਛੂ ਨਾ ਹੋਵੈ ਦੇਵ ॥

ਪੁਸਤਕ ਸੰਮਾਪਤੀ ਤਕ ਆਪਣੀ ਨਾਕਾਮਯਾਬੀ ਦਾ ਤੌਖ਼ਲਾ ਜਿਹਾ ਹੀ ਪੈਂਦਾ ਰਿਹਾ ਪਰ ਸਦਕੇ ਓਸ ਠਾਕੁਰ ਤੋਂ ਜਿਸ ਤੇ ਜੋ ਮੰਗੀਐ ਸੋ ਪਾਈਐ।

ਪੁਸਤਕ ਸਾਧ ਸੰਗਤ ਦੇ ਹਿਤ ਵਜੋਂ ਲਿਖੀ ਗਈ ਹੈ। ਗ਼ਰੀਬ ਨਿਵਾਜ ਜੀ ਵਲੋਂ ਨਾਂਹ ਵੀ ਸ਼ਾਇਦ ਤਦੇ ਹੀ ਨਹੀਂ ਸੀ ਹੋਈ। ਆਪਣੀ ਵਡਿਆਈ ਆਪ ਜੀ ਨੂੰ ਮੁਢੋਂ ਹੀ ਨਹੀਂ ਸੀ ਚਾਹੀਦੀ ਅਤੇ ਭਾਵੇਂ ਮੇਰੇ ਅੰਦਰ ਹਮੇਸ਼ਾ ਇਹੀ ਤਾਂਘ ਰਹੀ ਕਿ ਜੋ ਕੁਝ ਸੋਚਿਆ, ਲਿਖਿਆ ਜਾਵੇ। 'ਧੁਰਾ' ਉਹ ਆਪ ਹੀ ਹੋਣ। ਹੋਰ ਕੋਈ ਧੁਰਾ ਜਾਂ ਆਸਰਾ ਨਾ ਬਣੇ ਜੇਕਰ ਮੈਂ ਚਾਹਵਾਂ ਤਾਂ ਵੀ ਨਾ...ਪਰ ਉਨ੍ਹਾਂ ਸਾਹਿਬਾਂ ਬਾਰੇ ਮੈਂ ਕੀ ਲਿਖ ਸਕਦੀ ਹਾਂ ਜਿਨ੍ਹਾਂ ਵਰਗਾ ਕੋਈ ਖ਼ੂਬਸੂਰਤ ਨਹੀਂ ਖ਼ੁਸ਼ਮਿਜ਼ਾਜ਼ ਨਹੀਂ। ਦਇਆਲ ਨਹੀਂ, ਬਖਸ਼ਿੰਦ ਨਹੀਂ ਦਾਤਾ ਨਹੀਂ ਦਾਨਾ ਨਹੀ ਜੋ ਅਪਣੇ ਹਰ ਰੂਪ ਵਿਚ ਬੇਮਿਸਾਲ ਹਨ।

ਜਿਹੜੇ ਸਾਧਾ ਕੋਲ ਮੈਂ ਹਜ਼ੂਰ ਦੇ ਪੁਰਾਣੇ ਬਚਨ ਪੁਛਣ ਗਈ ਸਭਨਾਂ ਦਾ ਪਹਿਲੋਂ

ਜਵਾਬ ਇਹੀ ਸੀ ਕਿ ਅਸੀਂ ਗੂੰਗੇ...ਕਿਸ ਤਰ੍ਹਾਂ ਦਸੀਏ ਗੁੜ ਕਿੰਨਾ ਮਿੱਠਾ ? ਇਹ ਨਾਮ ਜਪਣ ਵਾਲਿਆਂ ਦੀ ਕੀ ਸੋਚ ਸੀ। ਮੈਂ ਨਿਗੁਣੀ ਜੇਕਰ ਲੱਖ-ਲੱਖ ਜ਼ੁਬਾਨਾ ਨਾਲ ਕਰੋੜ ਕਰੋੜ ਜਨਮ ਲਗੀ ਰਹਾਂ ਤਾਂ ਭੀ ਉਨ੍ਹਾਂ ਦੀ ਰਤੀ ਭਰ ਵਡਿਆਈ ਨਹੀਂ ਕਰ ਸਕਦੀ। ਉਨ੍ਹਾਂ ਸਭ ਸਜਨਾ ਦੀ ਖ਼ਾਸ ਕਰ ਸੰਤ ਮੂਲ ਸਿੰਘ ਜੀ ਘਿਓ ਵਾਲੇ, ਭਗਤ ਸਿੰਘ ਜੀ ਮੰਡੀ ਨਿਵਾਸੀ, ਮਾਸਟਰ ਗੁਰਦਿਆਲ ਸਿੰਘ ਜੀ, ਸੰਤ ਹਰਸਰਨ ਸਿੰਘ ਜੀ ਬੈਜਨਾਥ ਵਾਲੇ ਤੇ ਗੁਰਮੁਖ ਸਿੰਘ ਜੀ ਫੁੱਲੀ ਦਿੱਲੀ ਵਾਲਿਆਂ ਦੀ ਤਹਿ-ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਆਪਣੇ ਵਡੇਰੇ ਸਰੀਰਾਂ ਦੀਆਂ ਤਕਲੀਫ਼ਾਂ ਭੁੱਲ ਕੇ ਮਸਤ ਹੋ ਹੋ ਕੇ, ਮੈਨੂੰ ਹਜ਼ੂਰ ਦੇ ਪੁਰਾਣੇ ਬਚਨ ਸੁਣਾਏ, ਅਸ਼ੀਰਵਾਦਾਂ ਨਾਲ ਨਿਵਾਜਿਆ ਤੇ ਉਤਸ਼ਾਹ ਦਿੱਤਾ। ਇਹ ਮੇਰੀ ਖ਼ੁਸ਼ ਕਿਸਮਤੀ ਹੈ ਕਿ 'ਸੱਚ' ਦੇ ਇਸ ਸਮੁੰਦਰ ਵਿਚ ਜਿੰਨੀ ਡੂੰਘਿਆਈ ਤੇ ਮੈਂ ਪਹੁੰਚੀ ਉਂਨੇ ਹੀ ਅਮੁੱਲ ਮੋਤੀ ਮੇਰੇ ਹੱਥ ਲਗੇ।

ਪੋਥੀ ਲਿਖਣ ਵਿਚ ਅਨੇਕ ਔਕੜਾਂ ਸਨ। ਕਿਉਂਕਿ ਰਹਿਤ ਨਾਮੇ ਤੋਂ ਛੁੱਟ ਕੋਈ ਲਿਖਤੀ ਰਿਕਾਰਡ ਨਹੀਂ ਮਿਲਦਾ। ਨਾ ਡੇਰੇ ਤੋਂ ਅਜ ਤਕ ਕੋਈ ਪ੍ਰਚਾਰ ਪ੍ਰਕਾਸ਼ਨ ਨਿਕਲਿਆ ਤੇ ਨਾ ਹੀ ਉਸ ਸਮੇਂ ਦਾ ਵਿਗਿਆਨਕ ਪੱਧਰ 'ਟੇਪਾਂ' ਦੀ ਸਹੂਲੀਅਤ ਤਕ ਪੁੱਜਾ ਸੀ। ਸੰਨ ਜਾਂ ਤਾਰੀਖ਼ ਦਾ ਵੇਰਵਾ ਇਸ ਕਰਕੇ ਨਹੀਂ ਦਿਤਾ ਜਾ ਸਕਿਆ ਕਿਉਂਕਿ ਅੰਦਾਜਨ ਵੇਰਵਾ ਇਤਿਹਾਸ ਨਾਲ ਬੇਇਨਸਾਫ਼ੀ ਕਰ ਜਾਂਦਾ ਹੈ। ਭਾਵੇਂ ਬਿਨਾਂ ਕਿਸੇ ਆਧਾਰ ਤੋਂ ਇਤਿਹਾਸ ਇਕਤਰ ਕਰਨਾ ਤੇ ਉਸ ਵਿਚੋਂ ਨਿਰੋਲ ਸਚ ਲਭਣਾ ਬੜਾ ਕਠਨ ਹੈ ਪਰੰਤੂ ਫਿਰ ਵੀ ਮੇਰੀ ਹਰ ਸੰਭਵ ਕੋਸ਼ਿਸ਼ ਇਹੀ ਰਹੀ ਹੈ ਕਿ ਸਚ ਅਖੋਂ ਉਹਲੇ ਨਾ ਹੋਵੇ। ਪੁਸਤਕ ਦਾ ਇਹ ਪਹਿਲਾ ਭਾਗ ਹੈ ਅਤੇ ਇਸ ਵਿਚ ਲਗਭਗ ਪਾਕਿਸਤਾਨ ਦੀ ਵੰਡ ਤਕ ਦਾ ਹਾਲ ਹੈ। ਦੂਜਾ ਭਾਗ ਨੁਸ਼ਹਿਰਾ ਸਾਹਿਬ ਤੋਂ ਸ਼ੁਰੂ ਹੋਵੇਗਾ। ਤੀਜੇ ਭਾਗ ਵਿਚ ਆਪਣੇ ਤੇ ਬਾਹਰਲੇ ਮੁਲਕਾਂ ਦੀਆਂ ਯਾਤਰਾਵਾਂ ਅਤੇ ਚੋਥੇ ਭਾਗ ਵਿਚ 1965 ਤੋਂ 1980 ਤਕ ਦਾ ਇਤਿਹਾਸ ਉਲੀਕਿਆ ਜਾਵੇਗਾ ਪਰ ਤਾਂ ਜੇ ਸਾਧ ਸੰਗਤ ਨਿਵਾਜਦੀ ਰਹੀ, ਉਤਸ਼ਾਹ ਤੇ ਸਹਿਯੋਗ ਮਿਲਦਾ ਰਿਹਾ ਅਤੇ ਨਾਲ ਹੀ ਜੇਕਰ ਹਜ਼ੂਰ ਗ਼ਰੀਬ ਨਿਵਾਜ ਜੀ ਨੂੰ ਮੰਜ਼ੂਰ ਹੋਇਆ।

ਉਹਨਾਂ ਸਭ ਸਜਣਾਂ ਤੇ ਪ੍ਰੀਤਵਾਨਾਂ ਦੀ ਮੈਂ ਰਿਣੀ ਹੋਵਾਂਗੀ ਜੋ ਪੋਥੀ ਵਿਚ ਰਹਿ ਗਈਆਂ ਗਲਤੀਆਂ ਵਲ ਧਿਆਨ ਤਾਂ ਜ਼ਰੂਰ ਦਿਵਾਉਣ ਪਰ ਮੇਰੀ ਕਿਸੇ ਕਿਸਮ ਦੀ ਕੋਈ ਸ਼ਲਾਘਾ ਨਾ ਕਰਨ। ਹਜ਼ੂਰ ਦੀ ਜੀਵਨੀ ਅਲੌਕਕ ਤੇ ਨਿਰਾਲੀਆਂ ਖੇਡਾਂ ਨਾਲ ਭਰਪੂਰ ਅਤੇ ਬੜੀ ਦਿਲ-ਖਿਚਵੀਂ ਹੈ। ਪੁਸਤਕ ਦੀ ਸੁੰਦਰਤਾ ਦਾ ਵੀ ਇਹੋ ਰਾਜ ਹੈ ਅਤੇ ਜੋ ਇਸ ਵਿਚ ਘਾਟਾਂ ਤੇ ਗਲਤੀਆਂ ਬਾਕੀ ਹਨ ਉਹ ਸਭ ਮੇਰੇ ਅਧੂਰੇਪਨ ਕਰਕੇ ਹਨ।

ਅਖੀਰ ਵਿਚ ਪੂਰੀ ਇਮਾਨਦਾਰੀ ਨਾਲ ਮੈਂ ਇਹ ਪੁਸਤਕ ਕਾਮਧੇਨ ਸਾਧ-ਸੰਗਤ ਦੇ ਚਰਣਾਂ ਵਿਚ ਅਰਪਣ ਕਰਦੀ ਹਾਂ... ਇਹ ਆਸ ਰਖਦੀ ਹੋਈ ਕਿ ਉਹਨਾਂ ਦੀਆਂ ਪਾਰਸੀ ਨਜ਼ਰਾਂ ਲੋਹੇ ਨੂੰ ਵੀ ਕੰਚਨ ਕਰ ਦੇਣਗੀਆਂ।

ਜਗਦੀਸ਼ ਨੰਦਨੀ
18-11-80

35-ਸੰਤ ਕਾਟੇਜ
ਦਸ਼ਮੇਸ਼ ਨਗਰ, ਨੇੜੇ ਨਵੀਂ ਪੁਲੀਸ ਲਾਈਨ,
ਪਟਿਆਲਾ

# ਬਿਨੈ-ਸੱਧਰ

ਇਸ ਪੁਸਤਕ ਨੂੰ ਅਰਪਨ ਕਰਨ ਦਾ ਸੰਕਲਪ ਪਿਛਲੇ ਹੋਲੇ ਦੇ ਮੇਲੇ ਤੋਂ ਹੀ ਹੋ ਚੁਕਾ ਸੀ, ਪਰ ਮਿਤੀ 11-10-80 ਸ਼ਨੀਵਾਰ ਨੂੰ ਜੋਹੜਾ ਸਾਂਗ ਨੌਸ਼ਹਿਰਾ ਸਾਹਿਬ ਵਿਖੇ ਮਹਾਰਾਜ ਕਿਲ੍ਹੇ ਵਾਲਿਆਂ ਦੀ ਦੇਹਿ ਬਾਰੇ ਵਰਤਿਆ ਉਹ ਸੰਗਤਾਂ ਲਈ ਬਹੁਤ ਦੁਖਦਾਈ ਸੀ, ਜਿਸ ਕਾਰਣ ਇਸ ਪੁਸਤਕ ਦੀ ਲੋੜ ਹੋਰ ਵੀ ਵਧ ਗਈ। ਇਸ ਪੁਸਤਕ ਦੀ ਵਿਉਂਤ ਦੇ ਮੁਹ ਧੱਗ ਵਿਚ ਸਿੰਘਾ-ਪੁਰ ਦੀ ਸੰਗਤ ਨੇ ਦਿਲ ਖਿਚਵਾਂ ਉਤਸ਼ਾਹ ਦਿਤਾ ਮਾਨੋ ਇਸ ਪੋਥੀ ਦਾ ਮੁਢ ਪੁੰਗਰ ਪਿਆ। ਲੇਖਕਾ ਭਾਵੇਂ ਮੇਰੀ ਸਪੁਤਰੀ ਹੈ ਪਰ ਇਸ ਦੀ ਲੇਖਣੀ ਵਿਚ ਜੋ ਗੁਣ ਉਤਰੇ ਹਨ ਉਹ ਅਕਾਲ ਪੁਰਖ ਦੀ ਰਹਿਮਤ ਹੈ। ਜੀ ਕਰਦਾ ਹੈ, ਇਸ ਪੁਸਤਕ ਨੂੰ ਅਗੇ ਤੋਂ ਅਗੇ ਪੜ੍ਹਦੇ ਜਾਈਏ ਨਾਂ ਲਿੰਕ ਟੁਟਦਾ ਹੈ ਤੇ ਨਾਂ ਰਸ ਮੁਕਦਾ ਹੈ। ਸਚ ਦਾ ਅਨੰਦ ਬਹੁਤ ਸਮੇਂ ਤਕ ਰਹਿੰਦਾ ਹੈ। ਇਹ ਖੋਜ ਦਾ ਕੰਮ ਕੋਈ ਸੌਖਾ ਨਹੀਂ, ਪਾਰੇ ਨਿਆਈਂ ਮਨ ਨੂੰ ਸੱਚ ਹੀ ਵੰਨ ਸਕਦਾ ਹੈ! ਸਚੇ ਪ੍ਰਸੰਗਾਂ ਨੂੰ ਲਭਣ ਲਈ ਭਾਵੇਂ ਬੋਟੀ ਨਾਲ ਮੈਨੂੰ ਏਨੇ ਰੁਝੇਵੇਂ ਛਡ ਕੇ ਕਈ ਪ੍ਰੀਤਵਾਨਾਂ ਕੋਲ ਜਾਣਾ ਪਿਆ ਪਰ ਗ਼ਰੀਬ ਨਿਵਾਜ ਜੋ ਨਿਰੇ ਨੂਰ ਸਨ ਉਹਨਾਂ ਦੇ ਦਿਲ-ਖਿਚਵੇਂ ਚਿਤਰ ਮੇਰੇ ਮਨ ਤੇ ਉਕਰੇ ਗਏ ਹਨ ਜਿਸ ਨੂੰ ਮੈਂ ਆਪਣੇ ਧੰਨ-ਭਾਗ ਹੀ ਮੰਨੇ ਹਨ। 104 ਸਾਲਾਂ ਦੀ ਉਮਰ ਦੇ ਲਖਾਂ ਪ੍ਰਸੰਗ ਹਨ ਇਹ ਪੋਥੀ ਤਾਂ ਸਮੁੰਦਰ ਵਿਚੋਂ ਥੋੜੇ ਮੋਤੀ ਹੀ ਚੁੱਗ ਸਕੀ ਹੈ।

ਉਮੀਦ ਕਰਦਾ ਹਾਂ ਕਿ ਸੰਗਤ ਇਸ ਪੁਸਤਕ ਨੂੰ ਪ੍ਰਵਾਨਗੀ ਦੇ ਕੇ ਅਗਲੀਆਂ ਤਿੰਨ ਪੁਸਤਕਾਂ ਨੂੰ ਹੋਂਦ ਵਿਚ ਲਿਆਉਣ ਦਾ ਉਪਰਾਲਾ ਕਰੇਗੀ। ਇਸ ਕੰਮ ਵਿਚ ਔਕੜਾਂ ਬਹੁਤ ਆਉਂਦੀਆਂ ਹਨ ਕੇਵਲ ਸੰਗਤ ਹੀ-ਹਰ ਪੱਭਾ ਤੇ ਸਹਾਇਤਾ ਕਰ ਸਕਦੀ ਹੈ। ਜਦ ਤਕ ਮਹਾਰਾਜ ਜੀ ਉਸੇ ਦਹਿ ਵਿਚ ਨਹੀਂ ਉਠਦੇ ਸੰਗਤ ਜੋਦੜੀ ਕਰਦੀ ਹੀ ਰਹੇਗੀ। ਉਡੀਕ ਰਖੇਗੀ, ਹਰ ਇਕ ਸਰੀਰ ਉਸ ਨੁਹਾਰ ਤੇ ਛੋਹ ਨੂੰ ਤਰਸ ਰਿਹਾ ਹੈ ਇਸ ਦੀ ਪੂਰਤੀ ਲਈ ਮੇਰਾ ਇਕ ਸੁਝਾ ਇਹ ਹੈ ਕਿ ਇਕ ਰਸਾਲਾ ਜੋ ਦੋ ਮਹੀਨੇ ਪਿਛੋਂ ਹਰ ਪ੍ਰੀਤਵਾਨ ਦੇ ਹਥ ਵਿਚ ਆ ਸਕੇ 'ਸੰਤ ਸੰਗਮ' ਨਾਂ ਤੇ ਜਾਰੀ ਕੀਤਾ ਜਾਏ। ਜਿਸ ਵਿਚ ਹਰ ਇਕ ਪ੍ਰੀਤਵਾਨ ਦੀ ਸਾਖੀ-ਪ੍ਰਸੰਗ ਆਉਣ ਦੀ ਸੰਭਾਵਨਾ ਹੋ ਸਕੇ। ਇਸੇ ਤਰ੍ਹਾਂ ਇਕ ਪੋਥੀ ਤਸਵੀਰਾਂ ਦੀ ਬਣਾਈ ਜਾਏ, ਮਨ ਪ੍ਰਚਾਵੇ ਲਈ ਇਹ ਹੀ ਸ਼ੁਭ ਸਾਧਨ ਹਨ। ਅੰਤ ਵਿਚ ਸਾਰੀ ਸੰਗਤ ਅਗੇ ਬੇਨਤੀ ਹੈ ਕਿ ਉਹ ਆਪਣੇ ਨਾਲ ਬੀਤੇ ਪ੍ਰਸੰਗਾਂ ਨੂੰ ਸਾਫ਼ ਅੱਖਰਾਂ ਵਿੱਚ ਆਪਣੇ ਐਡਰੈਸਾਂ ਸਮੇਤ ਲਿਖ ਕੇ ਭੇਜਣ। ਤਾਂ ਜੋ ਅਸੀਂ ਉਹਨਾਂ ਬਚਨਾਂ ਨੂੰ ਸਮੁੱਚੀ ਸੰਗਤ ਅਗੇ ਭੇਟ ਕਰਨ ਦਾ ਉਪਰਾਲਾ ਕਰ ਸਕੀਏ।

ਪਤਾ :—ਪਵਿੱਤਰ ਸਿੰਘ, 35-ਸੰਤ ਕਾਟਿਜ
ਦਸਮੇਸ਼ ਕਾਲੋਨੀ, ਨਵੀਂ ਪੁਲਿਸ ਲਾਇਨ
ਪਟਿਆਲਾ

# ਤਤਕਰਾ



ਪਾਕਸਤਾਨ ਬਣਨ ਤੋਂ ਪੈਹਲਾਂ ਸੰਤ ਮਹਾਰਾਜ ਹਰਨਾਮ ਸਿੰਘ ਜੀ
ਕਿਲ੍ਹੇ ਵਾਲੇ, ਜਿਲਾ ਸਿਆਲਕੋਟ ॥

ਨ ਖ਼ਤ ਲਿਖਣਾ ਹੀ ਆਤਾ ਹੈ
ਨ ਕਲਮ ਪਕੜਨੀ ਆਤੀ ਹੈ
ਲਿਖਤੇ ਹੈਂ ਜਬ ਨਾਮ ਤੇਰਾ
ਅੱਖੀਆਂ ਭਰ ਭਰ ਆਤੀ ਹੈਂ।

ਬਖਸ਼ਿਸ਼ ਬਖਸ਼ਿਸ਼
ਬਖਸ਼ਿਸ਼ ਬਖਸ਼ਿਸ਼
ਬਖਸ਼ਿਸ਼ ਬਖਸ਼ਿਸ਼ ਬਖਸ਼ਿਸ਼ ਬਖਸ਼ਿਸ਼
ਹਮ ਦਰਵੇਸ਼ ਤੁਮ੍ਹਾਰੇ ਦਰ ਕੇ
ਚਾਹਤੇ ਹੈਂ ਸਿਰਫ਼
ਬਖਸ਼ਿਸ਼ ਬਖਸ਼ਿਸ਼
ਬਖਸ਼ਿਸ਼ ਬਖਸ਼ਿਸ਼
ਬਖਸ਼ਿਸ਼ ਬਖਸ਼ਿਸ਼ ਬਖਸ਼ਿਸ਼ ਬਖਸ਼ਿਸ਼ !
ਰਹਿਮਤ ਰਹਿਮਤ
ਰਹਿਮਤ ਰਹਿਮਤ
ਰਹਿਮਤ ਰਹਿਮਤ ਰਹਿਮਤ ਰਹਿਮਤ
ਹਮ ਗੁਨਹਗਾਰ, ਅਪਰਾਧੀ, ਮੂਰਖ
ਕਰਨਾ ਹਮ ਪਰ
ਰਹਿਮਤ ਰਹਿਮਤ
ਰਹਿਮਤ ਰਹਿਮਤ
ਰਹਿਮਤ ਰਹਿਮਤ ਰਹਿਮਤ ਰਹਿਮਤ !

# ਜੋਦੜੀਆਂ

ਹੇ ਅੰਤਰਯਾਮੀ, ਘੱਟ ਘੱਟ ਕੇ ਸੁਆਮੀ, ਦੀਨ-ਦਇਆਲ, ਪਤਿਤ-ਪਾਵਨ, ਗ਼ਰੀਬ ਨਿਵਾਜ, ਮਿਹਰਬਾਨ, ਸਰਬ ਕਲਾ ਭਰਪੂਰ, ਸਰਬ ਕਲਾ ਸਮਰੱਥ ਅਕਾਲ ਪੁਰਖ ਸਾਹਿਬ ਜੀ ਆਪ ਜੀ ਦੀ ਓਟ ਆਸਰਾ ਲੈ ਕੇ ਪੂਰਨ ਸੰਤ ਮਹਾਰਾਜ ਕਿਲ੍ਹੇ ਵਾਲਿਆਂ ਦਾ ਜੀਵਨ ਲਿਖਣ ਦਾ ਕੰਮ ਅਰੰਭ ਕੀਤਾ ਹੈ। ਮੇਰੇ ਲਈ ਇਹ ਕੰਮ ਕੀੜੀ ਦੇ ਪਹਾੜ ਚੁੱਕਣ ਵਰਗਾ ਹੈ। ਆਪ ਮੇਰੇ ਉੱਪਰ ਦਇਆਲ ਹੋਵੋ ਅਤੇ ਮੈਨੂੰ ਸਮਰੱਥਾ ਬਖ਼ਸ਼ੋ ਤਾਂ ਜੁ ਇਹ ਸੰਪੂਰਣ ਹੋ ਸਕੇ।

ਹੇ ਬ੍ਰਹਮਾ ਵਿਸ਼ਨੂੰ ਮਹੇਸ਼—ਸਾਰੀ ਦੁਨੀਆਂ ਆਪ ਨੂੰ ਧਿਆਉਂਦੀ ਹੈ। ਮੈਂ ਨਿਮਾਣੀ ਵੀ ਆਪ ਦੀ ਸ਼ਰਣ ਹਾਂ। ਆਪ ਮੇਰੇ ਅੰਗ-ਸੰਗ ਸਹਾਈ ਹੋਵੋ ਤਾਕਿ ਇਹ ਕੰਮ ਨਿਰਵਿਘਣ ਸਿਰੇ ਚੜ੍ਹ ਸਕੇ।

ਹੇ ਮਾਂ ਸਰਸਵਤੀ—ਮੈਂ ਮੂਰਖ, ਬੁਧ-ਹੀਣ, ਗਿਆਨ ਧਿਆਨ ਨਹੀਂ ਜਾਣਦੀ। ਆਪ ਦੀ ਕ੍ਰਿਪਾ ਬਿਨਾਂ ਇਹ ਕੰਮ ਅਧੂਰਾ ਰਹਿ ਜਾਏਗਾ। ਆਪ ਮੈਨੂੰ ਸ਼ਕਤੀ ਦਿਓ ਤਾਂ ਜੁ ਮੇਰੀ ਸੱਧਰ ਅਧੂਰੀ ਨਾ ਰਹਿ ਜਾਏ।

—ਜਗਦੀਸ਼ ਨੰਦਨੀ

# ਪਹਿਲਾ ਕਾਂਡ

## ਜਨਮ, ਬਚਪਨ, ਵਿਆਹ, ਮਸਤੀ

ਆਪ ਜੀ ਦਾ ਜਨਮ ਪੋਹ ਸੁਦੀ ਦੂਜ ਬਿਕ੍ਰਮੀ 1934* ਵੀਰਵਾਰ ਨੂੰ ਬਕਰੀਦ ਵਾਲੇ ਦਿਨ ਮਾਤਾ ਲਛਮੀ ਦੀ ਕੁਖੋਂ ਪਿੰਡ ਕਿਲ੍ਹਾ ਸੂਬਾ ਸਿੰਘ ਜ਼ਿਲਾ ਸਿਆਲਕੋਟ ਵਿਖੇ ਹੋਇਆ। ਮਾਤਾ ਜੀ ਗੁਰੂ ਘਰ ਨਾਲ ਬੜੀ ਪ੍ਰੀਤ ਰਖਣ ਵਾਲੇ, ਨਿਮਰਤਾ ਤੇ ਦਿਆਲਤਾ ਦਾ ਸਰੂਪ ਸਨ। ਪਿਤਾ ਸ੍ਰੀ ਰਾਧਾ ਕ੍ਰਿਸ਼ਨ ਹਿੰਦੂ ਪਲਵੰਦੇ ਖਤਰੀ ਸਨ ਤੇ ਕਿੱਤਾ ਸ਼ਾਹੂਕਾਰਾ ਸੀ। ਆਪ ਜੀ ਤੋਂ ਵੱਡੀਆਂ ਆਪ ਜੀ ਦੀਆਂ **ਸੱਤ ਭੈਣਾਂ [ਨਿਹਾਲ ਦੇਈ, ਜਵਾਲਾ ਦੇਈ, ਦੁਰਗਾ ਦੇਈ, ਅਮਰ ਕੌਰ, ਮੰਗ਼ ਦੇਈ ਅਤੇ ਜਮੁਨਾ ਦੇਈ] ਸਨ। ਆਪ ਤੋਂ ਪਹਿਲਾਂ ਮਾਤਾ ਜੀ ਦੀ ਕੁਖੋਂ ਇਕ ਪੁੱਤਰ ਹਾਕਮ ਰਾਏ ਨੇ ਵੀ ਜਨਮ ਲਿਆ ਸੀ ਪਰੰਤੂ ਅਠਾਰ੍ਹਾਂ ਸਾਲ ਦੀ ਛੋਟੀ ਅਵਸਥਾ ਵਿਚ ਉਹ ਪ੍ਰਮੇਸ਼ਰ ਨੂੰ ਪਿਆਰੇ ਹੋ ਗਏ। ਮਾਤਾ ਜੀ ਨੂੰ ਪੁੱਤਰ ਦੀ ਬੜੀ ਸੱਧਰ ਸੀ ਪਰ ਆਸਰਾ ਸਿਰਫ਼ ਸਾਧ-ਸੰਗਤ ਦਾ ਹੀ ਰਖਦੇ ਸਨ। ਆਪਣੇ ਸਿੱਧੇ-ਸਾਧੇ ਤੇ ਨੇਮੀ ਧਰਮੀ ਸੁਭਾਅ ਮੁਤਾਬਕ ਉਨ੍ਹਾਂ ਆਟਾ ਪੀਹ ਪੀਹ ਕੇ ਮੱਟ ਭਰ ਛਡਣੇ ਤੇ ਨਾਂਗੇ ਸਾਧੂਆਂ ਨੂੰ ਲੰਗਰ ਛੱਕਾ ਦੇਣਾ। ਮੰਡੀ ਵਾਲੇ ਭਗਤ ਸਿੰਘ ਜੀ ਦੇ ਦਾਦਾ ਸ੍ਰੀ ਠਾਕੁਰ ਸਿੰਘ ਜੀ ਆਪ ਜੀ ਦੇ ਦਾਦਾ ਸ੍ਰੀ ਮਾਣੇ-ਸ਼ਾਹ ਜੀ ਦੇ ਪੱਗ-ਵੱਟ ਭਰਾ ਬਣੇ ਹੋਏ ਸਨ। ਉਨ੍ਹਾਂ ਵੀ ਸਤਿਗੁਰ ਰਾਮ ਸਿੰਘ ਜੀ ਅਗੇ ਕਈ ਵਾਰੀ ਮਾਤਾ ਜੀ ਦੇ ਘਰ ਪੁੱਤਰ ਹੋਣ ਦੀ ਅਰਜ਼ ਬੇਨਤੀ ਕੀਤੀ। ਪਿੰਡ ਗੁਰੂ-ਚੱਕ ਸਤਿਗੁਰ ਰਾਮ ਸਿੰਘ ਜੀ ਆਇਆ ਜਾਇਆ ਕਰਦੇ ਸਨ। ਇਕ ਵਾਰੀ ਜਦੋਂ ਉਹ ਗੁਰੂ ਚੱਕ ਆਏ ਤਾਂ ਮਾਤਾ ਜੀ ਉਥੇ ਪਹੁੰਚੇ ਤੇ ਜਾ ਕੇ ਅਰਜ਼ ਕੀਤੀ—"ਸਾਡਾ ਲੰਗਰ ਮੰਜ਼ੂਰ ਕਰੋ।" ਉੱਤਰ ਮਿਲਿਆ—"ਤੁਹਾਡਾ ਲੰਗਰ ਮੰਜ਼ੂਰ ਹੈ, ਸਵੇਰੇ ਛਕਾਂਗੇ।" ਘਰ ਜਾ ਕੇ ਮਾਤਾ ਨੇ ਚਾਈਂ ਚਾਈਂ ਅੰਦਰ-ਬਾਹਰ ਪੋਚੇ ਲਵਾਏ ਅਤੇ ਅਗਲੇ ਦਿਨ ਬੜੀ ਪ੍ਰੀਤ ਨਾਲ ਲੰਗਰ ਤਿਆਰ ਕੀਤਾ। ਸੰਗਤ ਸਮੇਤ ਸਤਿਗੁਰਾਂ ਆ ਛਕਿਆ ਤੇ ਬੜੀਆਂ ਖੁਸ਼ੀਆਂ ਦਿੱਤੀਆਂ। ਕੁਝ ਦੇਰ ਆਰਾਮ ਕਰਨ ਮਗਰੋਂ ਉਨ੍ਹਾਂ ਵਾਪਸੀ ਦੀ ਤਿਆਰੀ ਕੀਤੀ ਤਾਂ ਮਾਤਾ ਜੀ ਨੇ ਹੱਥ ਜੋੜ ਕੇ ਅਰਜ਼ ਕੀਤੀ—"ਇਸ ਘਰ ਵੀ ਆਪਣਾ ਕੋਈ ਸਿੱਖ ਘਲੋ।" ਹੱਸਦਿਆਂ

---

* ਅੰਗਰੇਜ਼ੀ ਤਰੀਕ ਜਨਵਰੀ 18, 1877 ਨਿਕਲਦੀ ਹੈ ਜੋ ਕਿ ਉਸ ਸਾਲ ਦੀ ਜੰਤਰੀ ਤੋਂ ਤਸਦੀਕ ਕਰ ਲਈ ਗਈ ਹੈ। ਜੇਕਰ ਆਪ ਜੀ ਜਨਮ 1876 ਦਾ ਮੰਨਿਆ ਜਾਵੇ ਤਾਂ ਆਪ ਜੀ ਦੀ ਉਮਰ 105 ਸਾਲ ਹੋ ਜਾਂਦੀ ਹੈ ਜਦੋਂ ਕਿ ਇਹ ਸਰੀਰਿਕ ਸਾਂਗ ਵਰਤਾਉਣ ਲਗਿਆਂ ਆਪ ਇਕ ਸੌ ਤਿੰਨ ਸਾਲ ਨੌਂ ਮਹੀਨੇ 25 ਦਿਨਾਂ ਦਾ ਸਮਾਂ ਭੋਗ ਚੁਕੇ ਸਨ। **ਸੱਤਵੀਂ ਭੈਣ ਦਾ ਨਾਮ ਨਹੀਂ ਮਿਲ ਸਕਿਆ।

ਹੱਸਦਿਆਂ ਸਾਹਿਬਾਂ ਉੱਤਰ ਦਿੱਤਾ—"ਪੁੱਤਰ ਮੰਗਦੀ ਏਂ...ਅਸੀਂ **ਆਪ ਹੀ ਨਾ ਆ ਜਾਈਏ।**" ਤੇ ਉਹ ਭੈਣੀ ਸਾਹਿਬ ਨੂੰ ਤੁਰ ਪਏ। ਰਾਹ ਵਿਚ ਬੋਲਾ ਨਿਕਲਿਆ— "ਗੁਰਿਆਈ ਦੀ ਪੰਡ ਭੈਣੀ ਸਾਹਿਬ ਲੈ ਕੇ ਚਲੇ ਸਾਂ ਪਰ ਉਹ ਗਿਲਾਂ ਦੀ ਦੜਪ ਵਿਚ ਹੀ ਖੁਲ੍ਹ ਗਈ ਏ।"

ਸਤਿਗੁਰ ਰਾਮ ਸਿੰਘ ਜੀ ਦੇ ਗੁਰ-ਭਾਈ—ਬਾਬਾ ਜਮੀਤ ਸਿੰਘ ਜੀ ਜੋ ਕਿ ਬੜੀ ਕਰਨੀ ਵਾਲੇ ਸਾਧੂ ਸਨ, ਹੁਰਾਂ ਵੀ ਮਾਤਾ ਜੀ ਦੀ ਸੇਵਾ ਉਤੇ ਖੁਸ਼ ਹੋ ਕੇ ਪੁੱਤਰ ਹੋਣ ਦਾ ਵਰ ਦੇ ਦਿੱਤਾ। ਛੇਕੜ ਵਰ ਮਿਲਣ ਤੋਂ ਨੌਵੇਂ ਦਸਵੇਂ ਮਹੀਨੇ ਆਪ ਜੀ ਦਾ ਜਨਮ ਹੋ ਗਿਆ। ਆਪ ਦੇ ਜਨਮ ਲੈਣ ਤੋਂ ਪਹਿਲਾਂ ਹੀ ਆਪ ਤੋਂ ਵੱਡੀ ਭੈਣ ਜਮੁਨਾ ਦੇਈ ਵਿਧਵਾ ਹੋ ਚੁਕੀ ਸੀ। ਇਸ ਕਾਰਣ ਉਹ ਬੜੇ ਉਦਾਸ ਰਹਿੰਦੇ ਸਨ ਤੇ ਬੜਾ ਵੈਰਾਗ ਕਰਦੇ ਹੁੰਦੇ ਸਨ। ਅਕਸਰ ਪੋਥੀ ਪੜ੍ਹਨੀ ਅਤੇ ਵਿਰਲਾਪ ਕਰਦਿਆਂ-2 ਆਖਣਾ— "ਮਹਾਰਾਜ ਹੁਣ ਮੈਂ ਕਿਸ ਦੇ ਸਹਾਰੇ ਦਿਨ ਕਟਾਂਗੀ ...?" ਇਕ ਦਿਨ ਉਨ੍ਹਾਂ ਨੂੰ ਪੋਥੀ ਪੜ੍ਹਦਿਆਂ-2 ਉਂਗਲਾਟ ਆ ਗਈ। ਸੀਖਾਂ ਵਾਲੀ ਖਿੜਕੀ ਬੰਦ ਸੀ। ਉਂਗਲਾਹਟ ਵਿਚ ਕੀ ਦੇਖਿਆ ਕਿ ਉਸ ਖਿੜਕੀ ਵੱਲ ਸਾਹਿਬ ਪਹਿਲੀ ਪਾਤਸ਼ਾਹੀ ਜੀ ਆਏ ਹਨ। ਹੱਥ ਵਿਚ ਸੋਟੀ ਸੀ ਜਿਸ ਨਾਲ ਉਨ੍ਹਾਂ ਖਿੜਕੀ ਖੋਲ੍ਹੀ ਅਤੇ ਫਰਮਾਇਆ—"ਉਠ ਬੀਬੀ ਰੋਇਆ ਨ ਕਰ। ਅਸੀਂ ਆਪਣੇ ਆਸਣ ਤੋਂ ਤੁਹਾਡੇ ਘਰ ਇਕ ਸਿੱਖ ਘੱਲਾਂਗੇ। ਨੱਕ ਕੰਨ ਨਹੀਂ ਵਿਨ੍ਹਣਾ, ਮੂੰਹ ਨਹੀਂ ਫਿਟਕਾਰਨਾ ਤੇ ਕੇਸਾਧਾਰੀ ਰਖਣਾ।" ਇਹ ਬਚਨ ਕਰਕੇ ਜਦੋਂ ਪਹਿਲੀ ਪਾਤਸ਼ਾਹੀ ਸਾਹਿਬ ਅਲੋਪ ਹੋਏ ਤਾਂ ਭੈਣ ਹੁਰਾਂ ਅੱਖੜਵਾਹੇ ਅੱਖਾਂ ਖੋਲ੍ਹੀਆਂ। ਵੇਖਿਆ-ਸੱਚੀ ਮੁੱਚੀ ਖਿੜਕੀ ਖੁਲ੍ਹੀ ਸੀ। ਉਸ ਦਿਨ ਉਹ ਬੜੀ ਦੇਰ ਇਸ ਕੌਤਕ ਉੱਤੇ ਵਿਚਾਰ ਕਰਦੇ ਰਹੇ ਪਰ ਕਿਸੇ ਨੂੰ ਦੱਸਿਆਂ ਨਾਂ।

ਜਿਸ ਵੇਲੇ ਆਪ ਜੀ ਦਾ ਜਨਮ ਹੋਇਆ ਸਾਰਾ ਕਮਰਾ ਰੁਸ਼ਨਾਈ ਨਾਲ ਭਰ ਉਠਿਆ। ਦਾਈ ਕਸ਼ਮੀਰਨ ਨਾਨਕੀ ਦਾ ਮਸਤੱਕ ਆਪ ਮੁਹਾਰੇ ਝੁੱਕ ਗਿਆ। ਉਹ ਅੰਦਰੋ-ਅੰਦਰੀ ਬਾਲਕ ਦਾ ਨੂਰ ਵੇਖ ਕੇ ਜਾਣ ਗਈ ਸੀ ਕਿ ਕੋਈ ਮਹਾਂਪੁਰਸ਼ ਆਏ ਹਨ। ਭੈਣ ਜਮੁਨਾ ਦੇਈ ਨੇ ਜਦੋਂ ਵੀਰ ਦਾ ਆਉਣਾ ਸੁਣਿਆ ਤਾਂ ਭੱਜੀ-2 ਦਾਦਾ ਮਾਣੇ ਸ਼ਾਹ ਦੀ ਹੱਟੀ ਪਹੁੰਚੀ ਤੇ ਆਖਣ ਲੱਗੀ-"ਬਾਪੂ ਜੀ ਅੱਜ ਸਾਡੇ ਘਰ ਵੀਰ ਆਇਆ ਹੈ। ਥੋੜੇ ਦਿਨ ਪਹਿਲਾਂ ਪੋਥੀ ਪੜ੍ਹਦੀ ਨੂੰ ਮੈਨੂੰ ਪਹਿਲੀ ਪਾਤਸ਼ਾਹੀ ਨੇ ਦਰਸ਼ਨ ਦੇ ਕੇ ਆਖਿਆ ਸੀ-"ਕਿ ਤੁਹਾਡੇ ਘਰ ਅਸੀਂ ਵੀਰ ਘੱਲਾਂਗੇ। ਨੱਕ ਕੰਨ ਨਹੀਂ ਵਿੰਨ੍ਹਣਾ, ਮੂੰਹ ਨਹੀਂ ਫਿਟਕਾਰਨਾ ਤੇ ਕੇਸਾਧਾਰੀ ਰਖਣਾ।"

ਦਾਦਾ ਜੀ ਬੜੇ ਖੁਸ਼ ਹੋਏ। ਆਖਣ ਲਗੇ—ਪੁੱਤਰ ਉਸੇ ਤਰ੍ਹਾਂ ਹੀ ਕਰੋ ਜਿਵੇਂ ਤੁਹਾਨੂੰ ਮਹਾਰਾਜ ਜੀ ਨੇ ਜਣਾਇਆ ਹੈ।" ਤੇ ਪੋਤਰੇ ਹੋਣ ਦੀ ਖੁਸ਼ੀ ਵਿਚ ਉਨ੍ਹਾਂ ਮਾਣੀ ਗੁੜ ਮੰਗਵਾ ਕੇ ਸਾਰੇ ਪਿੰਡ ਵਿਚ ਵੰਡਿਆ। ਜਦੋਂ ਆਪ ਛੋਟੇ ਜਿਹੇ ਹੁੰਦੇ ਸਨ ਤਾਂ ਅਕਸਰ ਦਾਦਾ ਜੀ ਆਪ ਨੂੰ ਗੋਡਿਆਂ ਉਤੇ ਬਿਠਾ ਕੇ ਝੂਟੇ ਦੇਂਦੇ ਹੋਏ ਪੜ੍ਹਦੇ ਹੁੰਦੇ ਸਨ-

**"ਮੋਨਾ ਕਮਾਵੇ ਤੇ ਸਿੱਖ ਛੱਕੇ**
**ਤੇ ਸਿੱਖ ਦਾ ਪਰਤਾਪ ਮੋਨਾ ਸਹਿ ਨਾ ਸਕੇ।"**

ਬਚਪਨ ਵਿਚ ਆਪ ਨੇ ਦੂਸਰੇ ਬੱਚਿਆਂ ਵਾਂਗ ਖਰੂਦ ਤੇ ਸ਼ਰਾਰਤਾਂ ਨਹੀਂ ਕੀਤੀਆਂ। ਸੇਠ ਮਿਹਰ ਸਿੰਘ ਜੀ ਦੀ ਮਾਤਾ ਪਿਆਰ ਕੌਰ, ਜੋ ਆਪ ਦੇ ਗੁਆਂਢ ਰਹਿੰਦੀ ਸੀ ਅਤੇ ਜਿਨ੍ਹਾਂ ਬੱਚਿਆਂ ਨਾਲ ਆਪ ਖੇਡਦੇ ਸਨ ਉਨ੍ਹਾਂ ਵਿਚੋਂ ਇਕ ਸੀ, ਉਹ ਦਸਦੇ ਸਨ ਕਿ ਖੇਡਣ ਸਮੇਂ ਆਪ ਰੱਸੀਆਂ ਨੂੰ ਗੰਢਾਂ ਦੇ ਦੇ ਕੇ ਸਿਮਰਨੇ ਬਣਾ ਕੇ ਬੱਚਿਆਂ ਨੂੰ ਆਖਦੇ ਹੁੰਦੇ ਸਨ--'ਅੱਖਾਂ ਮੀਟ ਕੇ ਭਜਨ ਕਰੋ' ਅਤੇ ਆਪ ਭੀ ਅੱਖਾਂ ਬੰਦ ਕਰਕੇ ਚੌਂਕੜਾ ਮਾਰ ਕੇ ਸਿਮਰਨਾ ਫੇਰਨਾ ਸ਼ੁਰੂ ਕਰ ਦੇਂਦੇ ਸਨ।

ਮਾਤਾ ਜੀ ਨੇ ਮਠਿਆਈ ਜਾਂ ਹੋਰ ਜੋ ਵੀ ਵਸਤੂ ਆਪ ਜੀ ਦੇ ਖਾਣ ਲਈ ਘੱਲਣੀ ਆਪ ਨੇ ਲੈ ਲੈਣੀ ਅਤੇ ਬੱਚਿਆਂ ਨੂੰ ਆਖਣਾ--'ਅੱਖਾਂ ਖੋਲ੍ਹ ਕੇ ਪ੍ਰਸ਼ਾਦਿ ਲਵੋ।'

ਆਪ ਅਜੇ ਕੁੱਝ ਦਿਨਾਂ ਦੇ ਹੀ ਹੋਏ ਸਨ ਜਦ ਬਾਬਾ ਜਮੀਤ ਸਿੰਘ ਹੁਰਾਂ ਆਪ ਨੂੰ ਭਜਨ ਦੇ ਦਿੱਤਾ। ਢਾਈ ਸਾਲਾਂ ਮਗਰੋਂ ਫੇਰ *ਬਾਬਾ ਮੱਲਾ ਸਿੰਘ ਜੀ ਨੇ ਆਪ ਨੂੰ ਭਜਨ ਦੇ ਦਿੱਤਾ। ਬਾਬਾ ਮੱਲਾ ਜੀ ਬੜੇ ਬੰਦਗੀ ਵਾਲੇ ਪੰਜਾਂ [ਕਾਮ, ਕ੍ਰੋਧ, ਲੋਭ, ਮੋਹ, ਹੰਕਾਰ] ਤੋਂ ਆਜ਼ਾਦ ਫ਼ਕੀਰ ਸਨ। ਰਾਤ ਦਿਨ ਨਾਮ ਵਿਚ ਗੁਟ ਰਹਿੰਦੇ ਤੇ ਅਕਸਰ ਉਨ੍ਹਾਂ ਦਾ ਡੇਰਾ ਵੀ ਆਪ ਜੀ ਦੇ ਘਰ ਹੀ ਹੁੰਦਾ। ਜਦੋਂ ਆਪ ਕੁੱਝ ਵੱਡੇ ਹੋਏ ਤਾਂ ਬਾਬਾਂ ਜੀ ਨਾਲ ਬੜਾ ਪ੍ਰੇਮ ਵੱਧ ਗਿਆ। ਆਪ ਉਨ੍ਹਾਂ ਦਾ ਦਿਨ-ਰਾਤ ਚੌਂਕੜਾ ਵੱਜਾ ਵੇਖਦੇ ਅਤੇ ਮਨ ਵਿਚ ਸੋਚਦੇ ਕਿ ਉਹ ਕਿਹੜੀ ਚੀਜ਼ ਹੈ ਜਿਸ ਪਿਛੇ ਬਾਬਾਂ ਜੀ ਨੇ ਦੁਨੀਆਂ ਵਿਸਾਰ ਛੱਡੀ ਏ। ਜ਼ਰੂਰ ਹੀ ਉਹ ਬੜੀ ਕੀਮਤੀ ਤੇ ਸੁਹਣੀ ਵਸਤ ਹੋਵੇਗੀ। ਪਰ ਪੁੱਛ ਨਹੀਂ ਸਨ ਸਕਦੇ। ਹਜ਼ੂਰ ਨੇ ਇਕ ਵਾਰੀ ਆਪਣੀ ਰਸਨਾ ਤੋਂ ਫ਼ਰਮਾਇਆ ਸੀ--"ਰਾਤ ਨੂੰ ਅਸੀਂ ਜਦੋਂ ਵੀ ਕਿਰਿਆ ਸਾਧਨ ਲਈ ਉਠਣਾ ਬਾਬਾ ਜੀ ਦਾ ਚੌਂਕੜਾ ਵੱਜਾ ਹੋਣਾ ਤੇ ਅਜੇ ਅਸਾਂ ਸੁੱਤਿਆਂ ਹੀ ਹੋਣਾ ਕਿ ਅੰਮ੍ਰਿਤ ਵੇਲੇ ਉਨ੍ਹਾਂ ਖੂਹ ਤੇ ਇਸ਼ਨਾਨ ਕਰਨ ਮਗਰੋਂ ਦੁਬਾਰਾ ਫੇਰ ਸਮਾਧੀ ਵਿਚ ਹੋ ਜਾਣਾ। ਅਸਾਂ ਸੋਚਣਾ ਕਿ ਇਹ ਇੰਨੀ ਚੰਗੀ ਚੀਜ਼ ਹੈ ਤਾਂ ਅਸੀਂ ਕਿਉਂ ਨਾ ਲਈਏ। ਇਸੇ ਸ਼ੌਕ ਵਿਚ ਅਸਾਂ ਇਕ ਦਿਨ ਬਾਬਾ ਜੀ ਅਗੇ ਬੇਨਤੀ ਕੀਤੀ—"ਸਾਨੂੰ ਵੀ ਆਪਣੇ ਨਾਲ ਤਿੰਨ ਵਜੇ ਜਗਾ ਲਿਆ ਕਰੋ।" ਪਰ ਉਨ੍ਹਾਂ ਕੋਈ ਉੱਤਰ ਨਾ ਦਿੱਤਾ। ਦੂਜੇ ਦਿਨ ਫੇਰ ਇਸ਼ਨਾਨ-ਪਾਣੀ ਕਰਕੇ ਉਹ ਸਮਾਧੀ ਵਿਚ ਹੋ ਗਏ ਪਰ ਸਾਨੂੰ ਨਾ ਜਗਾਇਆ। ਸਾਨੂੰ ਉਨ੍ਹਾਂ ਦਾ ਘਰ ਰਹਿਣ ਕਰਕੇ ਬੜਾ ਪਿਆਰ ਤੇ ਮਾਣ ਸੀ। ਉਸੇ ਮਾਣ ਦਾ ਖ਼ਿਆਲ ਕਰਦਿਆਂ ਅਸਾਂ ਰੋਸ ਵਿਚ ਪੁਛਿਆ—'ਅਸੀਂ ਬੇਨਤੀ ਕੀਤੀ ਸੀ ਪਰ ਫੇਰ ਵੀ ਆਪ ਨੇ ਸਾਨੂੰ ਜਗਾਇਆ ਕਿਉਂ ਨਹੀਂ ?

ਉੱਤਰ ਮਿਲਿਆ—"ਏਸ ਕਰਕੇ ਨਹੀਂ ਜਗਾਇਆ ਕਿ ਜੋ ਸਾਨੂੰ ਜਗਾ ਸਕਦਾ ਹੈ ਉਹ ਤੁਹਾਨੂੰ ਭੀ ਜਗਾ ਸਕਦਾ ਹੈ।"

ਆਪ ਚੁੱਪ ਹੋ ਗਏ। ਪਰ ਦਿਲ ਵਿਚ ਸੋਚਦੇ ਰਹੇ ਕਿ ਉਹ ਕੌਣ ਹੈ ਜੋ ਬਾਬਾ

---

* ਇਕ ਵਾਰੀ ਨੁਸ਼ਹਿਰਾ ਸਾਹਿਬ ਆਪ ਨੇ ਫ਼ਰਮਾਇਆ ਸੀ ਕਿ ਬਾਬਾ ਮੱਲਾ ਸਿੰਘ ਜੀ ਸੁਖਦੇਵ ਮੁਨੀ ਦਾ ਅਵਤਾਰ ਸਨ।

ਜੀ ਨੂੰ ਜਗਾਉਂਦਾ ਹੈ। ਬਾਰ ਬਾਰ ਬਾਬਾ ਜੀ ਦਾ ਬੋਲਾ ਕੰਨਾਂ ਵਿਚ ਗੂੰਜਦਾ ਅਤੇ ਆਪ ਦੀ ਬੇਚੈਨੀ ਵੱਧ ਜਾਂਦੀ। ਮੁੜ ਕਦੇ ਆਪ ਨੇ ਬਾਬਾ ਜੀ ਨੂੰ ਜਗਾਉਣ ਲਈ ਬੇਨਤੀ ਨਾ ਕੀਤੀ। ਆਪਣੇ ਆਪ ਆਪ ਦੀ ਅੱਖ ਅੰਮ੍ਰਿਤ ਵੇਲੇ ਖੁਲ੍ਹਣ ਲਗੀ ਅਤੇ ਆਪ ਬਾਬਾ ਜੀ ਦੇ ਨਾਲ ਹੀ ਇਸ਼ਨਾਨ-ਪਾਣੀ ਕਰਨ ਖੂਹੀ ਤੇ ਜਾਣ ਲਗੇ। ਪਹਿਲਾਂ ਆਪ ਉਨ੍ਹਾਂ ਦਾ ਇਸ਼ਨਾਨ ਕਰਵਾਉਂਦੇ ਤੇ ਮਗਰੋਂ ਆਪ ਕਰਦੇ। ਬਾਬਾ ਜੀ ਦੀ ਸੇਵਾ ਆਪ ਬੜਾ ਦਿਲ ਲਗਾ ਕੇ ਬੜੇ ਸਤਿਕਾਰ ਅਤੇ ਸ਼ੌਕ ਨਾਲ ਕਰਦੇ। ਜਿਥੇ ਵੀ ਉਹ ਜਾਂਦੇ ਆਪ ਉਨ੍ਹਾਂ ਦੇ ਨਾਲ ਹੀ ਜਾਂਦੇ। ਬਾਬਾ ਜੀ ਕੋਲ ਫ਼ਾਰਸੀ ਦੀ ਸਿਰਫ਼ ਇਕੋ ਕਿਤਾਬ 'ਦੀਵਾਨੇ ਹਾਫ਼ਜ਼' ਹੁੰਦੀ, ਜੋ ਉਨ੍ਹਾਂ ਕੱਛੇ ਮਾਰੀ ਹੋਣੀ ਅਤੇ ਕਦੀ ਕਦੀ ਇਸ ਵਿਚੋਂ ਬੜੇ ਮਸਤ ਹੋ ਕੇ ਉਨ੍ਹਾਂ ਪੜ੍ਹਨਾ—

> "ਨਾਲ ਸ਼ਰਾਬੇ ਰੰਗ ਮੁਸੱਲਾ ਹਾਦੀ ਇਹ ਫ਼ਰਮਾਵੇ
> ਸਾਲਕ ਵਾਕਫ਼ ਰਾਜ਼ ਹਕੀਕੀ, ਪਲ ਵਿਚ ਪਾਰ ਲੰਘਾਵੇ।"

ਐਸੀਆਂ ਕਈ ਗ਼ਜ਼ਲਾਂ ਆਪ ਜੀ ਨੂੰ ਛੋਟੀ ਅਵਸਥਾ ਵਿਚ ਬਾਬਾ ਜੀ ਕੋਲੋਂ ਸੁਣ ਸੁਣ ਕੇ ਕੰਠ ਹੋ ਗਈਆਂ। ਬਾਬਾ ਜੀ ਕਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਾਕ ਨਹੀਂ ਸਨ ਲੈਂਦੇ। ਇਕ ਵਾਰੀ ਲੈਣ ਲਗੇ ਤਾਂ ਨਿਕਲਿਆ—"ਇਕੋ ਵਿਸਰੁ ਨਾ ਜਾਏ" ਪੜ੍ਹਦਿਆਂ ਸਾਰ ਬਾਬਾ ਜੀ ਰੋਣ ਲੱਗ ਪਏ ਆਖਣ ਲਗੇ-"ਹੋਰ ਕੀ ਪੜ੍ਹਨਾ"? ਅਤੇ ਰੁਮਾਲਾ ਪਾ ਦਿੱਤਾਂ। ਮੁੜ ਕਦੇ ਆਪ ਨੇ ਉਨ੍ਹਾਂ ਨੂੰ ਵਾਕ ਲੈਂਦੇ ਨਹੀਂ ਵੇਖਿਆ।

ਬਾਬਾ ਜੀ ਦੇ ਨਾਲ ਆਪ ਵੀ ਸਵੇਰੇ ਸ਼ਾਮ ਭਜਨ ਕਰਨ ਬਾਹਰ ਮੜ੍ਹੀਆਂ ਵਿਚ ਜਾਣ ਲਗ ਪਏ। ਅਕਸਰ ਸਵੇਰੇ ਹੀ ਚਲੇ ਜਾਇਆ ਕਰਦੇ ਸਨ। ਇਕ ਦਿਨ ਆਪ ਤਾਂ ਤਿਆਰ ਹੋ ਗਏ ਪ੍ਰੰਤੂ ਬਾਬਾ ਜੀ ਨੂੰ ਬੈਠਿਆਂ ਵੇਖਕੇ ਪੁਛਣ ਲਗੇ "ਅਜ ਜਾਣਾ ਨਹੀਂ...? ਤਾਂ ਬਾਬਾ ਜੀ ਨੇ ਉਤਰ ਦਿਤਾ-"ਸਵੇਰੇ-2 ਮੁਸਲਮਾਨ ਮਿੱਟੀ ਫੋਲਦੇ ਹਨ। ਉਹ ਆਪਣਾ ਵਿਹਾਰ ਕਰ ਲੈਣ। ਰੱਤਾ ਦਿਨ ਚੜ੍ਹੇ ਚਲਾਂਗੇ।

ਕਿਲ੍ਹੇ ਜਿਸ ਘਰ ਵਿਚ ਆਪ ਦਾ ਜਨਮ ਹੋਇਆ ਉਹ ਰੱਜਵੇਂ ਧੰਨਾਢਾਂ ਦਾ ਘਰ ਸੀ। ਅੰਨ ਬਸਤ੍ਰ ਕਿਸੇ ਚੀਜ਼ ਦੀ ਥੁੜ੍ਹ ਨਹੀਂ ਸੀ ਤੇ ਆਪ ਇਕੋ ਇਕ ਪੁਤ੍ਰ ਹੋਣ ਦੇ ਕਾਰਨ ਲਾਡਲੇ ਵੀ ਬਹੁਤ ਹਨ ਫਿਰ ਵੀ ਦੁਨੀਆਂ ਵਿਚ ਨਾ ਖੁੱਭ ਸਕੇ। ਕਿਉਂਕਿ ਸੰਤਾਂ-ਸਾਧਾਂ ਦੀ ਸੰਗਤ ਆਪ ਨੂੰ ਮੁੱਢ ਤੋਂ ਹੀ ਪਾਰਸ ਬਣਾਉਣ ਲਗ ਪਈ ਸੀ। ਜਿਉਂ ਜਿਉਂ ਆਪ ਸੰਤਾਂ ਨਾਲ ਰਹਿੰਦੇ ਦੁਨੀਆਂ ਤੋਂ ਦੂਰ ਹੁੰਦੇ ਜਾਂਦੇ। ਸ਼ਾਹਾਂ ਦੇ ਪੁਤਰ ਹੋਣ ਕਰਕੇ ਕਦੇ ਕਦੇ ਆਪ ਨੂੰ ਆਪਣੀਆਂ ਸਾਮੀਆਂ ਕੋਲੋਂ ਉਗਰਾਹੀ ਕਰਨ ਵੀ ਜਾਣਾ ਪੈਂਦਾ। ਇਕ ਵਾਰੀ ਆਪ ਸ਼ਾਹੂਕਾਰਾ ਪੋਸ਼ਾਕ ਪਾਈ ਘੋੜੀ ਤੇ ਚੜ੍ਹਕੇ ਆਪਣੀਆਂ ਸਾਮੀਆਂ ਕੋਲ ਜਾ ਰਹੇ ਸਨ। ਇਕ ਸਰਕਾਰੀ ਆਦਮੀ ਨੇ ਆਪ ਨੂੰ ਰੋਕ ਕੇ ਗਵਾਹੀ ਸੰਮਨ ਅਗੇ ਰਖੇ। ਇਹ ਗਵਾਹੀ ਇਕ ਸ਼ਾਹ ਦੇ ਦੂਜੇ ਸ਼ਾਹ ਕੋਲੋਂ ਪੈਸੇ ਵਸੂਲਨ ਬਾਰੇ ਸੀ। ਸਰਕਾਰੀ ਆਦਮੀ ਦੇ ਕਾਗਜ਼ ਵੇਖਦਿਆਂ-ਸਾਰ ਆਪ ਪੁਛਣ ਲਗੇ-" ਇਹ ਕੀ ਕਾਗਜ਼ ਹਨ...?

"ਕਿਲ੍ਹੇ ਤੋਂ ਦਸ ਮੀਲ ਦੂਰ ਤੁਹਾਡੀ ਗਵਾਹੀ ਹੈ।"ਜਵਾਬ ਦੇਂਦਿਆਂ ਉਸ ਆਦਮੀ ਨੇ ਧੇਲੀ (ਅੱਠ ਆਨੇ) ਆਪ ਦੇ ਹੱਥ ਤੇ ਰਖਣੀ ਚਾਹੀ।

"ਇਹ ਕਾਹਦੇ ਵਾਸਤੇ ?" ਆਪ ਨੇ ਪੁਛਿਆ।

"ਆਉਣ ਜਾਣ ਦਾ ਖਰਚਾ...।"

ਆਪ ਨੇ ਜਵਾਬ ਦਿੱਤਾ—"ਸਾਡੇ ਕੋਲ ਘੋੜੀ ਹੈ। ਇਸ ਤੇ ਆਵਾਂਗੇ ਤੇ ਇਸੇ ਤੇ ਹੀ ਵਾਪਸ ਆ ਜਾਵਾਂਗੇ। ਧੇਲੀ ਦੀ ਸਾਨੂੰ ਲੋੜ ਨਹੀਂ।"

ਗਵਾਹੀ ਵਾਲੇ ਦਿਨ ਆਪ ਸਮੇਂ ਸਿਰ ਪਸਰੂਰ ਪਹੁੰਚ ਗਏ। ਤੇ ਜਦੋਂ ਤਹਿਸੀਲਦਾਰ ਦ ਸਾਹਮਣੇ ਪੇਸ਼ ਹੋਏ ਤਾਂ ਉਹ ਪੁਛਣ ਲਗਾ-"ਤੁਹਾਡੀ ਕੀ ਗਵਾਹੀ ਹੈ ?

ਆਪ ਦੇ ਅੰਦਰੋਂ ਇਹੋ ਬੋਲਾ ਨਿਕਲਿਆ-"ਮੈਂ ਘੋੜੀ ਤੇ ਜਾ ਰਿਹਾ ਸਾਂ। ਤੁਹਾਡਾ ਸਰਕਾਰੀ ਆਦਮੀ ਗਵਾਹੀ ਦੇ ਸੰਮਨ ਲੈ ਕੇ ਰਾਹ ਵਿਚ ਆ ਖਲੋਤਾ ਤੇ ਆਖਣ ਲਗਾ ਕਿ ਅਜ ਦੇ ਦਿਨ ਸਾਡੀ ਗਵਾਹੀ ਹੈ। ਸਮੇਂ ਸਿਰ ਪਹੁੰਚ ਜਾਣਾ। ਮੈਂ ਹਾਜ਼ਰ ਹੋ ਗਿਆ ਹਾਂ। ਇਸ ਤੋਂ ਵੱਧ ਮੈਨੂੰ ਕੁਝ ਪਤਾ ਨਹੀਂ।"

ਤਹਿਸੀਲਦਾਰ ਆਪ ਦੇ ਚੇਹਰੇ ਵਲ ਵੇਖਦਾ ਹੋਇਆ ਸੋਚੀਂ ਪੈ ਗਿਆ ਕਿ ਇਹ ਕੈਸੀ ਗਵਾਹੀ ਹੈ ਪਰ ਆਪ ਦੇ ਬਚਨਾਂ ਤੋਂ ਬਹੁਤ ਪ੍ਰਭਾਵਿਤ ਹੋ ਕੇ ਉਸ ਨੇ ਆਪ ਨੂੰ ਰਾਤ ਆਪਣੇ ਘਰ ਰੱਖਿਆ। ਆਪ ਦਸਦੇ ਸਨ ਕਿ ਜਿਸ ਤਰਾਂ ਦੇ ਬਚਨ ਸਾਨੂੰ ਆਉਂਦੇ ਸੀ ਉਹ ਤਹਿਸੀਲਦਾਰ ਸੁਣ ਸੁਣ ਕੇ ਬੜਾ ਪ੍ਰਸੰਨ ਹੁੰਦਾ ਰਿਹਾ।

ਛੋਟੀ ਅਵਸਥਾ ਵਿਚ ਹੀ ਆਪਦੇ ਪਿਤਾ ਜੀ ਪ੍ਰਲੋਕ ਸਿਧਾਰ ਗਏ। ਦਾਦਾ ਜੀ ਨੇ ਦੁਨਿਆਵੀ ਕਾਰ-ਵਿਹਾਰ ਵਿਚ ਆਪ ਨੂੰ ਲਾਉਣ ਦੀ ਬੜੀ ਕੋਸ਼ਸ਼ ਕੀਤੀ ਪਰ ਆਪ ਦਾ ਮਨ ਨਾਂ ਲਗ ਸਕਿਆ। ਆਪ ਫਰਮਾਉਂਦੇ ਸਨ ਕਿ ਇਕ ਵਾਰੀ ਸਾਨੂੰ ਮਾਤਾ ਜੀ ਕਹਿਣ ਲਗੇ ਕਿ ਬਜਾਜੀ ਦੀ ਦੁਕਾਨ ਕਰ ਲਵੋ। ਉਸ ਸਮੇਂ ਜਦੋਂ ਸੋਨੇ ਦਾ ਬਹੁਤ ਹੀ ਸੱਸਤਾ ਸੀ ਮਾਤਾ ਜੀ ਨੇ ਸਾਨੂੰ ਦਸ ਹਜ਼ਾਰ ਦੀ ਬਜਾਜੀ ਪਵਾ ਦਿਤੀ। ਬਾਬਾ ਜੀ ਦਾ ਸਾਨੂੰ ਉਪਦੇਸ਼ ਸੀ ਕਿ ਝੂਠ ਨਹੀਂ ਬੋਲਣਾ। ਕਦੇ ਨਾਂ ਕਦੇ ਉਹ ਸਾਨੂੰ ਉਪਦੇਸ਼ ਦੇਂਦੇ ਰਹਿੰਦੇ ਸਨ ਤੇ ਸਾਨੂੰ ਉਨਾਂ ਦੇ ਬਚਨ ਕਮਾਉਣ ਦਾ ਬੜਾ ਸ਼ੌਂਕ ਸੀ। ਅਸਾਂ ਬਜਾਜੀ ਦੀ ਦੁਕਾਨ ਕਰਨ ਲਗਿਆਂ ਇਸ ਗਲ ਦਾ ਖਿਆਲ ਰਖਿਆ ਕਿ ਝੂਠ ਨਾਂ ਬੋਲਿਆ ਜਾਵੇ। ਇਸ ਕਰਕੇ ਅਸਾਂ ਹਰ ਕਪੜੇ ਦਾ ਰੁਪਇਐ ਪਿਛੇ ਪੈਸਾ ਲਾਭ ਰਖਕੇ ਰੇਟ ਫਿਕਸ ਕਰ ਲਏ ਤੇ ਕੀਮਤਾਂ ਦੀ ਲਿਸਟ ਬਣਾ ਲਈ। ਸਭਨਾਂ ਲਈ ਇਕੋ ਮੁੱਲ- ਨਾਂ ਘੱਟ ਨਾਂ ਵੱਧ। ਆਮ ਤੌਰ ਤੇ ਗਾਹਕ ਕੀਮਤਾਂ ਘੱਟਾ ਵੱਧਾ ਕੇ ਚੀਜ਼ ਖਰੀਦਦੇ ਸਨ। ਪਰ ਸਾਡੀ ਦੁਕਾਨ ਤੇ ਹਰ ਇਕ ਲਈ ਇਕੋ ਮੁੱਲ ਸੀ। ਇਸ ਕਰਕੇ ਸ਼ੁਰੂ ਸ਼ੁਰੂ ਵਿਚ ਦੁਕਾਨ ਤੇ ਕੋਈ ਭੀ ਗਾਹਕ ਖਲੋਇਆ ਨਾ ਕਰੇ। ਹੌਲੀ ਹੌਲੀ ਗਾਹਕਾਂ ਨੂੰ ਪਤਾ ਲਗਣਾ ਸ਼ੁਰੂ ਹੋ ਗਿਆ ਕਿ ਇਥੇ ਠੱਗੀ ਨਹੀਂ ਤੇ ਕੀਮਤ ਵੀ ਜ਼ਿਆਦਾ ਨਹੀਂ ਲਈ ਜਾਂਦੀ ਤਾਂ ਉਹਨਾਂ ਕਪੜਾ ਖ੍ਰੀਦਣਾ ਸ਼ੁਰੂ ਕਰ ਦਿਤਾ। ਫੇਰ ਗਾਹਕੀ ਇੰਨੀ ਜ਼ਿਆਦਾ ਵੱਧੀ ਕਿ ਜਦੋਂ ਅਸਾਂ ਘਰੋਂ ਆਉਣਾ ਗਾਹਕਾਂ ਥੜੇ ਤੇ ਪਹਿਲਾਂ ਹੀ ਜਗ੍ਹਾ ਮੱਲੀ ਹੋਣੀ ਅਤੇ ਸਾਨੂੰ ਉਡੀਕਦੇ ਹੋਣਾ। ਅਸੀਂ ਵਾਰੀ ਵਾਰੀ ਸਭ ਨੂੰ ਇਕੋ ਮੁੱਲ ਤੇ ਕਪੜਾ ਦੇ ਦੇਣਾ। ਦੁਕਾਨ 'ਸੰਤਾਂ ਦੀ ਹੱਟੀ' ਦੇ ਨਾਂ ਨਾਲ ਦਿਨ ਬਦਿਨ ਮਸ਼ਹੂਰ ਹੁੰਦੀ ਗਈ। ਇਕ ਦਿਨ ਇਕ ਭੋਲੀ ਜਿਹੀ ਮਾਤਾ ਆ ਗਈ। ਉਸ ਨੂੰ ਅਸਾਂ ਕਪੜੇ ਦਾ ਮੁੱਲ ਨੌਂ ਪੈਸੇ ਗੱਜ ਦਸਿਆ ਪਰ ਉਹ ਮੁੜ ਮੁੜ ਕਹੇ ਕਿ "ਮੈਂ ਨੌਂ ਪੈਸੇ ਨਹੀਂ ਢਾਈ ਆਨੇ ਦੇਣੇ

ਹਨ। "ਜੋ ਤੂੰ ਮੂੰਹੋਂ ਮੰਗੇ ਉਹ ਮੈਂ ਨਹੀਂ ਦੇਣਾ।"

ਅਸਾਂ ਉਸ ਨੂੰ ਬੜਾ ਸਮਝਾਇਆ ਪਰ ਉਹ ਨਾਂ ਮੰਨੀ। ਉਸਦੇ ਭੋਲੇਪਨ ਤੇ ਸਾਨੂੰ ਬੜਾ ਹਾਸਾ ਆਇਆ ਤੇ ਮੁਸਕਰਾਂਦਿਆਂ ਹੋਇਆਂ ਬਿਲਾਸ ਦੀ ਖਾਤਰ [ਕਿ ਜਦੋਂ ਪਿੰਡ ਜਾਕੇ ਮਹਿੰਗਾ ਕਪੜਾ ਖ੍ਰੀਦਣ ਬਾਰੇ ਮਾਤਾ ਨੂੰ ਪਤਾ ਲਗੇਗਾ ਫਿਰ ਕੀ ਹੋਵੇਗਾ] ਢਾਈ ਆਨੇ ਦੇ ਰੇਟ ਨਾਲ ਕਪੜਾ ਦੇ ਦਿੱਤਾ। ਨੌ ਪੈਸੇ ਦੇ ਹਿਸਾਬ ਨਾਲ ਪੈਸੇ ਗੱਲੇ ਵਿਚ ਪਾ ਲਏ ਅਤੇ ਵਧੱਦੀ ਮਾਇਆ ਗੱਦੀ ਹੇਠਾਂ ਰੱਖ ਦਿੱਤੀ, ਇਹ ਸੋਚ ਕੇ ਕਿ ਭਲੱਕੇ ਮਾਈ ਆਵੇਗੀ, ਉਸਨੂੰ ਮੋੜ ਦਿਆਂਗੇ।

ਪਿੰਡ ਪਹੁੰਚ ਕੇ ਜਿਸ ਵੇਲੇ ਮਾਈ ਨੂੰ ਆਂਢੀਆ ਗੁਆਂਢਿਆਂ ਪਾਸੋਂ ਕਪੜਾ ਮਹਿੰਗਾ ਖ੍ਰੀਦੇ ਜਾਣ ਦੀ ਗਲਤੀ ਦਾ ਪਤਾ ਲਗਾ ਤਾਂ ਉਹ ਲੋਕਾਂ ਨੂੰ ਆਖਣ ਲਗੀ–"ਮੇਰੇ ਕੋਲੋਂ ਕਾਕਾ ਨੌ ਪੈਸੇ ਗੱਜ ਹੀ ਮੰਗਦਾ ਸੀ ਪਰ ਮੈਂ ਜਾਣਿਆਂ ਢਾਈ ਆਨੇ ਸਸਤੇ ਤੇ ਨੌ ਪੈਸੇ ਮਹਿੰਗੇ ਹੁੰਦੇ ਹਨ। ਖੈਰ ਕੋਈ ਫਿਕਰ ਦੀ ਗਲ ਨਹੀਂ। ਇਹ ਭਰਮ ਮੈਂ ਸਵੇਰੇ ਜਾ ਕੇ ਕਢ ਲਵਾਂਗੀ।" ਅਗਲੇ ਦਿਨ ਉਹ ਫੇਰ ਹੱਟੀ ਤੇ ਆਈ ਤੇ ਸਾਨੂੰ ਆਖਣ ਲਗੀ–"ਕਾਕਾ ਤੇਰਾ ਨਹੀਂ ਇਹ ਮੇਰਾ ਹੀ ਕਸੂਰ ਹੈ। ਮੈਨੂੰ ਢਾਈ ਆਨੇ ਘੱਟ ਤੇ ਨੌਂ ਪੈਸੇ ਵਧ ਜਾਪਦੇ ਸਨ। ਹੁਣ ਮੇਰੇ ਵਧਦੇ ਪੈਸੇ ਮੋੜ ਛੱਡ।

ਆਪ ਫ਼ਰਮਾਉਂਦੇ ਸਨ ਕਿ ਅਸੀਂ ਬੜਾ ਹੱਸੇ ਤੇ ਕਿਹਾ–"ਅਸਾਂ ਅਗੇ ਹੀ ਵੱਖਰੇ ਰਖੇ ਹੋਏ ਹਨ।" ਉਸ ਦੇ ਵਾਧੂ ਪੈਸੇ ਗੱਦੀ ਥਲਿਉਂ ਕਢ ਕੇ ਉਸਨੂੰ ਮੋੜ ਦਿੱਤੇ।

ਦੁਕਾਨ ਚੱਲਣ ਕਰਕੇ ਸਭ ਬੜੇ ਖੁਸ਼ ਸਨ ਪਰ ਇਕ ਵਾਰੀ ਜਦੋਂ ਮਾਤਾ ਜੀ ਨੇ ਆਪਦੇ ਮੂੰਹੋ ਸੁਣਿਆ–"ਕਿ ਅਸੀਂ ਲੋਕਾਂ ਨੂੰ ਕਪੜੇ ਦਾ ਮੁੱਲ ਦਸਦੇ ਹਾਂ ਤਾਂ ਨਾਮ ਵਲੋਂ ਹੱਟ ਕੇ ਦਸਦੇ ਹਾਂ।"–ਤਾਂ ਉਨ੍ਹਾਂ ਨੂੰ ਬੜੀ ਸੋਚ ਲਗੀ। ਅਖੀਰ ਵਿਚਾਰ ਵਿਚਾਰ ਕੇ ਉਨ੍ਹਾਂ ਨੇ ਭਾਈ ਕਰਤਾਰ ਸਿੰਘ ਦੀ ਸਾਡੇ ਨਾਲ ਭਾਈਵਾਲੀ ਪਵਾ ਦਿਤੀ। ਦੁਕਾਨ ਤੇ ਕਰਤਾਰ ਸਿੰਘ ਨੇ ਹੀ ਮੁੱਲ ਦਸਣਾ ਤੇ ਕਪੜਾ ਦੇਣਾ। ਅਸਾਂ ਸਿਰਫ ਗੱਦੀ ਤੇ ਬੈਠਿਆਂ ਰਹਿਣਾ। ਇਕ ਵਾਰੀ ਜਦੋਂ ਅਸੀਂ ਪਹੁੰਚੇ ਹੀ ਸਾਂ ਕਿ ਕਰਤਾਰ ਸਿੰਘ ਨੇ ਇਕ ਗ਼ਾਹਕ ਨੂੰ ਵੱਧ ਮੁੱਲ ਦੱਸ ਕੇ ਉਸ ਤੋਂ ਵੱਧ ਪੈਸੇ ਲੈ ਲਏ ਅਤੇ ਸਾਨੂੰ ਪਤਾ ਲਗ ਗਿਆ। ਅਸਾਂ ਘਰ ਜਾਕੇ ਆਖਿਆ–"ਕਿ ਮਸ਼ਹੂਰ ਤਾਂ ਸੰਤਾਂ ਦੀ ਦੁਕਾਨ ਹੈ ਤੇ ਹੁੰਦੀ ਇਥੇ ਲੋਕਾਂ ਨਾਲ ਠੱਗੀ ਹੈ। ਅਸੀਂ ਬਜਾਜੀ ਨਹੀਂ ਕਰਨੀ।"

ਫਿਰ ਸਭ ਕੁਝ ਵੇਚ ਕੇ ਸਾਰੀ ਮਾਇਆ (ਮੂਲ ਸਮੇਤ) ਲੈ ਕੇ ਅਸੀਂ ਬਾਬਾ ਜੀ ਕੋਲ ਗਏ ਤੇ ਬੇਨਤੀ ਕੀਤੀ ਕਿ ਇਨ੍ਹਾਂ ਪੈਸਿਆਂ ਦਾ ਅਸੀਂ ਸਤਿਗੁਰਾਂ ਦੇ ਦਰਸ਼ਨਾਂ ਨਵਿੱਤ ਮੇਲਾ ਕਰਾਉਣਾ ਚਾਹੁੰਦੇ ਹਾਂ।'

ਬਾਬਾ ਜੀ ਨੇ ਜਵਾਬ ਦਿਤਾ–"ਕੋਈ ਭੀ ਸੁਭ ਕੰਮ ਕਰੀਐ ਤਾਂ ਕਿਸੇ ਦੇ ਨਵਿੱਤ ਨਾ ਕਰੀਏ, ਮੇਲਾ ਜ਼ਰੂਰ ਕਰਵਾਓ ਪਰ ਨਿਰਇਛਤ ਹੋ ਕੇ। ਗੁਰੂ ਨਾਲ ਸ਼ਰਤ ਨਾਂ ਬੰਨੋ।"

ਉਨ੍ਹਾਂ ਦਾ ਇਹ ਬਚਨ ਮੰਨਕੇ ਆਪਨੇ ਨਿੱਰਛਿਤ ਹੋਕੇ ਧੀ ਮੇਲਾ ਕਰਵਾ ਦਿਤਾ। ਮਗਰੋਂ

ਕੁਝ ਦੇਰ ਭਾਂਡਿਆਂ ਦੀ ਦੁਕਾਨ ਕੀਤੀ ਪਰ ਉਹ ਵੀ ਇਸੇ ਕਾਰਣ ਛੱਡਣੀ ਪਈ ਕਿ ਸ਼ੁਧ ਤਰੀਕੇ ਨਾਲ ਨਹੀਂ ਸੀ ਚਲ ਸਕਦੀ। ਉਪਰੰਤ ਡੇੜ ਕੁ ਸਾਲ ਦਰਜੀ ਦਾ ਕੰਮ ਕੀਤਾ। ਲੋਕਾਂ ਦੇ ਕਪੜੇ ਸੀਣੇ ਅਤੇ ਮਜੂਰੀ ਲੈਣੀ ਪਰ ਇਹ ਭੀ ਕੰਮ ਇਸ ਕਰਕੇ ਛੱਡਣਾ ਪਿਆ ਕਿ ਨੀਯਤ ਸਮੇਂ ਤੇ ਵਾਇਦੇ ਅਨੁਸਾਰ ਪੂਰਾ ਨਹੀਂ ਉਤਰਿਆ ਜਾਂਦਾ ਸੀ।

ਤੇ ਫੇਰ ਆਪਣੇ ਬਾਬਾ ਜੀ ਦੇ ਕਹਿਣ ਉੱਤੇ ਜੋ ਵੀ ਘਰ ਦੀ ਵਸਤ ਸੀ, ਉਨ੍ਹਾਂ ਦੀ ਖੁਸ਼ੀ ਲੈਂਦਿਆਂ ਹੋਇਆਂ, ਸਾਧ ਸੰਗਤ ਨੂੰ ਅਰਪਣੀ ਸ਼ੁਰੂ ਕਰ ਦਿਤੀ। ਸਮਾਂ ਪਾ ਕੇ ਘਰ ਵਿਚ ਕੋਈ ਲੋੜੀਂਦੀ ਵਸਤ ਨਾ ਬਚੀ। ਮਸਤ ਰੰਗ ਵਿਚ ਆਪ ਨੇ ਸਭ ਵਹੀਆਂ-ਖਾਤੇ ਮੰਗਵਾ ਲਏ। ਜਿਨ੍ਹਾਂ ਸਾਮੀਆਂ ਦੀਆਂ ਜਾਇਦਾਦਾਂ ਗਹਿਣੇ ਪਈਆਂ ਸਨ, ਮੋੜ ਦਿੱਤੀਆਂ ਮਗਰੋਂ ਸਭ ਵਹੀਆਂ ਤੰਦੂਰ ਵਿਚ ਪਾ ਕੇ ਪ੍ਰਸ਼ਾਦੇ ਪਕਵਾ ਕੇ ਗ੍ਰੀਬ-ਗੁਰਬੇ ਨੂੰ ਵੰਡ ਕੇ ਛਕਾ ਦਿੱਤੇ ਅਤੇ ਹਿਸਾਬ-ਕਿਤਾਬ ਸਦਾ ਲਈ ਖਤਮ ਕਰ ਦਿਤਾ। ਮਾਤਾ ਜੀ ਨੂੰ ਸੋਚੀਂ ਪਿਆਂ ਵੇਖਕੇ ਆਪ ਆਖਣ ਲਗੇ--"ਤੁਸੀਂ ਭਰਮ ਨਾ ਕਰੋ। ਮੈਂ ਸਾਰਾ ਧੰਨ ਸੰਸਾਰ ਵਿਚ ਖਿਲ੍ਹਾਰ ਦਿੱਤਾ ਹੈ। ਇਸ ਨੂੰ ਹੌਲੀ ਹੌਲੀ ਵਰਤਾਂਗਾਂ।"

ਬਾਬਾ ਜੀ ਦੇ ਹਰ ਵੇਲੇ ਘਰ ਰਹਿਣ ਕਰਕੇ ਆਪਦੇ ਸਬੰਧੀਆਂ ਨੂੰ ਬੜਾ ਇਤਰਾਜ਼ ਸੀ। ਉਨਾਂ ਦੇ ਵਿਚਾਰ ਅਨੁਸਾਰ ਜਵਾਨ ਕੁੜੀਆਂ ਦੇ ਘਰ ਹੁੰਦਿਆ ਹੋਇਆਂ ਸੰਤਾ ਦਾ ਰਹਿਣਾ ਠੀਕ ਨਹੀਂ ਸੀ। ਇਸ ਕਰਕੇ ਸੰਤਾਂ ਨੂੰ ਘਰ ਨ ਰਖਣ ਲਈ ਸਬੰਧੀ ਬਾਰ ਬਾਰ ਜੋਰ ਦੇਣ ਲਗੇ ਪਰੰਤੂ ਮਾਤਾ ਜੀ ਨੂੰ ਸੰਤਾਂ ਉੱਪਰ ਬੜਾ ਭਰੋਸਾ ਸੀ। ਉਨ੍ਹਾਂ ਜਵਾਬ ਦਿੱਤਾ-" ਅਸਾਂ ਜੋ ਕੁਝ ਹੈ ਸਭ ਸੰਤਾਂ ਨੂੰ ਸੌਂਪ ਛੱਡਿਆ ਹੈ। ਸਾਨੂੰ ਕੁਝ ਨਾਂ ਆਖੋ-।" ਸਬੰਧੀਆਂ ਨੂੰ ਬੜਾ ਰੋਸ ਚੜ੍ਹਿਆ ਜਿਸ ਨੂੰ ਪ੍ਰਗਟ ਕਰਦਿਆਂ ਉਨ੍ਹਾਂ ਆਪ ਦਾ ਖੂਹ ਤੋਂ ਪਾਣੀ ਭਰਨਾ ਬੰਦ ਦਿਤਾ। ਘਰ ਵਿਚ ਕੁੱਝ ਦੇਰ ਮੁਸਲਮਾਨਾਂ ਦੇ ਖੂਹ ਤੋਂ ਪਾਣੀ ਆਉਂਦਾ ਰਿਹਾ। ਫੇਰ ਏਥੋਂ ਤਕ ਵੀ ਨੌਬਤ ਆਈ ਕਿ ਪਾਣੀ ਪਿੰਡ ਤੋਂ ਬਾਹਰੋਂ ਲਿਆਉਣ ਲਈ ਮਜਬੂਰ ਹੋਣਾ ਪਿਆ। ਪਿੰਡ ਵਾਲੇ ਸਭ ਕੁਝ ਚੁੱਪਚਾਪ ਵੇਖਦੇ ਸਨ। ਇਕ ਵਾਰੀ ਸਭ ਪਿੰਡ ਵਾਲਿਆਂ ਨੇ ਇੱਕਠਿਆਂ ਹੋ ਕੇ ਬਾਬਾ ਜੀ ਕੋਲ ਆ ਕੇ ਬੇਨਤੀ ਕੀਤੀ— "ਪਾਣੀ ਕੋਈ ਭੀ ਕਿਸੇ ਦਾ ਬੰਦ ਨਹੀਂ ਕਰ ਸਕਦਾ। ਆਪ ਤਹਿਸੀਲਦਾਰ ਨੂੰ ਦਰਖਾਸਤ ਦਿਓ।"

ਸੁਣ ਕੇ ਬਾਬਾ ਜੀ ਨੇ ਫ਼ਰਮਾਇਆ-"ਸਾਡਾ ਇਕੋ ਵੱਡਾ ਤਹਸੀਲਦਾਰ ਹੈ। ਸਾਰੇ ਮੁਕਦਮੇ ਉਥੇ ਹੀ ਜਾਂਦੇ ਹਨ। ਅਸੀਂ ਦਰਖਾਸਤ ਦਿੱਤੀ ਹੋਈ ਹੈ। ਹੁਕਮ ਆਉਣ ਵਾਲਾ ਹੈ। ਜੋ ਆਵੇਗਾ ਸਾਰੀ ਦੁਨੀਆਂ ਸੁਣੇਗੀ।"

ਇਸੇ ਦੌਰਾਨ ਹਜ਼ੂਰ ਬੀਮਾਰ ਹੋ ਗਏ। ਹਾਲਤ ਵਿਗੜ ਗਈ। ਡਾਕਟਰਾਂ ਜਵਾਬ ਦੇ ਦਿੱਤਾ। ਜਦੋਂ ਭੈਣਾਂ ਨੂੰ ਪਤਾ ਲਗਾ ਕਿ ਆਪ ਦਾ ਅੰਤ ਸਮਾਂ ਬਣ ਗਿਆ ਹੈ ਤਾਂ ਉਹ ਬੜਾ ਵੈਰਾਗ ਕਰਨ ਲਗੀਆਂ। ਰੋਂਦਿਆਂ ਰੋਂਦਿਆਂ ਜਾ ਬਾਬਾ ਜੀ ਕੋਲ ਅਰਜ ਕੀਤੀ— "ਸਾਡਾ ਇਕੋ ਇਕ ਵੀਰ—ਓਹ ਬੱਚ ਜਾਵੇ ਭਾਵੇਂ ਸਾਡੀ ਜਾਨ ਲੇ ਲਵੋ ...ਵੱਡੀ ਭੈਣ ਆਖੇ—ਮੇਰੀ ਜਾਨ ਲੈ ਲਵੋ ਛੋਟੀ ਆਖੇ ਮੇਰੀ...ਪਰ ਸਾਡੇ ਵੀਰ ਨੂੰ ਤੱਤੀ ਵ੍ਹਾ ਨਾ ਲਗੇ।"

ਐਸੀ ਦਿਲ ਡੋਲਣ ਵਾਲੀ ਗਲ ਬਣੀ ਕਿ ਬਾਬਾ ਜੀ ਵੀ ਬਰਦਾਸ਼ਤ ਨਾ ਕਰ ਸਕੇ। ਆਖਣ ਲਗੇ—"ਤੁਸੀਂ ਭਰਮ ਨ ਕਰੋ। ਅਸੀਂ ਇਨ੍ਹਾਂ ਨੂੰ ਵਸੰਤ ਤੇ ਅਵਸੱਥਾ ਦੇ ਕੇ ਆਪ ਚਲੇ ਜਾਵਾਂਗੇ ਪਰ ਇਹ ਏਥੇ ਹੀ ਰਹਿਣਗੇ।"

ਛੇਤੀ ਹੀ ਬਾਬਾ ਜੀ ਦਾ ਬੋਲਾ ਪੂਰਾ ਹੋ ਗਿਆ। ਬਾਬਾ ਜੀ ਸਰੀਰ ਛੱਡ ਗਏ ਤੇ ਆਪ ਨਿਰੋਗ ਹੋ ਕੇ ਉਠ ਬੈਠੇ।*

ਬਾਬਾ ਜੀ ਦੇ ਨਾਲ ਆਪ ਦੀ ਬੜੀ ਦਿਲੀ ਮੁਹੱਬਤ ਸੀ। ਆਪਸ ਵਿਚ ਮੇਲ ਵੀ ਬਹੁਤ ਸੀ। ਨਾਮ-ਪਰਚਾ ਬਣਿਆ ਰਹਿੰਦਾ ਸੀ ਤੇ ਕੁੱਝ ਨਾ ਕੁੱਝ ਗਿਆਨ ਮਿਲਦਾ ਹੀ ਰਹਿੰਦਾ ਸੀ। ਹੁਣ ਇਹ ਸਭ ਕੁੱਝ ਮੁੱਕ ਗਿਆ। ਮਾਤਾ ਜੀ ਨੇ ਆਪ ਦੀ ਸ਼ਾਦੀ ਬੁਧੋਪੁਰ ਦੇ ਮਾਤਾ ਤੇਜ ਕੋਰ ਜੀ ਨਾਲ ਕਰ ਦਿੱਤੀ। ਆਪ ਦਾ ਮਸਾਂ ਦਾੜ੍ਹਾ ਉਤਰਨਾ ਸ਼ੁਰੂ ਹੀ ਹੋਇਆ ਸੀ। ਵਿਆਹ ਕਰਾਉਣ ਦੇ ਆਪ ਬਿਲਕੁਲ ਹੱਕ ਵਿਚ ਨਹੀਂ ਸਨ ਪਰੰਤੂ ਦਾਦਾ ਜੀ ਤੇ ਮਾਤਾ ਜੀ ਦਾ ਬਚਨ ਨਾ ਮੋੜ ਸਕੇ। ਬੁਧੋਪੁਰ ਢੁੱਕਣ ਤੋਂ ਪਹਿਲਾਂ ਦਾ ਇਕ ਪ੍ਰਸੰਗ ਇਹ ਵੀ ਮਿਲਦਾ ਹੈ ਕਿ ਸ਼ਾਦੀ ਵਾਲੇ ਦਿਨ ਅਜੇ ਵਿਆਹ ਵਾਲੀ ਬੱਗੀ ਉਤੇ ਆਪ ਨੇ ਚਰਨ ਰੱਖਿਆ ਨਹੀਂ ਸੀ ਕਿ ਆਪ ਨੇ ਸੁਣਿਆ—"ਡੋਗ (ਨਦੀ) ਦਾ ਹੜ੍ਹ ਕਿਲ੍ਹੇ ਮੋਹਿਰਿਆਂ ਦੇ ਘਰ ਚੜ੍ਹ ਆਇਆ ਹੈ।" ਤੁਰਤ ਆਪ ਉਨ੍ਹਾਂ ਦੇ ਘਰ ਪੁੱਜੇ ਅਤੇ ਪਾਣੀ ਵਿਚ ਚਰਨ ਰਖ ਕੇ ਬੜੇ ਮਸਤ ਰੰਗ ਵਿਚ ਬਚਨ ਕੀਤਾ—"ਕ੍ਰਿਸ਼ਨ ਜੀ ਵੇਲੇ ਆਪ ਦਾ ਨਾਂ ਜਮਨਾ ਸੀ। ਉਦੋਂ ਭੀ ਤੁਸੀਂ ਚਰਨ ਛੁਹ ਕੇ ਹੱਟੇ**। ਦਸਵੇਂ ਪਾਤਸ਼ਾਹ ਵੇਲੇ ਆਪ ਦਾ ਨਾਂ ਸਰਸਾ ਸੀ। ਉਸ ਵੇਲੇ ਵੀ ਤੁਸੀਂ ਉਨ੍ਹਾਂ ਦਾ ਤੇ ਸਿੱਖਾਂ ਦਾ ਲਿਹਾਜ਼ ਨਹੀਂ ਕੀਤਾ ਅਤੇ ਬਹੁਤ ਕਹਿਰ ਕੀਤਾ/ ਹੁਣ ਮੇਰੀ ਸ਼ਾਦੀ ਹੈ। ਤੁਸੀਂ ਚਾਰ ਕੋਹ ਪਰ੍ਹਾਂ ਹੱਟ ਜਾਓ। ਤੰਗ ਨ ਕਰੋ ਸਾਨੂੰ ਗਰੀਬਾਂ ਨੂੰ।"

ਸੁਣਨ ਵਿਚ ਆਉਂਦਾ ਹੈ ਕਿ ਉਸੇ ਵੇਲੇ ਡੋਗ ਦਾ ਪਾਣੀ ਪਰ੍ਹਾਂ ਹਟਣਾ ਸ਼ੁਰੂ ਹੋ ਗਿਆ ਤੇ ਨਾਲ ਹੀ ਆਪ ਦਾ ਨਾਂ 'ਮਹਾਰਾਜ' ਜਾਹਰ ਹੋਣਾ ਸ਼ੁਰੂ ਹੋ ਗਿਆ। ਆਪ ਫੇਰ ਬੱਗੀ ਵਿਚ ਚੜ੍ਹਨ ਦੀ ਬਜਾਏ ਚਿੱਟੀ ਚੀਨੀ ਘੋੜੀ ਜੋ ਪਿੰਡ ਭਾਨਚੱਕ ਨਾਨਕਿਆਂ ਤੋਂ ਆਈ ਸੀ ਚੜ੍ਹੇ ਤੇ ਸੁਤੋ-ਸਖਾਣੇ ਪਹੁੰਚ ਕੇ ਘੋੜੀ ਥੰਮ ਦਿੱਤੀ। ਸਾਹਾ ਮਿਥਿਆ ਹੋਣ

---

*ਦਾਨੀ ਬਿਰਤੀ ਵਿਚ ਕਿਲ੍ਹੇ ਅਤੇ ਨੁਸ਼ਹਿਰੇ ਬਾਬਾ ਜੀ ਦਾ ਪ੍ਰਸੰਗ ਛੇੜਦਿਆਂ ਕਈ ਵਾਰੀ ਸੰਗਤ ਅਗੇ ਆਪਣੀ ਹਰੇਤੀ ਵਿਖਾਉਂਦਿਆਂ ਆਪ ਨੇ ਦੱਸਿਆ-ਕਿ ਸਾਡੀ ਇਹ ਰੇਖਾ ਏਥੋਂ ਕੱਟੀ ਗਈ ਸੀ ਤੇ ਬਾਬਾ ਜੀ ਦੀ ਉਮਰਾ ਦੇਣ ਮਗਰੋਂ ਏਥੋਂ ਗੰਢੀ ਗਈ ਹੈ।"

**ਜਦੋਂ ਕ੍ਰਿਸ਼ਨ ਮਹਾਰਾਜ ਜੀ ਨੂੰ ਟੋਕਰੀ ਵਿਚ ਰਖ ਕੇ ਕੰਸ ਤੋਂ ਡਰਦਿਆਂ ਹੋਇਆਂ ਵਾਸੁਦੇਵ ਜੀ ਗੋਕੁਲ ਲੈ ਕੇ ਗਏ ਸਨ ਤਾਂ ਰਸਤੇ ਵਿਚ ਜਮਨਾ ਚੜ੍ਹੀ ਹੋਈ ਸੀ। ਉਦੋਂ ਵੀ ਜਮਨਾ ਨੇ ਕ੍ਰਿਸ਼ਨ ਮਹਾਰਾਜ ਜੀ ਦੀ ਚਰਣ-ਛੁਹ ਪ੍ਰਾਪਤ ਕਰਕੇ ਹੀ ਉਤਰਨਾ ਸ਼ੁਰੂ ਕੀਤਾ ਸੀ। ਜਮਨਾਂ ਦਾ ਪਾਣੀ ਉਤਰਨ ਮਗਰੋਂ ਹੀ ਕ੍ਰਿਸ਼ਨ ਜੀ ਗੋਕਲ ਵਿਖੇ ਪਹੁੰਚ ਸਕੇ ਸਨ।

ਕਰਕੇ ਤੁਰਤ ਅਗੇ ਪੈਦਲ ਹੀ ਚਾਲੇ ਪਾ ਦਿੱਤੇ। ਰਾਹ ਵਿਚ ਬਹੁਤ ਸ਼ੋਰ ਕਰਦਾ 'ਕੜ੍ਹਕਨ' ਨਾਮ ਦਾ ਖੂਨੀ ਨਾਲਾ ਆਉਂਦਾ ਸੀ। ਜੰਝ ਸਮੇਤ ਆਪ ਨੇ ਨਾਲੇ ਕੋਲ ਜਾ ਕੇ ਕਿਹਾ—'ਸ਼ੋਰ ਨਾ ਕਰ'। ਜੋ ਅੱਜ ਤਕ ਚੁੱਪ ਵਗਦਾ ਹੈ।

ਨਾਲੇ ਤੇ ਅਜੇ ਇੰਨਾ ਬਚਨ ਹੋਇਆ ਹੀ ਸੀ ਕਿ ਪਿੰਡ ਸੁਤੋ-ਸਖਾਣਿਆਂ ਤੋਂ ਘੋੜੀਆਂ ਪਹੁੰਚ ਗਈਆਂ ਤੇ ਆਪ ਨੇ ਜੰਝ ਸਮੇਤ ਉਨ੍ਹਾਂ ਤੇ ਚੜ੍ਹ ਕੇ ਨਾਲਾ ਪਾਰ ਕੀਤਾ ਅਰ ਬੁਧੋਪੁਰ ਪਹੁੰਚ ਗਏ। ਬੁਧੋਪੁਰ ਆਪ ਦੀ ਅਗਵਾਨੀ ਲਈ ਪਹਿਲਾਂ ਹੀ ਘੋੜੀਆਂ ਪਹੁੰਚੀਆਂ ਹੋਈਆਂ ਸਨ। ਆਪ ਸਭ ਦੇ ਨਾਲ ਘੋੜੀਆਂ ਤੇ ਚੜ੍ਹ ਕੇ ਬੁਧੋਪੁਰ ਜਾ ਢੁਕੇ।*

ਵਿਆਹ ਮਗਰੋਂ ਵਾਪਸੀ ਤੇ ਸਭਨਾਂ ਵੇਖਿਆ ਕਿ ਡੋਗ ਉਤਰੀ ਹੋਈ ਸੀ ਅਤੇ ਨਾਲਾ ਚੁੱਪ ਵਗ ਰਿਹਾ ਸੀ।

ਮਾਤਾ ਜੀ ਜਾਣਦੇ ਸਨ ਕਿ ਆਪ ਗ੍ਰਿਹਸਥ ਨਹੀਂ ਕਰਦੇ ਪਰ ਚਾਹੁੰਦੇ ਸਨ ਕਿ ਆਪ ਗ੍ਰਿਹਸਥੀ ਬਣਨ। ਇਸ ਸਦਕਾ ਕਈ ਵਾਰੀ ਬੇਬੇ ਤੇਜ ਕੌਰ ਜੀ ਨੂੰ ਆਪ ਜੀ ਦੇ ਕੋਲ ਭੇਜ ਦਿਆ ਕਰਦੇ ਸਨ ਕਿ ਸ਼ਾਇਦ ਆਪ ਦਾ ਮਨ ਇਸਤਰੀ ਵਲ ਖਿੱਚਿਆ ਜਾਵੇ। ਇਕ ਵਾਰੀ ਭੈਣਾਂ ਸਿਖਾ ਕੇ ਬੇਬੇ ਜੀ ਨੂੰ ਆਪ ਨੂੰ ਘੁੱਟਣ ਵਾਸਤੇ ਘੱਲਿਆ। ਉਸ ਵੇਲੇ ਆਪ ਮੰਜੇ ਤੇ ਬਿਸਰਾਮ ਕਰਦੇ ਸਨ। ਬੇਬੇ ਜੀ ਦੀ ਮਨਸ਼ਾ ਜਾਣ ਕੇ ਆਪ ਨੇ ਉਨ੍ਹਾਂ ਦੇ ਨੇੜੇ ਆਉਣ ਤੇ ਵਗਾ ਕੇ ਲੱਤ ਮਾਰੀ ਤੇ ਭੁੰਞੇ ਸੁਟ ਦਿੱਤਾ। ਬੇਬੇ ਜੀ ਉਠ ਕੇ ਚੁਪ ਚਾਪ ਚਲੇ ਗਏ ਤੇ ਮੁੜ ਆਪ ਜੀ ਕੋਲ ਬਿਨਾਂ ਬੁਲਾਏ ਨਹੀਂ ਗਏ। ਮਾਤਾ ਜੀ ਜਦੋਂ ਬਾਰ-2 ਉਨ੍ਹਾਂ ਨੂੰ ਆਪ ਕੋਲ ਭੇਜਦੇ ਤਾਂ ਬੇਬੇ ਜੀ ਨਾਂਹ ਨਹੀਂ ਸਨ ਕਰ ਸਕਦੇ। ਮਾਤਾ ਜੀ ਦਾ ਹੁਕਮ ਮੰਨਣਾ ਤੇ ਪਉੜੀਆਂ ਵਿਚ ਜਾ ਕੇ ਬਹਿ ਬਹਿ ਕੇ ਕੁੱਝ ਦੇਰ ਮਗਰੋਂ ਵਾਪਸ ਆ ਜਾਣਾ ਅਤੇ ਮਾਤਾ ਜੀ ਦੇ ਪੁੱਛਣ ਉੱਤੇ ਚੁਪ ਹੀ ਰਹਿਣਾ। ਕੁੱਝ ਵੀ ਨਾ ਦਸਣਾ। ਦਿਨ ਬੀਤਦੇ ਜਾ ਰਹੇ ਸਨ, ਇਕ ਦਿਨ ਹਜ਼ੂਰ ਖੁਦ ਥੱਲੇ ਆਏ ਤੇ ਆਵਾਜ਼ ਮਾਰੀ, ਤੇਜ ਕੌਰੇ...ਤੇਜ ਕੌਰੇ...ਸਾਨੂੰ ਬੜੀ ਥਕਾਵਟ ਹੈ—ਆ ਕੇ ਘੁੱਟ ਜਾਓ।"

ਬੇਬੇ ਜੀ ਨੇ ਹੁਕਮ ਮੰਨਿਆ। ਕੁਝ ਦੇਰ ਸੇਵਾ ਕਰਕੇ ਜਦੋਂ ਵਾਪਸ ਜਾਣ ਦੀ ਆਗਿਆ ਬਖਸ਼ੀ ਤਾਂ ਪਉੜੀਆਂ ਉਤਰ ਆਏ।

ਦੂਜੇ ਦਿਨ ਬੇਬੇ ਜੀ ਨੂੰ ਅੰਮ੍ਰਿਤ ਵੇਲੇ ਫੇਰ ਆਵਾਜ ਪਈ—"ਤੇਜ ਕੌਰੇ... ਇਸ਼ਨਾਨ ਕਰਨ ਚਲਣਾ ਏ?"

ਤੇ ਬੇਬੇ ਜੀ ਚੁਪ ਚਾਪ ਨਾਲ ਹੋ ਤੁਰੇ। ਇਸ਼ਨਾਨ ਕਰਨ ਲਗਿਆਂ ਬੇਬੇ ਜੀ ਆਪ ਉੱਪਰ ਗੜਵਿਆਂ ਨਾਲ ਜਲ ਪਾਉਣ ਲਗੇ। ਉਥੇ ਬੈਠੇ ਬੈਠੇ ਹੀ ਆਪ ਸਮਾਧਿ ਵਿਚ ਹੋ ਗਏ। ਜਿੰਨੀ ਦੇਰ ਆਪ ਸਮਾਧਿ ਵਿਚ ਰਹੇ ਬੇਬੇ ਜੀ ਜਲ ਪਾਉਂਦੇ ਰਹੇ। ਜਦੋਂ ਸਮਾਧਿ ਟੁੱਟੀ ਤਾਂ ਹਟੇ। ਆਪ ਉਨ੍ਹਾਂ ਨੂੰ ਪੁਛਣ ਲਗੇ—ਥੱਕ ਗਏ ਓ? ਬੇਬੇ ਹੁਰਾਂ ਹੌਲੀ ਜਿਹੀ 'ਨਾਂਹ' ਵਿਚ ਸਿਰ ਹਿਲਾ ਦਿਤਾ ਤੇ ਦੋਵੇਂ ਜਣੇ ਘਰ ਪਰਤ ਆਏ।

ਤੀਜੇ ਦਿਨ ਫੇਰ ਆਵਾਜ ਮਾਰੀ—"ਤੇਜ ਕੌਰੇ ਇਸ਼ਨਾਨ ਕਰਨ ਚਲਣਾ ਏ...?"

ਬੇਬੇ ਹੁਰਾਂ ਤੁਰਨ ਲਗਿਆਂ ਦੇਰ ਨਾ ਲਾਈ। ਪੋਹ ਮਾਘ ਦੀਆਂ ਹਨੇਰੀਆਂ ਰਾਤਾਂ

* ਵਿਆਹ ਦਾ ਇਸ ਤੋਂ ਵੱਧ ਵੇਰਵਾ ਮਿਲ ਨਹੀਂ ਸਕਿਆ।

ਸਨ ਅਤੇ ਸਮਾਂ ਉਹੀ ਅਮ੍ਰਿਤ ਵੇਲਾ । ਨੇੜੇ ਹੀ ਇਕ ਜਿਲ੍ਹਨ ਖੋਭਾ ਸੀ । ਆਪ ਉਸ ਖੋਭੇ ਕੋਲ ਖਲੋ ਗਏ ਤੇ ਬੋਬੇ ਜੀ ਨੂੰ ਇਸ਼ਨਾਨ ਕਰਨ ਨੂੰ ਕਿਹਾ । ਜਦੋਂ ਬੇਬੇ ਜੀ ਛੱਪੜ ਵਲ ਵਧੇ ਤਾਂ ਆਪ ਪੁਛਣ ਲਗੇ—"ਸੁਖੀ ਹੋ ਜਾਂ ਦੁਖੀ ?

"ਤੁਹਾਡਾ ਮੁਖਾਰਬਿੰਦ ਦਿਸਦਾ ਹੈ ਤਾਂ ਸੁਖੀ...।" ਜਵਾਬ ਦੇਂਦਿਆਂ ਹੋਇਆਂ ਬੇਬੇ ਜੀ ਛਪੜ ਵਿਚ ਵੜ ਗਏ । ਜਦੋਂ ਬੇਬੇ ਹੁਰਾਂ ਦਾ ਪਾਣੀ ਤੋਂ ਸਿਰਫ ਚੇਹਰਾ ਹੀ ਬਾਹਰ ਰਹਿ ਗਿਆ ਤਾਂ ਆਪ ਨੇ ਮੁੜ ਸਵਾਲ ਕੀਤਾ-ਸੁਖੀ ਹੋ ਜਾਂ ਦੁਖੀ ?

ਬੇਬੇ ਹੁਰਾਂ ਫੇਰ ਦੁਹਰਾਇਆ-"ਤੁਹਾਡਾ ਮੁਖਾਰਬਿੰਦ ਦਿਸਦਾ ਹੈ ਤਾਂ ਸੁਖੀ ਨਹੀਂ ਤਾਂ ਦੁਖੀ..."

ਆਪ ਫਰਮਾਉਣ ਲਗੇ-"ਜਦੋਂ ਤਕ ਅਸੀਂ ਲੈਣ ਨਾ ਆਇਐ-ਵਾਪਸ ਨਹੀਂ ਆਉਣਾ ।" ਬੇਬੇ ਹੁਰਾਂ ਨੂੰ ਉਸੇ ਤਰ੍ਹਾਂ ਪਾਣੀ ਵਿਚ ਛੱਡ ਕੇ ਆਪ ਘਰ ਚਲੇ ਗਏ । ਮਾਤਾ ਜੀ ਅੰਦਰ ਬਾਹਰ ਆਉਂਦੇ ਜਾਂਦੇ ਕਹਿਣ ਕਿ ਤੇਜ ਕੌਰ ਨਹੀਂ ਦਿਸਦੀ ਪਰ ਪੁੱਛਣ ਦਾ ਹੌਂਸਲਾ ਨਾ ਪਵੇ । ਅਖੀਰ ਜਦੋਂ ਰਹਿ ਨਾ ਸਕੇ ਤਾਂ ਆਪ ਨੂੰ ਪੁਛਣ ਮਗਰੋਂ ਆਪ ਨੇ ਜਵਾਬ ਦਿਤਾ-"ਬੁਧੋਪੁਰ..."

ਸੁਣਿਆ ਹੈ ਕਿ ਬੇਬੇ ਜੀ ਦੋ ਦਿਨ ਉਸੇ ਤਰ੍ਹਾਂ ਪਾਣੀ ਵਿਚ ਰਹੇ । ਤੀਜੇ ਦਿਨ ਹਜ਼ੂਰ ਗਲੇ ਵਿਚ ਢੋਲਕੀ ਪਾ ਕੇ ਉਨਾਂ ਨੂੰ ਲੈਣ ਗਏ । ਛੱਪੜ ਦੇ ਕੰਢੇ ਖਲੋਕੇ ਆਵਾਜ਼ ਮਾਰੀ-"ਤੇਜ ਕੌਰੇ ਹੁਣ ਕੱਢ ਲਈਐ...?" ਅਤੇ ਨਾਲ ਹੀ ਲੈਣ ਵਾਸਤੇ ਅਗਾਂਹ ਵਧੇ । ਉਧਰੋਂ ਬੇਬੇ ਜੀ ਵੀ ਬਾਹਰ ਆਏ । ਆਪ ਨੇ ਬੜਾ ਪਿਆਰ ਕੀਤਾ ਤੇ ਖੁਸ਼ੀ ਵਿਚ ਕਿਹਾ- "ਹੁਣ ਤੁਹਾਡਾ ਤਪ ਪੂਰਾ ਹੋਇਆ-" ਅਤੇ ਵੈਰਾਗੀ ਹੋ ਗਏ ।

ਨਾਮ ਦੀ ਮਸਤੀ ਦਿਨ ਬਦਿਨ ਵਧਦੀ ਜਾ ਰਹੀ ਸੀ । ਕਦੇ ਆਪ ਕਿਲ੍ਹੇ ਹੁੰਦੇ ਤੇ ਕਦੇ ਗੁਰੂ ਚੱਕ । ਕਦੇ ਗਿਲੀਂ ਕਦੇ ਸਮੀਰਪੁਰ । ਕਦੇ ਨੌਕਰੀਆਂ ਤੇ ਕਦੇ ਸੁਤੋ ਸਖਾਣੇ । ਦਿਨ ਰਾਤ ਹੂੰਘਰ ਚਲਣ ਲਗੀ । ਦਿਨ੍ਹਾਂ ਦਿਨਾਂ ਵਿਚ ਹੀ ਆਪ ਇਕ ਵਾਰ ਗੁਜਰਾਂਵਾਲੇ ਚਲੇ ਗਏ ਤੇ ਜਿਲ੍ਹਣ (ਖੋਭੇ) ਵਿਚ ਵੜ ਗਏ । ਉਸ ਖੋਭੇ ਵਿਚ ਜੇਕਰ ਡੰਗਰ ਵੀ ਫੱਸ ਜਾਂਦਾ ਤਾਂ ਜੀਉਂਦਿਆਂ ਨਹੀਂ ਸੀ ਨਿਕਲਦਾ । ਆਪ ਦੀ ਜੋਰ ਜ਼ੋਰ ਦੀ ਆਉਂਦੀ ਹੂੰਘਰ ਦੀ ਆਵਾਜ਼ ਸੁਣਕੇ ਗੰਗਾ ਰਾਮ ਸਟੇਸ਼ਨ ਮਾਸਟਰ ਨੇ ਜਾ ਭੈਣ ਹੁਰਾਂ ਨੂੰ ਖਬਰ ਕੀਤੀ । ਹੋਰਨਾਂ ਜਿਨ੍ਹਾਂ ਸੁਣਿਆ ਉਨ੍ਹਾਂ ਵੀ ਭੈਣ ਹੁਰਾਂ ਦਾ ਸਾਥ ਦਿਤਾ ਤੇ ਰੱਸੀਆ ਲੱਜਾ ਲੈਕੇ ਆਪ ਨੂੰ ਖੋਭੇ ਵਿਚੋਂ ਬਾਹਰ ਕਢਣ ਲਈ ਆਏ । ਪਰੰਤੂ ਜਦੋਂ ਆਪ ਨੂੰ ਵੇਖਿਆ ਤਾਂ ਬੜੇ ਹੈਰਾਨ ਹੋਏ ਕਿਉਂ ਜੁ ਆਪ ਦਾ ਚਰਣ ਵੀ ਗਿੱਲਾ ਨਹੀਂ ਸੀ ਤੇ ਆਪ ਖੋਭੇ ਵਿਚੋਂ ਇਸ ਤਰ੍ਹਾਂ ਤੁਰੇ ਆਉਂਦੇ ਸਨ ਜਿਵੇਂ ਧਰਤੀ ਤੇ ਤੁਰੀਦਾ ਹੈ । ਭੈਣ ਜੀ ਆਪ ਨੂੰ ਘਰ ਲੈ ਗਏ ਤੇ ਆਖਣ ਲਗੇ-" ਏਥੇ ਰਹੋ..."

ਜਵਾਬ ਦਿਤਾ—"ਜੇਕਰ ਕਮਰੇ ਦੇ ਬਾਹਰੋਂ ਤਾਲਾ ਲਾ ਦਿਓ ਤਾਂ ਰਹਿਐ..."

"ਮੰਜ਼ੂਰ ਹੈ ।" ਭੈਣ ਹੁਰੀਂ ਬੋਲੇ-"ਤਾਲੇ ਵਿਚ ਹੀ ਸਹੀ, ਮੇਰਾ ਵੀਰ ਮੇਰੇ ਕੋਲ ਤੇ ਰਹੇਗਾ ।"

ਕਮਰੇ ਨੂੰ ਭੈਣ ਹੁਰਾਂ ਤਾਲਾ ਤਾਂ ਨਹੀਂ ਲਾਇਆ ਪਰ ਜਿਸ ਕਮਰੇ ਵਿਚ ਆਪ

ਦਾ ਨਿਵਾਸ ਸੀ ਉਹ ਹਮੇਸ਼ਾ ਬੰਦ ਰਹਿੰਦਾ । ਸਭ ਨੂੰ ਉਸ ਪਾਸੇ ਜਾਣ ਦੀ ਸਖਤ ਮਨਾਹੀ ਸੀ । ਭੈਣ ਹੁਰੀਂ ਆਪ ਕਦੀ ਕਦੀ ਝੀਤ ਵਿਚੋਂ ਆਪ ਨੂੰ ਤੱਕ ਲੈਂਦੇ ਸਨ । ਕਈ ਵੇਰਾਂ ਉਨ੍ਹਾਂ ਬੜੇ ਹੈਰਾਨ ਹੋਣਾ-ਕਿਉਂ ਕਦੇ ਆਪ ਦਾ ਦਰਸ਼ਨ ਸੌ ਸਾਲ ਦੇ ਬੁਢੇ ਦਾ ਹੁੰਦਾ ਤੇ ਕਦੇ ਖਿਦੋ-ਖੂੰਡੀ ਖੇਡਦਿਆਂ ਦਾ ਤੇ ਕਦੇ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦਾ ਝਲਕਾਰਾ ਪੈਣਾ । ਭੈਣ ਹੁਰੀ ਸੰਗਤ ਨੂੰ ਦਸਦੇ ਸਨ ਕਿ ਰੋਜ਼ ਨਵੇਂ ਤੋਂ ਨਵਾਂ ਸਰੂਪ ਮੈਂ ਵੇਖਦੀ ਸਾਂ ।

ਇਨ੍ਹਾਂ ਦਿਨਾਂ ਵਿਚ ਆਪ ਦਾ ਆਹਾਰ ਬੜਾ ਸੂਖਮ ਸੀ । ਜਦੋਂ ਆਪ ਦੀ ਖੁਸ਼ੀ ਹੁੰਦੀ ਆਪ ਕਮਰੇ ਵਿਚੋਂ ਬਾਹਰ ਆ ਜਾਂਦੇ ਤੇ ਜਦੋਂ ਚਿੱਤ ਹੁੰਦਾ ਕੁਝ ਛੱਕ ਲੈਂਦੇ ਪਰ ਥੋੜਾ ਜਿਹਾ । ਭਜਨ ਕਰਦਿਆਂ ਕਰਦਿਆਂ ਇਕ ਮਹੀਨਾ ਲੰਘ ਗਿਆ । ਛਕਣ ਛਕਾਣ ਦੀ ਕਾਰ ਢਿੱਲੀ ਪੈ ਜਾਣ ਕਾਰਨ ਆਪ ਦਾ ਸਰੀਰ ਬਹੁਤ ਦੁਰਬਲ ਹੋ ਗਿਆ ਸੀ । ਇਕ ਦਿਨ ਭੈਣ ਹੁਰਾਂ ਆਪਣੇ ਕਮਰੇ ਵਿਚ ਆਪ ਦੀ ਆਵਾਜ਼ ਸੁਣੀ—"ਸਾਨੂੰ ਇਸ਼ਨਾਨ ਕਰਾਓ ।"

ਭੈਣ ਹੁਰੀਂ ਕਮਰੇ ਵੱਲ ਗਏ । ਕਮਰਾ ਬੰਦ ਸੀ । ਝੀਤ ਵਿਚੋਂ ਨਜ਼ਰ ਮਾਰੀ-ਆਪ ਸਮਾਧਿ ਵਿਚ ਸਨ । ਆਪਣੇ ਖਿਆਲਾ ਵਿਚ ਗੁਆਚੇ ਭੈਣ ਜੀ ਆਪਣੇ ਕਮਰੇ ਵਿਚ ਆ ਗਏ । ਫੇਰ ਉਹੀ ਆਵਾਜ਼ ਸੁਣੀ । ਉਹ ਮੁੜ ਦਰਵਾਜ਼ੇ ਕੋਲ ਪਹੁੰਚੇ । ਪਰ ਦਰਵਾਜ਼ਾ ਖੋਲਣ ਦਾ ਹੁਕਮ ਨਾ ਲਗਾ । ਫੇਰ ਪਰਤਨ ਲਗੇ ਤਾਂ ਫੇਰ ਆਵਾਜ਼ ਆਈ— "ਸਾਨੂੰ ਇਸ਼ਨਾਨ ਕਰਾਓ-ਦਹੀਂ ਲਿਆਓ-ਚੌਂਕੀ ਲਿਆਓ—।"

ਭੈਣ ਹੁਰਾਂ ਦਰਵਾਜ਼ਾ ਖੋਲ੍ਹਿਆ । ਆਪ ਅਡੋਲ ਸਮਾਧੀ ਵਿਚ ਸਨ । ਉਹ ਚੌਂਕੀ ਤੇ ਦਹੀਂ ਲੈ ਆਏ । ਏਨੇ ਨੂੰ ਆਵਾਜ਼ ਸੁਣੀ—"ਸਾਨੂੰ ਚੌਂਕੀ ਤੇ ਬਿਠਾਓ..." ਭੈਣ ਜੀ ਦਿਲ ਹੀ ਦਿਲ ਵਿਚ ਘਬਰਾਏ ਕਿ ਕਿਵੇਂ ਆਪ ਨੂੰ ਚੁੱਕ ਕੇ ਚੌਂਕੀ ਤੇ ਬਿਠਾ ਸਕਦੇ ਹਨ । ਝਟ ਫੇਰ ਆਵਾਜ਼ ਸੁਣੀ—"ਨਿਸ਼ੰਗ ਹੋ ਕੇ ਬਿਠਾਓ—" ਭੈਣ ਹੁਰਾਂ ਆਪ ਨੂੰ ਚੁੱਕਿਆ ਆਪ ਫੁੱਲ ਵਰਗੇ ਹੌਲੇ । ਉਨ੍ਹਾਂ ਦਹੀਂ ਨਾਲ ਇਸ਼ਨਾਨ ਕਰਾਇਆ ਤੇ ਸਰੀਰ ਤੌਲੀਏ ਨਾਲ ਸਾਫ ਕਰਨ ਲਗੇ । ਜਿਸ ਵੇਲੇ ਸਰੀਰ ਨੂੰ ਤੌਲੀਏ ਨਾਲ ਸਾਫ਼ ਕਰਨਾ ਸ਼ੁਰੂ ਕੀਤਾ ਤਾਂ ਆਪ ਦੀ ਬਿਰਤ ਬਾਹਰਮੁਖੀ ਹੋ ਗਈ । ਆਪ ਨੇ ਭੈਣ ਹੁਰਾਂ ਤੋਂ ਤੌਲੀਆ ਲੈ ਲਿਆ--ਤੇ ਕਛਹਿਰਾ ਬਦਲਣ ਲਗਿਆਂ ਭੈਣ ਹੁਰਾਂ ਨੂੰ ਆਖਿਆ—"ਸਾਡੇ ਲਈ ਉਹ ਬਸਤਰ ਲਿਆਵੋ ਜੋ ਅਸਾਂ ਪਹਿਲਾਂ ਨਾ ਪਾਏ ਹੋਣ..."

ਭੈਣ ਹੁਰਾਂ ਕਮਰੇ ਵਿਚ ਜਾ ਕੇ ਸਾਰੇ ਟਰੰਕ ਫੋਲ ਮਾਰੇ ਪਰ ਕੋਈ ਨਵਾਂ ਕਪੜਾ ਨਾ ਲੱਭਾ । ਇਹ ਵੇਖ ਕੇ ਉਹ ਰੋਣ ਲਗ ਪਏ ਅਤੇ ਕਹਿਣ ਲਗੇ--"ਅੱਗ ਲਾ ਦੇਵਾਂ ਇਨ੍ਹਾਂ ਟਰੰਕਾਂ ਨੂੰ ਜਿਨ੍ਹਾਂ ਵਿਚੋਂ ਮੇਰੇ ਵੀਰ ਲਈ ਕੋਈ ਕਪੜਾ ਨਹੀਂ ਨਿਕਲਦਾ ।"

ਏਨੇ ਨੂੰ ਭੈਣ ਹੁਰਾਂ ਆਪ ਦੀ ਆਵਾਜ਼ ਸੁਣੀ—"ਰੁਦਨ ਨ ਕਰੋ । ਸਾਡੇ ਬਸਤ੍ਰ ਆ ਰਹੇ ਹਨ । ਤੁਸੀਂ ਸਾਡੇ ਲਈ ਖਿਚੜਾ ਤਿਆਰ ਕਰੋ ।"

ਬਾਹਰੋਂ ਵੀ ਉਸੇ ਵੇਲੇ ਆਵਾਜ਼ ਆਈ—"ਏਥੇ ਕੋਈ ਸੰਤ ਮਹਾਂਪੁਰਸ਼ ਰਹਿੰਦੇ ਹਨ...?"

ਭੈਣ ਹੁਰੀਂ ਬਾਹਰ ਵੱਲ ਗਏ ਤੇ ਵੇਖਿਆ ਕੋਈ ਵਡੇ ਸੇਠ ਪਤਨੀ ਸਮੇਤ ਕਾਰ ਤੇ ਆਏ ਹਨ। ਉਨ੍ਹਾਂ ਉੱਤਰ ਦਿਤਾ–"ਏਥੇ ਕੋਈ ਸੰਤ ਨਹੀਂ। ਇਕ ਮੇਰਾ ਵੀਰ ਏ ਤੇ ਉਹ ਫਕੀਰ ਹੈ। ਆਪ ਨੂੰ ਉਨ੍ਹਾਂ ਨਾਲ ਕੀ ਕੰਮ...?"

"ਤੁਸੀ ਸਾਨੂੰ ਉਹਨਾਂ ਦਾ ਦਰਸ਼ਨ ਕਰਵਾ ਦਿਓ। ਜੇਕਰ- ਉਹੀ ਹੋਣਗੇ ਤਾਂ ਅਸੀਂ ਪਛਾਣ ਲਵਾਂਗੇ।"

ਭੈਣ ਜੀ ਆਪ ਤੋਂ ਬਗੈਰ ਪੁਛੇ ਡਰਦੇ ਡਰਦੇ ਸੇਠ ਤੇ ਸੇਠਾਣੀ ਨੂੰ ਆਪ ਦੇ ਕਮਰੇ ਵਲ ਲੈ ਗਏ। ਪਹਿਲਾਂ ਸੇਠਾਣੀ ਅੰਦਰ ਗਈ ਤੇ ਜਦੋਂ ਆਪ ਦਾ ਦਰਸ਼ਨ ਕੀਤਾ, ਉਸ ਦੇ ਮੂੰਹ ਨਿਕਲਿਆ "ਉਹੀ ਹਨ" ਤੇ ਉਹ ਚਰਨਾਂ ਤੇ ਡਿੱਗ ਪਈ। ਸੇਠ ਹੁਰਾਂ ਭੀ ਆ ਮੱਥਾ ਟੇਕਿਆ ਤੇ ਲਿਆਂਦੇ ਹੋਏ ਬਸਤ੍ਰ ਚਰਨਾਂ ਵਿਚ ਰੱਖ ਦਿੱਤੇ ਅਤੇ ਕੋਲ ਹੀ ਬੈਠ ਗਏ। ਆਪ ਨੇ ਹੌਲੀ ਹੌਲੀ ਬਸਤ੍ਰ ਅੰਗੀਕਾਰ ਕੀਤੇ ਪਰ ਕੋਈ ਬਚਨ ਨਾ ਕੀਤਾ। ਥੋੜੀ ਦੇਰ ਵਿਚ ਹੀ ਭੈਣ ਜੀ ਨੇ ਖਿਚੜਾ ਬਣਾ ਕੇ ਆਪ ਦੇ ਅਗੇ ਲਿਆ ਰਖਿਆ। ਆਪ ਨੇ ਸੇਠ ਹੁਰਾਂ ਦੇ ਸਾਹਮਣੇ ਹੀ ਖਿੱਚੜਾ ਛੱਕਣਾ ਸੁਰੂ ਕੀਤਾ ਲੇਕਿਨ ਐਸਾ ਅਸਚਰਜ ਸਾਂਗ ਕੀਤਾ ਕਿ ਭੈਣ ਜੀ ਵੀ ਹੈਰਾਨ ਰਹਿ ਗਏ। ਆਪ ਖਿੱਚੜਾ ਛੱਕੀ ਜਾਂਦੇ ਪਰ ਉਸ ਦਾ ਇਕ ਦਾਣਾ ਵੀ ਅੰਦਰ ਨਾ ਲੰਘਾਇਆ।' ਖਿੱਚੜਾ ਚਬਾਂਦੇ ਤੇ ਫੱਕ ਸੇਠ ਅਤੇ ਸੇਠਾਨੀ ਉਪਰ ਸੁੱਟੀ ਜਾਂਦੇ। ਉਹ-ਮੀਆਂ ਬੀਬੀ ਅਡੋਲ ਉਸੇ ਤਰ੍ਹਾਂ ਬੈਠੇ ਰਹੇ। ਆਪਣੇਵੀਰ ਦੀ ਫਕੀਰਾਂ ਵਰਗੀ ਹਾਲਤ ਵੇਖ ਕੇ ਭੈਣ ਹੁਰਾਂ ਸੇਠ ਜੀ ਨੂੰ ਬੇਨਤੀ ਕੀਤੀ–"ਇਨ੍ਹਾਂ ਦੀ ਬਿਰਤ ਮਸਤਾਨੀ ਹੈ, ਆਪ ਏਥੋਂ ਉਠ ਖਲੋਵੋ। ਆਪ ਦੇ ਬਸਤ੍ਰ ਖਰਾਬ ਹੁੰਦੇ ਹਨ...।"

ਉਹ ਜਵਾਬ ਵਿਚ ਬੋਲੇ—"ਤੁਸੀਂ ਸਾਨੂੰ ਕੁਝ ਨਾ ਆਖੋਂ...ਇਹ ਸਾਡੇ ਉਪਰ ਕੇਸਰ ਵਰ੍ਹਦਾ ਹੈ...।" ਜਿਉਂ ਜਿਉਂ ਉਨ੍ਹਾਂ ਦੇ ਉਪਰ ਫੱਕ ਡਿਗਦਾ ਤਿਉਂ ਤਿਉਂ ਉਹ ਖੁਸ਼ ਹੁੰਦੇ ਜਾਂਦੇ, ਤੇ ਅਖੀਰ ਖਿਚੱੜਾ ਮੁੱਕ ਗਿਆ। ਭੈਣ ਜੀ ਨੇ ਹੱਥ ਜੋੜ ਕੇ ਫੇਰ ਕਿਹਾ–"ਤੁਸੀ ਇਹ ਬਸਤ੍ਰ ਸਾਨੂੰ ਲਾਹ ਦਿਓ। ਅਸੀਂ ਧੋ ਦੇਂਦੇ ਹਾਂ..."

ਸੇਠ ਜੀ ਨੇ ਉਤਰ ਵਿਚ ਕਿਹਾ—"ਕੀ ਆਂਹਦੇ ਹੋ ? ਇਹ ਬਸਤ੍ਰ ਲਾਹ ਦੇਈਏ...? ਨਹੀਂ ! ਅਸੀਂ ਇਸੇ ਤਰ੍ਹਾਂ ਘਰ ਜਾਂਵਾਂਗੇ। ਪਹਿਲਾਂ ਚਾਕੂ ਨਾਲ ਸਾਰੇ ਦਾਣੇ ਬਸਤ੍ਰਾਂ ਤੋਂ ਇੱਕਠੇ ਕਰਕੇ ਸੀਤ-ਪ੍ਰਸਾਦਿ ਸਾਰਾ ਪ੍ਰਵਾਰ ਛਕਾਂਗੇ। ਫੇਰ ਇਹ ਬਸਤ੍ਰ ਪਾਣੀ ਵਿਚੋਂ ਕੱਢ ਉਹ ਜਲ ਛਕਾਂਗੇ। ਸਾਡੇ ਘਰ ਇੰਨੇ ਸਾਲਾਂ ਤੋਂ ਉਲਾਦ ਨਹੀਂ ਹੋਈ। ਇਨ੍ਹਾਂ ਦੀ ਕ੍ਰਿਪਾ ਨਾਲ ਪੁੱਤਰ ਹੋਇਆ ਹੈ ਤੇ ਰਾਤ ਸੁਫਨੇ ਵਿਚ ਇਨ੍ਹਾਂ ਸਾਡੇ ਤੋਂ ਬਸਤ੍ਰ ਮੰਗੇ ਸਨ। ਪ੍ਰਮੇਸ਼ਰ ਦਾ ਸ਼ੁਕਰ ਹੈ ਕਿ ਅੰਗੀਕਾਰ ਭੀ ਕੀਤੇ ਹਨ।" ਤੇ ਉਨ੍ਹਾਂ ਮੁੜ ਆਪ ਦੇ ਚਰਣਾਂ ਤੇ ਮੱਥਾ ਟੇਕ ਦਿੱਤਾ।

ਭੈਣ ਜੀ ਬਚਨ ਸੁਣਕੇ ਬੜੇ ਰੰਗ ਵਿਚ ਹੋ ਗਏ ਤੇ ਕਦੋਂ ਸੇਠ ਸੇਠਾਨੀ ਉਠ ਕੇ ਘਰੋਂ ਚਲੇ ਗਏ, ਉਹ ਨਾ ਜਾਣ ਸਕੇ।

ਇਸ ਤਰ੍ਹਾਂ ਦੇ ਕੌਤਕ ਕਰਦਿਆਂ-2 ਆਪ ਨੇ ਬਸਤੀ ਛੱਡ ਦਿਤੀ ਤੇ ਬਾਹਰ ਖੇਤਾਂ ਵਿਚ ਰਹਿਣਾ ਸ਼ੁਰੂ ਕਰ ਦਿਤਾ। ਪੈਰਾਂ ਵਿਚ ਘੁੰਗਰੂ ਪਾ ਲਏ ਤੇ ਘਰ ਵਿਚ ਬਹੁਤ ਘਟ ਆਉਣਾ। ਜਿਥੇ ਵੀ ਬੈਠਣਾ ਬੈਠਿਆਂ ਰਹਿ ਜਾਣਾ। ਹੁਣ ਭੈਣ ਹੁਰਾਂ ਕੋਈ ਚੀਜ਼ ਛੱਕਣ ਨੂੰ ਬਣਾਈ ਹੁੰਦੀ ਤਾਂ ਪਹਿਲਾਂ ਆਪ ਨੂੰ ਲਭਣਾ ਪੈਂਦਾ। ਕਈ ਵਾਰੀ ਆਪ ਨੇ ਕਈ ਕਈ ਦਿਨ ਲਭਨਾ ਵੀ ਨਾ। ਕਈ ਵਾਰੀ ਜਦੋਂ ਲਭਣਾ ਤਾਂ ਬੇਸੁਰਤ ਡਿੱਗੇ ਹੋਣਾ। ਨੇਤ੍ਰ ਖੁਲ੍ਹੇ ਹੋਣੇ ਤੇ ਨਾਮ ਦੀ ਹੂੰਘਰ ਚਲਦੀ ਹੋਣੀ। ਕਈ ਵਾਰੀ ਭੈਣ ਹੁਰਾਂ ਮੂੰਹ ਵਿਚ ਬੁਰਕੀ ਪਾ ਕੇ ਅਹਾਰ ਕੋਲ ਰੱਖ ਆਉਣਾ ਤੇ ਜਦੋਂ ਅਗਲੇ ਦਿਨ ਜਾ ਕੇ ਦੇਖਣਾ ਤਾਂ ਉਸੇ ਤਰਾਂ ਮੂੰਹ ਵਿਚ ਬੁਰਕੀ ਪਈ ਹੋਣੀ ਤੇ ਆਪ ਨੂੰ ਕੋਈ ਹੋਸ਼ ਨਾ ਹੋਣੀ।

ਕਣਕਾਂ ਵਢਣ ਮਗਰੋਂ ਪਧੋਲੀਆਂ ਹਨ੍ਹੇਰੀਆਂ ਨਾਲ ਇਕੱਠੀਆਂ ਹੋ ਜਾਂਦੀਆਂ ਹਨ ਜੋ ਬੜੀਆਂ ਕੰਡੀਲੀਆਂ ਹੁੰਦੀਆਂ ਹਨ। ਆਪ ਨੇ ਉਨ੍ਹਾਂ ਕੰਵਿਆ ਦੇ ਢੇਰ ਦੇ ਦੁਆਲੇ ਹੱਥ ਬੰਨ ਕੇ ਗੋਲ ਚੱਕਰ ਵਿਚ ਘੁੰਮਦੇ ਰਹਿਣਾਂ। ਜਿਉਂ ਜਿਉਂ ਭਜਨ ਜ਼ੋਰ ਦੀ ਚਲਦਾ ਚਾਲ ਉਨੀ ਹੀ ਤੇਜ਼ ਹੋ ਜਾਂਦੀ। ਹੂੰਘਰ ਦੀ ਆਵਾਜ਼ ਬੜੀ ਬੜੀ ਦੂਰੋਂ ਸੁਣਨੀ। ਦਾਇਰੇ ਵਿਚ ਘੁੰਮਦਿਆਂ ਘੁੰਮਦਿਆਂ ਕਈ ਵਾਰੀ ਚੱਕਰ ਖਾ ਕੇ ਆਪ ਨੇ ਬੇਹੋਸ਼ ਹੋ ਕੇ ਡਿੱਗ ਪੈਣਾ ਪਰ ਹੂੰਘਰ ਬੰਦ ਨਾ ਹੋਣੀ ਤੇ ਨੇਤ੍ਰ ਖੁੱਲ੍ਹੇ ਹੀ ਰਹਿਣੇ। ਕਈ ਵਾਰੀ ਚਰਨਾਂ ਵਿਚੋਂ ਖੂਨ ਵਗਣ ਲਗ ਜਾਣਾ। ਜਦੋਂ ਪ੍ਰੀਤਵਾਨਾਂ ਨੂੰ ਪਤਾ ਲਗਣਾ ਤਾਂ ਉਨ੍ਹਾਂ ਆਪ ਨੂੰ ਚੁੱਕਕੇ ਘਰ ਲਿਜਾਕੇ ਆਪ ਦਾ ਇਲਾਜ ਕਰਵਾਉਣਾ। ਕੁੱਝ ਆਰਾਮ ਮਹਿਸੂਸ ਹੋਣ ਮਗਰੋਂ ਆਪ ਨੇ ਫੇਰ ਉੱਠ ਕੇ ਖੇਤਾਂ ਨੂੰ ਭੱਜ ਉੱਠਣਾ।

ਕਈ ਵਾਰੀ ਗਰਮੀਆਂ ਦੇ ਦਿਨਾਂ ਵਿਚ ਰੇਤਾਂ ਉਤੇ ਡਿੱਗੇ ਹੋਣਾ ਅਤੇ ਪੋਹ-ਮਾਘ ਦੇ ਦਿਨਾਂ ਵਿਚ ਕਛਹਿਰੇ ਤੇ ਕੇਸਾਂ ਦੇ ਪਰਨੇ ਤੋਂ ਸਿਵਾ ਕੋਈ ਵਸਤ੍ਰ ਨਾ ਹੋਣਾ। ਸਰੀਰ ਉਤੇ ਕੱਕਰ ਜੰਮਿਆਂ ਹੋਣਾ ਪਰ ਆਪ ਨੂੰ ਕੋਈ ਹੋਸ਼ ਨਾ ਹੋਣੀ। ਕਈ ਵਾਰੀ ਪਿੰਡ ਸ਼ਮੀਰਪੁਰ ਜ਼ਿਲਾਂ ਸਿਆਲਕੋਟ ਵਿਚ ਗੰਨਿਆਂ ਦੇ ਵੇਲਨੇ ਲਾਗੇ ਖੜੋਤੇ ਹੋਣਾ ਤੇ ਜਿਸਮ ਤੇ ਕੱਕਰ ਜੰਮਿਆਂ ਹੋਣਾ। ਪਿੰਡ ਵਾਲਿਆਂ ਰੱਲ ਕੇ ਘਾਹ-ਫੂਸ ਇੱਕਠਾ ਕਰ ਕੇ ਆਪ ਦੇ ਲਾਗੇ ਸੇਕ ਕਰਨਾ ਤਾਂ ਆਪ ਨੇ ਉਥੋਂ ਉਠ ਕੇ ਦੂਜੀ ਥਾਂ ਤੇ ਜਾ ਖਲੋਣਾ। ਜਦੋਂ ਪ੍ਰੀਤਵਾਨਾਂ ਉਥੇ ਸੇਕ ਕਰਨਾ ਤਾਂ ਤੀਜੀ ਥਾਂ ਤੇ ਪਹੁੰਚ ਜਾਣਾ। ਲੋਕਾਂ ਆਖਣਾ—"ਸੰਤ ਜੀ ਠੰਡ ਬੜੀ ਹੈ...।"

"...ਸਾਨੂੰ ਨਹੀਂ ਲਗਦੀ...ਤੁਸੀਂ ਸੇਕੋ" ਇਹ ਆਖ ਕੇ ਆਪ ਨੇ ਉਥੋਂ ਭਜ ਜਾਣਾ, ਇੰਨੀ ਤੇਜ਼ ਕਿ ਕੋਈ ਪਿਛੇ ਵੀ ਨਾ ਆ ਸਕੇ।

ਇਕ ਵਾਰੀ ਕਿਲ੍ਹੇ ਬਗੀਚੀ ਵਿਚ ਖੂਹ ਦੇ ਦੁਆਲੇ ਚੱਕਰ ਲਾਉਂਦੇ ਹੋਏ ਆਪ ਬੇਸੁਰਤ ਹੋ ਕੇ ਖੂਹ ਵਿਚ ਡਿੱਗ ਪਏ। ਮਾਤਾ ਜੀ ਨੂੰ ਪਤਾ ਲਗਿਆ ਤਾਂ ਉਹ ਬੜੇ ਘਬਰਾਏ ਹੋਏ ਆਏ। ਪਰ ਆਪ ਨੂੰ ਖੂਹ ਤੋਂ ਬਾਹਰ ਸੁੱਕੇ ਕਪੜਿਆਂ ਵਿਚ ਬੈਠਿਆਂ ਵੇਖ ਕੇ ਹੈਰਾਨ ਰਹਿ ਗਏ।

ਇਕ ਵਾਰੀ ਮੜ੍ਹੀਆਂ ਤੇ ਬੈਠੇ ਸਨ। ਜਦੋਂ ਹੂੰਘਰ ਦੇ ਨਾਲ ਸਾਹ ਬਾਹਰ ਆਵੇ ਤਾਂ ਲਿਸ਼ਕਾਰਾ ਪਵੇ ਤੇ ਜਦੋਂ ਸਾਹ ਅੰਦਰ ਹੋਵੇ ਤਾਂ ਰੋਸ਼ਨੀ ਬੁੱਝ ਜਾਵੇ। ਇਕ ਮੁਸਲਮਾਨ

ਇਹ ਜੋ ਬੁੱਝਦੀ-ਜੱਗਦੀ ਰੌਸ਼ਨੀ ਦੇਖ ਰਿਹਾ ਸੀ ਡਰ ਇਆ ਕਿ ਪਤਾ ਨਹੀਂ ਕਿਹੜੇ ਭੂਤਾਂ ਦਾ ਪਹਿਰਾ ਹੈ। ਉਸ ਦੀ ਉਤਸੁਕਤਾ ਨੇ ਉਸ ਨੂੰ ਅਗਾਂਹ ਵੱਧ ਕੇ ਵੇਖਣ ਲਈ ਮਜਬੂਰ ਕਰ ਦਿੱਤਾ। ਜਦੋਂ ਉਸ ਆਪ ਦਾ ਦਰਸ਼ਨ ਕੀਤਾ ਤਾਂ ਚਰਨਾਂ ਤੇ ਮੱਥਾ ਟੇਕ ਕੇ ਰੌਲਾ ਪਾਉਣ ਲੱਗ ਪਿਆ—"ਓ ਸੱਚਾ ਪੀਰ ਲੋਕੋ...ਦਰਸ਼ਨ ਕਰ ਲਓ।"

ਇਕ ਵਾਰੀ ਅਣਜਾਣੇ ਭੈਣ ਹੁਰਾਂ ਦੇ ਗੋਹਿਆਂ ਵਾਲੇ ਕਮਰੇ ਵਿਚ ਵੜ ਗਏ। ਭੈਣ ਹੁਰਾਂ ਨੂੰ ਪਤਾ ਨਾ ਲਗ ਸਕਿਆ। ਉਨ੍ਹਾਂ ਆਪਣੇ ਧਿਆਨ ਵਿਚ ਗੋਹੇ ਕੱਢ ਕੇ ਕੁੰਡਾ ਮਾਰ ਦਿੱਤਾ ਤੇ ਜਦੋਂ ਸਵੇਰੇ ਹੁੰਘਰ ਦੀ ਆਵਾਜ਼ ਸੁਣੀ ਤਾਂ ਆਪ ਦੇ ਅੰਦਰ ਡੱਕੇ ਜਾਣ ਬਾਰੇ ਪਤਾ ਲਗਾ। ਝਟਪਟ ਬੂਹਾ ਖੋਲ੍ਹਿਆ ਅਤੇ ਬੜੇ ਹੀ ਪਛਤਾਏ।

ਇਕ ਵਾਰੀ ਆਪ ਕਿਲ੍ਹੇ ਲਾਗੇ ਬੈਠੇ ਹੋਏ ਸਨ। ਮੈਲਾ ਜਿਹਾ ਕੁੜਤਾ ਜਿਸਦੀ ਇਕ ਬਾਂਹ ਨਾਲ ਨਹੀਂ ਸੀ ਤੇ ਜੋ ਪਿੱਠ ਤੋਂ ਫੱਟਿਆ ਹੋਇਆ ਸੀ ਆਪ ਨੇ ਪਹਿਨਿਆ ਹੋਇਆ ਸੀ। ਹੁੰਘਰ ਚਲ ਰਹੀ ਸੀ ਅਤੇ ਸੇਵਾ ਵਿਚ ਬੇਬੇ ਤੇਜ ਕੌਰ ਜੀ ਸਨ। ਆਪ ਦੇ ਦੂਰ ਨੇੜੇ ਹੋਰ ਭੀ ਕਈ ਸਰੀਰ ਬੈਠੇ ਹੋਏ ਆਪ ਵੱਲ ਵੇਖ ਵੇਖ ਕੇ ਬਚਨ ਕਰ ਰਹੇ ਸਨ—"ਇਸਨੇ ਆਪਣੇ ਪਿਉ ਦੀ ਸਾਰੀ ਜਾਇਦਾਦ ਗੁਆ ਕੇ ਦਿਲ ਨੂੰ ਵਿਰੰਗ ਲਾ ਲਿਆ ਹੈ। ਹੂੰ...ਹੂੰ ਦੀ ਐਸੀ ਬੀਮਾਰੀ ਲਗੀ ਹੈ ਕਿ ਰੋਟੀ ਪਾਣੀ ਵੀ ਨਹੀਂ ਖਾ ਸਕਦਾ ਤੇ ਨਾਂ ਹੀ ਇਹ ਬਿਮਾਰੀ ਠੀਕ ਹੁੰਦੀ ਜਾਪਦੀ ਹੈ। ਵਿਚਾਰੇ ਘਰਦਿਆਂ ਤੇ ਬਿਪਤਾ ਬਣੀ ਹੋਈ ਹੈ।"

ਅਜੇ ਇਹ ਬਚਨ ਖਤਮ ਨਹੀਂ ਸੀ ਹੋਇਆ ਕਿ ਘੁੰਮਦੇ-ਘੁੰਮਾਂਦੇ ਸੰਤ ਕੇਸਰ ਸਿੰਘ ਜੀ ਚੁਵਿੰਡੇ ਵਾਲੇ* ਉਥੇ ਪਹੁੰਚ ਗਏ ਤੇ ਇਹ ਬਚਨ ਉਨ੍ਹਾਂ ਵੀ ਸੁਣ ਲਿਆ। ਉਹ ਵੀ ਹਰ ਵੇਲੇ ਭਜਨ ਵਿਚ ਮਸਤ ਰਹਿੰਦੇ ਸਨ ਅਤੇ ਬਹੁਤ ਘੱਟ ਬੋਲਦੇ ਸਨ ਪਰ ਜੋ ਬੋਲ ਮੂੰਹੋਂ ਕੱਢਦੇ ਸਨ ਉਹ ਪੂਰਾ ਹੋ ਕੇ ਰਹਿੰਦਾ ਸੀ। ਲੋਕਾਂ ਦੀਆਂ ਗਲਾਂ ਸੁਣ ਕੇ ਉਹ ਬੇਬੇ ਤੇਜ ਕੌਰ ਜੀ ਦੇ ਕੋਲ ਜਾ ਕੇ ਬੇਬੇ ਹੁਰਾਂ ਨੂੰ ਕਹਿਣ ਲਗੇ—"ਤੇਜ ਕੌਰੇ ਲੋਕਾਂ ਦੀਆਂ ਗੱਲਾਂ ਸੁਣ ਕੇ ਲੋਕਾਂ ਦੇ ਮਗਰ ਨਾ ਲਗੀਂ। ਇਨ੍ਹਾਂ ਦੀ ਬਾਂਹ ਨਾ ਛੱਡੀਂ। ਇਹ ਬਨਾਵਟੀ ਚੀਜ਼ ਨਹੀਂ। ਇਹ ਵੱਡੀ ਖੇਡ ਦਰਗਾਹ ਵਿਚੋਂ ਆਈ ਏ। ਸਮਾਂ ਆਵੇਗਾ ਚਾਰੇ ਕੂੰਟਾਂ ਇਨ੍ਹਾਂ ਦੇ ਚਰਨਾਂ ਤੇ ਨਮਸਕਾਰ ਕਰਨਗੀਆਂ।"

ਖਾਣ-ਪੀਣ ਵਲੋਂ ਲਾਪਰਵਾਹੀ ਹੋਣ ਕਰਕੇ ਇਨ੍ਹਾਂ ਦਿਨਾਂ ਵਿਚ ਸਰੀਰਕ

---

* ਸੰਤ ਕੇਸਰ ਸਿੰਘ ਜੀ ਚੁਵਿੰਡੇ ਵਾਲੇ ਸਾਢੇ ਛੇ ਫੁਟ ਲੰਮੇ, ਜਵਾਨ, ਬੜੇ ਮਸ਼ਹੂਰ ਤੇ ਬੰਦਗੀ ਵਾਲੇ ਸਾਧ ਸਨ। ਉਨ੍ਹਾਂ ਦਾ ਸਾਰੀ ਰਾਤ ਦਾ ਚੌਕੜਾ ਹੁੰਦਾ ਸੀ ਅਤੇ ਉਹ ਪੱਘੂੜੇ ਜਿੱਡਾ ਮੰਜਾ ਹੀ ਲੈਂਦੇ ਸਨ ਤਾਂ ਕਿ ਲੱਤਾਂ ਸਿੱਧੀਆਂ ਨਾ ਹੋ ਸਕਣ ਤੇ ਨੀਂਦ ਨਾ ਆ ਸਕੇ। ਸਰਦੀਆਂ ਗਰਮੀਆਂ ਵਿਚ ਸਿਰਫ਼ ਦੋ ਕਛਹਿਰੇ, ਇਕ ਚਾਦਰ ਤੇ ਇਕ ਪਰਨਾ ਹੀ ਉਨ੍ਹਾਂ ਦਾ ਪਹਿਰਾਵਾ ਹੁੰਦਾ। ਸ਼ਾਹ ਹੁਕਮ ਸਿੰਘ ਦੇ ਘਰ ਜਾ ਕੇ ਤਿੰਨ ਮਣ ਦੀ ਗਾਗਰ ਸਿਰ ਤੇ ਚੁੱਕ ਕੇ ਡੰਗਰਾਂ ਨੂੰ ਪਾਣੀ ਪਿਲਾਉਣ, ਟੁੱਟੇ ਨਾਲੇ ਦੀ ਲੀਰ ਨੂੰ ਤੇਲ ਵਿਚ ਭਿਉਂ ਕੇ ਡੰਗਰਾਂ ਦੇ ਸਿੰਗਾਂ ਦੇ ਜੋੜਾਂ ਵਿਚ ਤੇਲ ਮਲਣ ਦੀਆਂ ਕਈ ਮਸ਼ਹੂਰ ਸਾਖੀਆਂ ਉਨ੍ਹਾਂ ਦੀਆਂ ਮਿਲਦੀਆਂ ਹਨ।

ਕੰਮਜ਼ੋਰੀ ਬਹੁਤ ਵੱਧ ਗਈ। ਇਕ ਦਿਨ ਆਪ ਗਲੀ ਵਿਚੋਂ ਲੰਘ ਰਹੇ ਸਨ। ਕਈ ਦਿਨਾਂ ਤੋਂ ਨਿਰਾਹਾਰ ਰਹਿਣ ਕਰਕੇ ਤੁਰਨ ਫਿਰਨ ਵਿਚ ਤਕਲੀਫ ਮਹਿਸੂਸ ਹੋਈ। ਸਰੀਰ ਆਪਣਾ ਭਾਰ ਆਪ ਹੀ ਨ ਝੱਲ ਸਕਿਆ ਤੇ ਆਪ ਡਿਗਣ ਲਗੇ। ਸਾਮ੍ਹਣੇ ਕੰਧ ਸੀ। ਡਿੱਗਣ ਤੋਂ ਬਚਣ ਲਈ ਆਪ ਨੇ ਉਸ ਕੰਧ ਦਾ ਆਸਰਾ ਲੈਣ ਲਈ ਹੱਥ ਵਧਾਇਆ। ਉਸੇ ਵਕਤ ਅੰਦਰੋਂ ਪ੍ਰਮੇਸਰੀ ਕਾਰ ਬੋਲੀ—"ਸਾਰੇ ਆਸਰੇ ਛੱਡ ਕੇ ਹੁਣ ਕੰਧ ਦਾ ਆਸਰਾ ਲੈਣ ਲਗੇ ਹੋ......?"

ਆਵਾਜ਼ ਸੁਣਦੇ ਸਾਰ ਹੀ ਆਪ ਨੇ ਅਗਾਂਹ ਵਧਿਆ ਹੋਇਆ ਹੱਥ ਪਿੱਛੇ ਖਿੱਚ ਲਿਆ ਤੇ ਸਰੀਰ ਜਿਥੇ ਡਿੱਗਦਾ ਸੀ ਡਿੱਗ ਜਾਣ ਦਿੱਤਾ।

ਬਾਰ੍ਹਾਂ ਸਾਲ ਨਾਮ ਦੀ ਜ਼ਬਰਦਸਤ ਮਸਤੀ ਰਹੀ। ਇਸ ਦੌਰਾਨ ਆਪ ਨੂੰ ਕਿਸੇ ਕਿਸਮ ਦੀ ਹੋਸ਼ ਨਾ ਰਹੀ। ਪੰਜ ਪੰਜ ਫੁਟ ਲੰਬੀਆਂ ਜਟਾਵਾਂ ਹੋ ਗਈਆਂ, ਇੰਚ ਇੰਚ ਨਹੁੰ ਵੱਧ ਗਏ, ਇਸ਼ਨਾਨ-ਪਾਣੀ ਦੀ ਕੋਈ ਸੁਰਤ ਨਾ ਰਹੀ। ਹਰ ਵੇਲੇ ਹੂੰਘਰ ਚਲਦੀ ਹੋਣੀ ਤੇ ਨੇਤ੍ਰ ਖੁਲ੍ਹੇ ਰਹਿਣੇ। ਪਰ ਖੁਲ੍ਹੇ ਨੇਤ੍ਰਾਂ ਨੇ ਨਾ ਘਰ ਦੇ ਸੰਬੰਧੀ ਪਛਾਣਨੇ ਤੇ ਨਾ ਦੁਨਿਆਵੀ ਲੋਕ। ਮਗਰੋਂ ਜਦੋਂ ਮਸਤੀ ਦਾ ਪਹਿਰਾ ਕੁਝ ਘੱਟਿਆ ਤਾਂ ਆਪ ਨੇ ਘਰ ਰਹਿਣਾ ਸ਼ੁਰੂ ਕਰ ਦਿੱਤਾ, ਪਰੰਤੂ ਕਿਸੇ ਨਾਲ ਬਚਨ ਨਹੀਂ ਸਨ ਕਰਦੇ ਤੇ ਅਕਸਰ ਹੂੰਘਰ ਵੀ ਚਲਦੀ ਰਹਿੰਦੀ ਸੀ। ਕਦੇ ਆਪਣੇ ਆਪ ਵਿਚ ਹੋਣਾ ਤਾਂ ਘਰੋਂ ਘੋੜੀ ਖੋਲ੍ਹ ਲੈਣੀ ਅਤੇ ਬਿਨਾਂ ਲਗਾਮ ਪਾਏ ਉਸ ਉਤੇ ਬੈਠ ਜਾਣਾ। ਘੋੜੀ ਨੇ ਬਗੈਰ ਕਿਸੇ ਇਸ਼ਾਰੇ ਤੋਂ ਆਪ ਨੂੰ ਲੈ ਕੇ ਜਾਣਾ ਤੇ ਤਿੰਨ-ਚਾਰ ਪਿੰਡ ਘੁੰਮਾ ਕੇ ਸ਼ਾਮ ਨੂੰ ਘਰ ਵਾਪਸ ਲੈ ਆਉਣਾ। ਅਗਲੇ ਦਿਨ ਫੇਰ ਘੋੜੀ ਨੇ ਨਵੇਂ ਪਿੰਡਾਂ ਨੂੰ ਲੈ ਜਾਣਾ ਤੇ ਸ਼ਾਮਾਂ ਨੂੰ ਮੋੜ ਲਿਆਉਣਾ। ਆਪ ਦੀ ਸਖਤ ਬੰਦਗੀ ਦੀਆਂ ਧੁੰਮਾਂ ਚਾਰ-ਚੁਫੇਰੇ ਪੈ ਚੁੱਕੀਆਂ ਸਨ! ਜਿਸ ਪਾਸਿਉਂ ਵੀ ਘੋੜੀ ਲੰਘਦੀ ਲੋਕ ਕੰਮ-ਕਾਰ ਛੱਡ ਕੇ ਆਪ ਦੇ ਸਤਿਕਾਰ ਵਿਚ ਹੱਥ ਜੋੜ ਕੇ ਖਲੋ ਜਾਂਦੇ।

ਹੌਲੀ ਹੌਲੀ ਆਪ ਦੀ ਬਿਰਤੀ ਠੀਕ ਹੋਣੀ ਸ਼ੁਰੂ ਹੋ ਗਈ ਪਰੰਤੂ ਦੁਨੀਆਂ ਵਲੋਂ ਬੇਪਰਵਾਹੀ ਉਸੇ ਤਰ੍ਹਾਂ ਰਹੀ। ਨੇਤ੍ਰ ਹਰ ਵੇਲੇ ਨਾਮ ਦੀ ਮਸਤੀ ਨਾਲ ਭਰੇ ਰਹਿਣੇ ਅਤੇ ਰਸਨਾਂ ਤੋਂ ਭੀ ਬਹੁਤ ਘੱਟ ਬਚਨ ਕਰਨੇ।

ਮਸਤੀ ਦੇ ਦਿਨਾਂ ਵਿਚ ਆਪ ਦੀ ਸੇਵਾ ਭਾਈ ਲੱਧਾ ਸਿੰਘ ਜੀ ਨੇ ਅਤੇ ਬੇਬੇ ਤੇਜ ਕੌਰ ਹੁਰਾਂ ਕੀਤੀ। ਭਾਈ ਲੱਧਾ ਸਿੰਘ ਜੀ ਨੇ ਹਰ ਵੇਲੇ ਆਪ ਦੇ ਨਾਲ ਰਹਿਣਾ। ਉਨ੍ਹਾਂ ਹੀ ਆਪ ਨੂੰ ਇਸ਼ਨਾਨ ਪਾਣੀ ਕਰਾਉਣਾ ਅਤੇ ਬਸਤ੍ਰ ਬਦਲਣੇ। ਬਾਕੀ ਵੀ ਸਭ ਤਰ੍ਹਾਂ ਦਾ ਧਿਆਨ ਰਖਣਾ। ਬੇਬੇ ਤੇਜ ਕੌਰ ਜੀ ਦੀ ਸੇਵਾ ਬਾਰੇ ਕਹਿਣਾ ਹੀ ਕੀ! ਉਹ ਤਾਂ ਸਾਰੀ ਉਮਰ ਸੇਵਾ ਦੇ ਪੁੰਜ ਹੀ ਬਣੇ ਰਹੇ।

# ਦੂਜਾ ਕਾਂਡ

## ਪੰਜਾ ਵਿਕਾਰਾਂ ਉਤੇ ਜਿੱਤ ਤੇ ਅਕਾਲ-ਪੁਰਖ ਦੇ ਦਰਸ਼ਨ

ਜਿਸ ਘਰ ਨਾਮ ਦਾ ਨਿਵਾਸ ਹੋ ਜਾਂਦਾ ਹੈ ਉਸ ਦੇ ਆਲੇ-ਦੁਆਲੇ ਪਵਿੱਤ੍ਰਤਾ ਸ਼ੀਤਲਤਾ ਅਤੇ ਕੋਮਲਤਾ ਦਾ ਪ੍ਰਕਾਸ਼ ਹੋ ਜਾਂਦਾ ਹੈ। ਸੁਰਤ ਪ੍ਰਮੇਸਰ ਨਾਲ ਜੁੜ ਜਾਣ ਕਰਕੇ ਵਿਕਾਰ ਭਰਮਾਂ ਨਹੀਂ ਸਕਦੇ। ਨਾਮ ਪਾਪਾਂ ਦੀ ਹੋਂਦ ਮਿਟਾ ਦੇਂਦਾ ਹੈ ਅਤੇ ਹਰ ਸਮੇਂ ਅਨਹਦ ਨਾਦ ਵਿਚ ਮਸਤ ਰੂਹ ਨੂੰ ਪ੍ਰਮੇਸਰ ਦਾ ਵਿਛੋੜਾ ਨਹੀਂ ਜਾਪਦਾ। ਪਰ ਨਾਮ ਦੀ ਪ੍ਰੀਤ ਜਿੰਨੀ ਸੱਚੀ ਤੇ ਸੁੱਚੀ ਹੈ ਓਨੀ ਹੀ ਔਖੀ ਵੀ। ਕਲਜੁਗ ਵਿਚ ਨਾਮ ਵਾਲੇ ਪਾਸੇ ਹੀ ਮਨ ਦਾ ਲਗਾਨਾ ਕਠਿਨ ਹੈ ਤੇ ਸਾਧਨਾਂ ਹੋਰ ਭੀ ਕਠਿਨ। ਵਾਲੋਂ ਪਤਲੀ ਤੇ ਤਲਵਾਰ ਦੀ ਧਾਰ ਨਾਲੋਂ ਤਿੱਖੀ ਹਦਾਇਤ ਭਰੀ ਬੰਦਗੀ ਦੇ ਰਾਹ ਉੱਤੇ ਤੁਰਨ ਦਾ ਹਿਮਾਂਤੜ-ਸਾਧੜ ਹੌਂਸਲਾ ਹੀ ਨਹੀਂ ਕਰ ਸਕਦੇ। ਜੇ ਜੋਰੀਂ ਕੋਈ ਤੁਰ ਵੀ ਪਵੇ ਤਾਂ ਮਨ ਦੀ ਚੰਚਲਤਾ ਦ੍ਰਿੜਤਾ ਨੂੰ ਥਿੜਕਾ ਦੇਂਦੀ ਹੈ। ਵਿਰਲੇ ਹੀ ਇਸ ਰਾਹ ਉੱਤੇ ਪੂਰੇ ਉੱਤਰਦੇ ਹਨ ਅਤੇ ਉਨ੍ਹਾਂ ਵਿਰਲਿਆਂ ਵਿਚੋਂ ਆਪ ਸਿਰ-ਮੌਰ ਸਨ।

ਕਠਿਨ ਬੰਦਗੀ ਤੇ ਮਸਤੀ ਮਗਰੋਂ ਆਪ ਨੂੰ ਵਿਕਾਰਾਂ ਨੂੰ ਜਿੱਤਨ ਵਾਸਤੇ ਕਿਸੇ ਤਰ੍ਹਾਂ ਦਾ ਉਚੇਚ ਨਹੀਂ ਕਰਨਾ ਪਿਆ। ਨਿਰਲੇਪਤਾ ਆਪਣੇ-ਆਪ ਹੀ ਹਾਸਲ ਹੋ ਗਈ ਕਿਉਂਕਿ ਹਿਰਦੇ ਵਿਚ ਨਾਮ ਦੀ ਜੋਤ ਜਗਦੀ ਸੀ, ਗਿਆਨ ਦਾ ਪ੍ਰਕਾਸ਼ ਸੀ ਤੇ ਅਨਹਦ ਨਾਦ ਦੇ ਝੁਣਕਾਰੇ ਸਨ। ਫੇਰ ਪੰਜੇ ਵਿਕਾਰ ਤੇ ਹਉਮੈ ਕਿਸ ਤਰਾਂ ਠਹਿਰ ਸਕਦੇ ਸਨ...? ਨਿਸ਼ਚੇ ਹੀ ਦ੍ਰਿੜਤਾ ਵੇਖ ਕੇ ਉਹ ਤਾਂ ਮਸਤੀ ਦੇ ਵੇਲੇ ਹੀ ਆਪ ਨੂੰ ਆਜ਼ਾਦੀ ਦੇ ਕੇ ਚਲੇ ਗਏ ਸਨ। ਆਸਾ ਦੀ ਵਾਰ ਵਿਚ ਸਾਹਿਬ ਪਹਿਲੀ ਪਾਤਸ਼ਾਹੀ ਨੇ ਕਲਜੁਗ ਬਾਰੇ ਦੱਸਦਿਆ ਲਿਖਿਆ ਹੈ ਕਿ ਉਸ ਦਾ ਅਗਨ ਦਾ ਰੱਥ ਹੈ, ਤੇ ਰਥਵਾਨ ਝੂਠ ਹੈ। ਕਾਮ, ਕਰੋਧ, ਲੋਭ, ਮੋਹ, ਹੰਕਾਰ ਉਸ ਦੇ ਜੋਧੇ ਸਨ। ਇਹ ਹੀ ਨਹੀਂ ਮਾਇਆ ਦਾ ਜਾਦੂ ਵੀ ਉਸ ਕੋਲ ਹੈ...? ਇਸ ਤੋਂ ਬਚਨਾ ਮੁਸ਼ਕਲ ਹੈ। ਪਰੰਤੂ ਬੰਦਗੀ ਦੀ ਲਗਨ ਨੇ ਮੁਢੋਂ ਹੀ ਆਪ ਨੂੰ ਜੀਆਂ ਦੀ ਸ਼ਰੇਣੀ ਤੋਂ ਉੱਚਾ ਅਹੁੱਦਾ ਦੇ ਦਿਤਾ ਸੀ। ਬਚਪਨ ਤੋਂ ਹੀ ਆਪ ਨੂੰ ਬਾਬਾ ਜੀ ਦੀ ਅਮੋਲਕ ਸੰਗਤ ਮਿਲੀ ਅਤੇ ਆਪ ਨੇ ਉਨ੍ਹਾਂ ਦੇ ਬਚਨਾਂ ਨੂੰ ਬੜੇ ਸ਼ੌਕ ਨਾਲ ਪੂਰਾ ਪੂਰਾ ਕਮਾਉਣ ਦੀ ਕੋਸ਼ਸ਼ ਕੀਤੀ। ਆਪ ਨੂੰ ਬਾਬਾ ਜੀ ਦਾ ਉਪਦੇਸ਼ ਸੀ ਕਿ ਝੂਠ ਨਹੀਂ ਬੋਲਣਾ। ਉਸੇ ਉਪਦੇਸ਼ ਨੂੰ ਆਪਣੇ ਸਿਰ ਮੱਥੇ ਮੰਨਦਿਆਂ ਹੋਇਆਂ ਦੱਸ ਹਜ਼ਾਰ ਦੀ ਬਜਾਜ਼ੀ ਵੇਚ ਕੇ ਮੇਲਾ ਕਰਵਾ ਦਿੱਤਾ। ਇਹ ਕਲਜੁਗ ਦੀ ਪਹਿਲੀ ਵੱਡੀ ਹਾਰ ਸੀ।

ਬਾਬਾ ਜੀ ਦੇ ਨਾਲ ਆਪ ਹਰ ਥਾਂ ਆਇਆ-ਜਾਇਆ ਕਰਦੇ ਸਨ। ਇਕ ਵਾਰੀ ਆਪ ਬਾਬਾ ਜੀ ਦੇ ਨਾਲ ਬਾਬਾ ਜ਼ਮੀਤ ਸਿੰਘ ਦੇ ਡੇਰੇ, ਜੋ ਕਿ ਕਿਲ੍ਹੇ ਤੋਂ ਦੱਸ ਕੁ ਮੀਲ ਦੂਰ ਸੀ, ਗਏ। ਉਥੇ ਹੋਰ ਵੀ ਕਈ ਤਗੜੇ ਸਾਧ ਬੈਠੇ ਸਨ। ਅਚਨਚੇਤ ਬਾਬਾ ਜ਼ਮੀਤ ਸਿੰਘ ਜੀ ਨੇ ਸਵਾਲ ਕੀਤਾ-"ਏਥੇ ਜੋ ਕੋਈ ਪੰਜਾ ਦੀ ਪਕੜ ਤੋਂ ਬਾਹਰ ਹੈ ਉਹ ਹੱਥ ਉੱਚਾ ਕਰੇ...।"

ਉਸ ਮੌਕੇ ਸਿਵਾਏ ਬਾਬਾ ਮੱਲਾ ਜੀ ਤੋਂ ਕਿਸੇ ਦੀ ਬਾਂਹ ਉੱਚੀ ਨਾਂ ਹੋਈ। ਬਾਬਾ ਜ਼ਮੀਤ ਸਿੰਘ ਜੀ ਨੇ ਬੜੀ ਹੈਰਾਨੀ ਨਾਲ ਬਾਬਾ ਮੱਲਾ ਜੀ ਨੂੰ ਪੁਛਿਆ-"ਅਸੀਂ ਬਿਰਧ ਅਵਸਥਾ ਦੇ ਨੇੜੇ-ਤੇੜੇ ਪਹੁੰਚਕੇ ਵੀ ਇਨ੍ਹਾਂ ਦੀ ਪਕੜ ਚੋਂ ਛੁਟ ਨਹੀਂ ਸਕੇ ਤੁਸੀਂ ਇਨ੍ਹੀ ਜਲਦੀ ਕਿਸ ਤਰ੍ਹਾਂ ਇਨਾ ਨੂੰ ਜਿੱਤ ਲਿਆ...?

"ਸਭ ਮਹਾਰਾਜ ਦੀ ਦਇਆ ਹੈ...।" ਬਾਬਾ ਮੱਲਾ ਜੀ ਨੇ ਜਵਾਬ ਦਿਤਾ ਉਨ੍ਹਾਂ ਜਵਾਬ ਵਿਚ ਮਾਣ ਦੀ ਜਾਂ ਹੰਕਾਰ ਦੀ ਜ਼ਰਾ ਜਿੰਨੀ ਬੋ ਨਹੀਂ ਸੀ।

ਆਪ ਦੀ ਨਜ਼ਰ ਵਿਚ ਬਾਬਾ ਜੀ ਦੀ ਸਖਸ਼ਿਅਤ ਹੋਰ ਭੀ ਉੱਚੀ ਹੋ ਗਈ। ਜਿੰਨਾ ਜਿੰਨਾ ਜ਼ਿਆਦਾ ਆਪ ਉਨ੍ਹਾਂ ਦੇ ਨਾਲ ਰਹੇ ਉਨਾ ਹੀ ਜ਼ਿਆਦਾ ਉਨ੍ਹਾਂ ਦੀ ਨਿਰਲੇਪਤਾ ਨੇ ਆਪ ਦੇ ਹਿਰਦੇ ਤੇ ਅਸਰ ਕੀਤਾ। ਬਾਬਾ ਜੀ ਦੇ ਬਚਨ ਕਮਾਉਣ ਤੇ ਅਲੌਕਕ ਸੰਗਤ ਸਦਕਾ ਆਪ ਨੂੰ ਨਾਮ ਨਾਲ ਪ੍ਰੀਤ ਹੋ ਗਈ ਜੋ ਦਿਨ-ਬਦਿਨ ਵੱਧਦੀ ਹੀ ਗਈ।

ਬਾਬਾ ਜੀ ਦੇ ਨਾ ਰਹਿਣ ਮਗਰੋਂ ਵੀ ਆਪ ਨੇ ਉਨ੍ਹਾਂ ਦਾ ਕੋਈ ਬਚਨ ਨਹੀਂ ਥੱਲਿਆ ਸਗੋਂ ਉਨ੍ਹਾਂ ਦੇ ਪੂਰਨਿਆਂ ਉੱਤੇ ਹੀ ਚੱਲੇ । ਉਨ੍ਹਾਂ ਵਾਂਗੂ ਦੁਨੀਆਂ ਵਿਚ ਰਹਿੰਦੇ ਹੋਏ ਕਮਲ ਦੀ ਤਰ੍ਹਾਂ ਪਵਿਤ੍ਰ ਤੇ ਬੇਦਾਗ ਰਹੇ। ਕਲਜੁਗ ਵਿਚ ਸਤਿਜੁਗ ਭੋਗਦੇ ਭੋਗਦੇ 'ਬ੍ਰਹਮ ਗਿਆਨੀ ਆਪ ਪ੍ਰਮੇਸ਼ਰ' ਦੀ ਪਦਵੀ ਨੂੰ ਪ੍ਰਾਪਤ ਕਰ ਲਿਆ।

ਮਸਤੀ ਤੋਂ ਕੁੱਝ ਦੇਰ ਪਹਿਲਾਂ ਆਪ ਦਾ ਵਿਆਹ ਹੋਇਆ ਸੀ, ਬੇਬੇ ਤੇਜ ਕੌਰ ਜੀ ਉਦੋਂ ਛੋਟੀ ਅਵੱਸਥਾ ਵਿਚ ਸਨ, ਉਹ ਆਪ ਜੀ ਦੀਆਂ ਭੈਣਾਂ ਨਾਲ ਖੇਡਦੇ ਹੁੰਦੇ ਸਨ। ਇਕ ਦਿਨ ਉਨ੍ਹਾਂ ਨੂੰ ਭੈਣਾਂ ਨਾਲ ਖੇਡਦਿਆਂ ਵੇਖ ਕੇ ਆਪ ਕਹਿਣ ਲਗੇ—"ਇਹ ਸਾਨੂੰ ਭੈਣਾਂ ਵਾਂਗੂੰ ਹੀ ਜਾਪਦੇ ਹਨ।"

ਬੇਬੇ ਜੀ ਸ਼ੁਰੂ-ਸ਼ੁਰੂ ਵਿਚ ਆਪਣੇ ਪਤਨੀ ਰੂਪ ਵਿਚ ਨ ਕਬੂਲੇ ਜਾਣ ਕਾਰਣ ਬੜੇ ਉਦਾਸ ਰਹਿੰਦੇ ਸਨ। ਬੇਬੇ ਜੀ ਦੀ ਇਹ ਉਦਾਸੀ ਨਾ ਭੈਣਾਂ ਤੋਂ ਲੁਕੀ ਰਹੀ ਨਾ ਮਾਤਾ ਜੀ ਕੋਲੋਂ। ਪਰ ਉਹ ਇਸ ਮਾਮਲੇ ਵਿਚ ਕੁੱਝ ਕਰ ਵੀ ਨਹੀਂ ਸਕਦੇ ਸਨ। ਨਾ ਹੀ ਬੇਬੇ ਤੇਜ ਕੌਰ ਹੁਰਾਂ ਦਾ ਕੋਈ ਦੁਖ ਵੰਡਾ ਸਕਦਾ ਸੀ। ਬੇਬੇ ਜੀ ਦੇ ਹਿੱਸੇ ਸਿਰਫ ਸੇਵਾ ਆਈ ਜੋ ਮਸਤੀ ਵੇਲੇ ਅਤੇ ਉਸ ਤੋਂ ਮਗਰੋਂ ਉਨ੍ਹਾਂ ਵੱਧ ਤੋਂ ਵੱਧ ਕੀਤੀ। ਮਸਤੀ ਮਗਰੋਂ ਜਦੋਂ ਆਪ ਦੀ ਬਿਰਤ ਕੁੱਝ ਠੀਕ ਹੋਈ ਤਾਂ ਇਕ ਦਿਨ ਆਪ ਬੇਬੇ ਜੀ ਨੂੰ ਉਦਾਸ ਵੇਖਕੇ ਕਹਿਣ ਲਗੇ—"ਤੇਜ ਕੌਰੇ ਅਜੇ ਆਪ ਦਾ ਜਵਾਨੀ ਦਾ ਸਮਾਂ ਹੈ। ਜੇਕਰ ਆਪ ਨੇ ਦੁਨੀਆਂ ਦੀ ਕਾਰ ਕਰਨੀ ਹੈ ਤਾਂ ਕਿੱਧਰੇ ਹੋਰ ਬੈਠ ਜਾਓ।" ਮਤਲਬ ਸਾਫ ਸੀ ਕਿ ਦੂਜਾ ਵਿਆਹ ਕਰ ਲਵੋ। ਬੇਬੇ ਜੀ ਸੁਣ ਕੇ ਰੋਣ ਲਗ ਪਏ ਤੇ ਰੋਂਦਿਆਂ ਰੋਂਦਿਆਂ

ਜਵਾਬ ਦਿੱਤਾ—"ਇਹ ਕਿਸ ਤਰ੍ਹਾਂ ਹੋ ਸਕਦਾ ਹੈ...? ਅਸੀਂ ਆਪ ਦੇ ਨਾਲ ਹੀ ਰਹਾਂਗੇ।"

ਆਪ ਨੇ ਫ਼ਰਮਾਇਆ—"ਜੇਕਰ ਸਾਡੇ ਨਾਲ ਹੀ ਰਹਿਣਾ ਹੈ ਤਾਂ ਸੰਗਤ ਦੇ ਜੂਠੇ ਭਾਂਡੇ ਮਾਂਜਣੇ ਪੈਣਗੇ। ਲੰਗਰ ਦੀ ਸੇਵਾ ਕਰਨੀ ਪਵੇਗੀ...।"

"ਮਨਜ਼ੂਰ ਹੈ। ਬੇਬੇ ਜੀ ਬੋਲੇ—ਆਪ ਦੇ ਚਰਨਾਂ ਵਿਚ ਰਹਾਂਗੇ ਤੇ ਜੋ ਆਖੋਗੇ ਕਰਾਂਗੇ...।"

ਮਸਤੀ ਦੇ ਰੰਗ ਵਿਚ ਇਕ ਵਾਰ ਆਪ ਸੰਗਤਾਂ ਨਾਲ ਚੋਜ ਕਰਦੇ ਕਰਦੇ ਪਿੰਡੋਂ ਬਾਹਰ ਛੱਪੜ ਵਿਚ ਜਾ ਵੜੇ। ਮਗਰੇ-ਮਗਰ ਸੰਗਤ ਵੀ ਆਉਣ ਲਗੀ। ਬੇਬੇ ਜੀ ਵੀ ਸੰਗਤ ਦੇ ਨਾਲ ਸਨ। ਆਪ ਬੇਬੇ ਜੀ ਨੂੰ ਵੇਖ ਕੇ ਕਹਿਣ ਲਗੇ—"ਤੇਜ ਕੌਰੇ ਤੂੰ ਸਾਡੇ ਮਗਰ ਤਾਂ ਆਵੀਂ ਜਦੋਂ ਗ੍ਰਿਹਸਥ ਵਲੋਂ ਤੇਰਾ ਧਿਆਨ ਹੱਟ ਜਾਵੇ...।"

ਬੇਬੇ ਜੀ ਹੱਥ ਜੋੜ ਕੇ ਬੜੀ ਅਧੀਨਗੀ ਨਾਲ ਬੋਲੇ—ਆਪ ਦੇ ਦਰਸ਼ਨ ਤੇ ਸਾਧ-ਸੰਗਤ ਦੀ ਸੇਵਾ ਤੋਂ ਬਗੈਰ ਸਾਡਾ ਹੋਰ ਕੋਈ ਫੁਰਨਾ ਨਹੀ...।"

ਅਖੀਰ ਤਕ ਬੇਬੇ ਜੀ ਨੇ ਇਹ ਬਚਨ ਨਿਭਾਇਆ। ਲੰਗਰ ਤੇ ਭਾਂਡਿਆਂ ਦੀ ਸੇਵਾ ਕਰਦਿਆਂ ਹੋਇਆਂ ਉਨ੍ਹਾਂ ਨੂੰ ਸਵਾਹ ਨਾਲ ਭਰੇ ਬਸਤ੍ਰਾਂ ਨੂੰ ਬਦਲਣ ਦੀ ਵਿਹਲ ਵੀ ਨਾ ਲਗਦੀ। ਸਾਧ-ਸੰਗਤ ਦੀ ਟਹਿਲ ਸੇਵਾ ਨੇ ਹਿਰਦੇ ਅੰਦਰ ਠੰਡ ਪਾਉਣੀ ਸ਼ੁਰੂ ਕਰ ਦਿੱਤੀ ਤੇ ਹੌਲੀ ਹੌਲੀ ਉਨ੍ਹਾਂ ਦੀ ਪਤਨੀ ਰੂਪ ਵਿਚ ਨਾ ਸਵੀਕਾਰੇ ਜਾਣ ਦੀ ਉਦਾਸੀ ਵੀ ਦੂਰ ਹੋ ਗਈ।

ਹਜ਼ੂਰ ਬੇਬੇ ਜੀ ਦਾ ਪੂਰਾ ਸਤਿਕਾਰ ਕਰਦੇ। ਉਨ੍ਹਾਂ ਨੂੰ ਬੜੀਆਂ ਬੜੀਆਂ ਖੁਸ਼ੀਆਂ ਦੇਂਦੇ ਪਰ ਰਹਿੰਦੇ ਇਕ ਦਮ ਨਿਰਲੇਪ ਹੀ। ਇਕ ਵਾਰ ਦਾ ਪ੍ਰਸੰਗ ਹੈ ਕਿ ਬੇਬੇ ਜੀ ਦੇ ਨਾਲ ਆਪ ਸ੍ਰੀ ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ ਤੇ ਬੈਂਚ ਉਪਰ ਬੈਠੇ ਸਨ, ਇਕ ਮੰਗਤੇ ਨੇ ਆ ਕੇ ਆਪ ਅਗੇ ਹੱਥ ਪਸਾਰ ਦਿੱਤਾ। ਆਪ ਬੇਬੇ ਹੁਰਾਂ ਵੱਲ ਵੇਖ ਕੇ ਕਹਿਣ ਲਗੇ—"ਜੋ ਕੁਝ ਪੱਲੇ ਹੈ ਦਿਓ...।"

ਬੇਬੇ ਜੀ ਦੇ ਪੱਲੇ ਇਕ ਦੁਆਨੀ ਬੱਝੀ ਹੋਈ ਸੀ, ਉਨ੍ਹਾਂ ਖੋਲ੍ਹ ਕੇ ਮੰਗਤੇ ਨੂੰ ਫੜਾ ਦਿੱਤੀ ਤੇ ਨਾਲ ਹੀ ਉਨ੍ਹ ਦੀਆਂ ਅੱਖਾਂ ਭਰ ਆਈਆਂ। ਇਹ ਸੋਚ ਕੇ ਕਿ ਅਸੀਂ ਵਿਆਹ ਕਰਵਾਉਣ ਮਗਰੋਂ ਇਕ ਦੁਆਨੀ ਕੋਲ ਰੱਖਣ ਦੇ ਵੀ ਹੱਕਦਾਰ ਨਾ ਬਣੇ। ਅਥਰੂ ਪੂੰਝਦਿਆਂ ਉਨ੍ਹਾਂ ਬੜੇ ਤਰਲੇ ਨਾਲ ਆਪ ਜੀ ਨੂੰ ਪੁੱਛਿਆ—"ਅਸੀਂ ਏਨੇ ਜੋਗੇ ਵੀ ਨਹੀਂ ?" [ਕਿ ਇਕ ਦੁਆਨੀ ਕੋਲ ਰੱਖ ਲਈਏ ?]

ਉੱਤਰ ਵਿਚ ਆਪ ਫ਼ਰਮਾਉਣ ਲਗੇ—"ਇਥੇ ਮੋਹ ਦੀ ਕਾਰ ਨਹੀਂ। ਫ਼ਕੀਰੀ ਹੈ—ਦੁਨੀਆ ਨਹੀਂ। ਜੇਕਰ ਸਾਡੇ ਨਾਲ ਰਹਿਣਾ ਹੈ ਤਾਂ ਇਸੇ ਤਰ੍ਹਾਂ ਰਹਿਣਾ ਪਵੇਗਾ।"

ਆਪ ਬੜੇ ਸੁਹਣੇ-ਸੁਨੱਖੇ, ਉੱਚੇ-ਲੰਮੇ ਤੇ ਜਵਾਨ ਗਭਰੂ ਸਨ। ਛੇ ਫੁੱਟ ਲੰਮਾ ਕੱਦ, ਗੋਰਾ, ਰੰਗ, ਘੜੇ ਹੋਏ ਨੈਣ-ਨਕਸ਼ ਤੇ ਉਪਰੋਂ ਬੰਦਗੀ ਤੇ ਨੂਰ ਦਾ ਲਿਸ਼ਕਾਰਾ...। ਰੂਹਾਨੀ ਨੂਰ ਨਾਲ ਭੱਖਦੇ ਇਸ ਚੇਹਰੇ ਦੀ ਨਜ਼ਰ ਜਿਸ ਪਾਸੇ ਵੀ ਪੈ ਜਾਂਦੀ, ਉਸੇ ਪਾਸੇ

ਬਹਾਰ ਆ ਜਾਂਦੀ, ਜਿਸ ਆਤਮਾ ਨੂੰ ਛੂਹ ਜਾਂਦੀ ਉਸੇ ਵਿਚ ਨਾਮ ਦੀ ਜੋਤ ਜਗਣ ਲਗਦੀ। ਜਿਸ ਨੂੰ ਉਹ ਹੱਸ ਕੇ ਬੁਲਾਉਂਦੇ ਉਹ ਖੁਸ਼ੀ ਵਿਚ ਭੌਰ ਭੌਰਾ ਹੋ ਜਾਂਦਾ। ਜਿਸ ਉਤੇ ਉਹ ਦਇਆ ਕਰਦੇ ਉਸਦੀ ਝੋਲੀ ਛੋਟੀ ਹੋ ਜਾਂਦੀ। ਜਿਸ ਨੂੰ ਬਖਸ਼ੀਸ਼ਾਂ ਨਾਲ ਨਿਵਾਜਦੇ ਉਹ ਸਦਾ ਲਈ ਆਪ ਦਾ ਕੈਦੀ ਬਣ ਜਾਂਦਾ। ਐਸਾ ਨੂਰ ਸੀ ਕਿ ਕੋਈ ਝੱਲ ਨਹੀਂ ਸੀ ਸਕਦਾ। ਕੀ ਮਜ਼ਾਲ ਕਿ ਕੋਈ ਸਿੱਧੀ ਨਜ਼ਰ ਮਿਲਾ ਕੇ ਆਪ ਵੱਲ ਵੇਖ ਸਕੇ ! ਇਸ ਪਰਮ ਸੁੰਦਰ, ਅਤਿਅੰਤ ਦਿਆਲੂ, ਸਦਾ ਬਹਾਰ ਬਖਸ਼ੰਦੇ ਤੇ ਗ੍ਰੀਬਨਿਵਾਜ ਉਤੋਂ ਕਿਹੜਾ ਦਿਲ ਕੁਰਬਾਨ ਨਹੀਂ ਹੋ ਜਾਂਦਾ ਹੋਵੇਗਾ ? ਕਈਆਂ ਦਾ ਜਨਮ ਆਪ ਨੇ ਗੋਪੀਆਂ ਦਾ ਤੇ ਕਿਸੇ ਨੂੰ ਗੋਪੀਆਂ ਦੀ ਪੱਟਰਾਣੀ ਦੱਸਿਆ। ਤਰ੍ਹਾਂ-ਤਰ੍ਹਾਂ ਦੇ ਉਨਾਂ ਨਾਲ ਅਨੇਕਾਂ-ਅਨੇਕ ਕੌਤਕ ਕਰਦਿਆਂ ਹੋਇਆਂ ਆਪਦਾ ਨਾਮ ਦਾ ਆਸਣ ਉੱਚੇ ਤੋਂ ਉੱਚਾ ਹੁੰਦਾ ਗਿਆ। ਆਪਦੀ ਚੰਦਨ ਵਰਗੀ ਸਖਸ਼ਿਅਤ ਇੰਨੀ ਨਿਰਾਲੀ ਤੇ ਪ੍ਰਭਾਵਸ਼ਾਲੀ ਸੀ ਕਿ ਜੋ ਵੀ ਉਸ ਨਾਲ ਛੂਹ ਜਾਂਦਾ ਉਸੇ ਅੰਦਰੋਂ ਨਾਮ ਦੀ ਮਹਿਕ ਆਉਣ ਲਗ ਪੈਂਦੀ।

ਕਾਮ, ਕਰੋਧ, ਲੋਭ, ਮੋਹ, ਹੰਕਾਰ ਐਸੇ ਦੈਂਤ ਹਨ ਜੋ ਕਿਸੇ ਨੂੰ ਨਹੀਂ ਛੱਡਦੇ। ਜੀਆਂ ਲਈ ਇਨ੍ਹਾਂ ਤੋਂ ਛੁੱਟਨਾਂ ਅਸੰਭਵ ਹੈ। ਜੇ ਕੋਈ ਜਤੀ ਸਤੀ ਇਕ ਤੇ ਪੈਰ ਰਖਦਾ ਹੈ ਤਾਂ ਦੂਜੇ ਤੋਂ ਹਾਰ ਜਾਂਦਾ ਹੈ। ਦੋਹਾਂ ਨੂੰ ਜਿੱਤਦਾ ਹੈ ਤਾਂ ਤੀਜੇ ਤੋਂ ਛਲਿਆ ਜਾਂਦਾ ਹੈ ਹੰਕਾਰ ਦੀ ਜੜ੍ਹ ਵੱਢਣੀ ਹੋਰ ਭੀ ਔਖੀ ਪਰ ਜਿਸ ਉੱਤੇ ਪ੍ਰਮੇਸਰ ਦੀ ਖਾਸ ਮਿਹਰ ਹੋਵੇ ਉਸ ਨੂੰ ਕੌਣ ਹਰਾ ਸਕਦਾ ਹੈ।

ਕਿਸੇ ਨੇ ਆਪ ਨੂੰ ਅਜ ਤਕ ਕਰੋਧ ਵਿਚ ਨਹੀਂ ਵੇਖਿਆ। ਜਿਸ ਨੇ ਜਦੋਂ ਵੀ ਦਰਸ਼ਨ ਕੀਤਾ ਖੁਸ਼ੀਆਂ ਤੇ ਬਰਕਤਾਂ ਵਾਪਸ ਲੈ ਕੇ ਮੁੜਿਆ। ਜਿਸ ਸਿਰ ਤੇ ਇਕ ਵਾਰ ਆਪਦਾ ਮਿਹਰਾਂ ਭਰਿਆ ਹੱਥ ਹੋਇਆ, ਉਹ ਮੁੜ ਨਾ ਡੋਲਿਆ। ਹਮੇਸ਼ਾ-ਹਮੇਸ਼ਾ ਪਰਮ ਦਿਆਲੂ ਤੇ ਅਤਿਅੰਤ ਪ੍ਰਸੰਨ। ਦੁਖੀਆਂ ਦੇ ਦਰਦ ਹਟਾ ਕੇ ਖੁਸ਼ੀਆਂ ਦੇ ਖੇੜੇ ਲਾ ਛੱਡਣੇ। ਜਦੋਂ ਕਦੇ ਕਰੋਧ ਆਇਆ ਤਾਂ ਦੂਜਿਆਂ ਦੇ ਹਿੱਤ ਵਾਸਤੇ ਹੀ ਅਤੇ ਦੂਜੇ ਪਲ ਵਿਚ ਹੀ ਆਪ ਨੂੰ ਸਭਨਾਂ ਨੇ ਖਿੜ ਖਿੜਾਕੇ ਹਸਦਿਆਂ ਵੇਖਣਾ। ਯਾਨੀ ਕਿ ਆਪ ਪੰਜਾਂ ਦੇ ਵੱਸ ਨਹੀਂ, ਇਹ ਪੰਜੇ ਆਪ ਦੀ ਗੁਲਾਮੀ ਕਰਦੇ ਸਨ। ਪਾਕਿਸਤਾਨ ਵਿਚ ਹੀ ਆਪ ਦੀ ਦੂਰ ਦੂਰ ਤਕ ਸ਼ੁਹਰਤ ਫੈਲ ਚੁਕੀ ਸੀ। ਵੰਡ ਮਗਰੋਂ ਨੌਸ਼ਹਿਰਾ ਸਾਹਿਬ ਡੇਰੇ ਲਗਣ ਉਪਰੰਤ ਭੀ ਆਪ ਜੀ ਦੀ ਪ੍ਰਭਾਵਸ਼ਾਲੀ ਸਖਸ਼ਿਅਤ ਦੀ ਖੁਸ਼ਬੋ ਨੇ ਦੁਖੀਆਂ ਤੇ ਗ੍ਰੀਬਾਂ, ਭਗਤਾਂ ਤੇ ਪ੍ਰੇਮੀਆਂ, ਲੋੜਵੰਦਾ ਤੇ ਮੁਥਾਹਿਜਾਂ ਨੂੰ ਆਪਣੇ ਵੱਲ ਖਿੱਚਣਾ ਸ਼ੁਰੂ ਕਰ ਦਿੱਤਾ। ਦੂਰੋਂ ਦੂਰੋਂ ਆਪ ਦੀ ਦੱਸ ਪੈਣ ਲੱਗੀ ਤੇ ਲੋਕ ਦੁਨੀਆਂ ਭਰ ਦੀਆਂ ਗ਼ਮ-ਤਕਲੀਫ਼ਾਂ ਲੈ ਕੇ ਆਪ ਪਾਸ ਆਉਣ ਲਗੇ। ਇਕ ਵਾਰ ਫਿਰੋਜਪੁਰੋਂ ਲਾਲਾ ਕੁੰਦਨ ਲਾਲ ਜੀ ਖੁਲ੍ਹਰ ਤੇ ਪਵਿੱਤਰ ਸਿੰਘ ਜੀ ਦਰਸ਼ਨਾਂ ਲਈ ਨੌਸ਼ਹਿਰਾ ਸਾਹਿਬ ਪਹੁੰਚੇ। ਉਨ੍ਹਾਂ ਦੇ ਨਾਲ ਇਕ ਸਨਾਤਨੀ ਪੱਕੇ ਹਿੰਦੂ ਵਕੀਲ ਹਰਦਿਆਲ ਜੀ ਵੀ ਸਨ। ਜੋ ਖੁਲ੍ਹਰ ਸਾਹਿਬ ਪਾਸੋਂ ਆਪ ਦੀਆਂ ਸਿਫਤਾਂ ਸੁਣ ਸੁਣ ਕੇ ਪਹਿਲੀ ਵੇਰ ਦਰਸ਼ਨਾਂ ਲਈ ਆਏ ਸਨ। ਜਿਸ ਵੇਲੇ ਸਭ ਦਰਸ਼ਨ ਕਰਨ ਆਪਦੀ ਪੁਰਾਣੀ ਬੈਠਕ ਅਗੇ ਪਹੁੰਚੇ ਤਾਂ ਉਥੇ ਸਖ਼ਤ ਪਹਿਰਾ ਲਗਾ

ਹੋਇਆ ਸੀ। ਹਜ਼ੂਰ ਮੁੱਠ ਵਾਲੀ ਸੋਟੀ ਹੱਥ ਵਿਚ ਫੜੀ ਲੋਹੇ ਦੀ ਕੁਰਸੀ ਤੇ ਬੈਠੇ ਸਨ। ਫ਼ਿਰੋਜ਼ਪੁਰ ਦੀ ਸੰਗਤ ਦੇ ਬੈਠਕ ਵਿਚ ਪਹੁੰਚਣ ਸਮੇਂ ਧਰਮ ਸਿੰਘ ਮਸਤਾਨਾ ਵੀ ਨਾਲ ਹੀ ਜ਼ੋਰੀ ਅੰਦਰ ਵੜਨ ਦੀ ਕੋਸ਼ਿਸ਼ ਕਰਨ ਲਗਾ। ਜਦੋਂ ਉਹ ਨਾ ਟੱਲਿਆ ਤਾਂ ਪਹਿਰੇਦਾਰ ਨੂੰ ਉਸ ਦੀ ਸ਼ਿਕਾਇਤ ਆਪ ਕੋਲ ਕਰਨੀ ਹੀ ਪਈ। ਆਪ ਇਕ ਦਮ ਕਰੋਧ ਵਿਚ ਭਰੇ ਕੁਰਸੀ ਤੋਂ ਉੱਠੇ ਤੇ ਸੋਟੀ ਉਲਾਰ ਕੇ ਉੱਚੀ ਆਵਾਜ਼ ਵਿਚ ਕਹਿਣ ਲਗੇ—ਉਏ ਕਿਹੜਾ ਏ ਤੂੰ...।"

ਆਪ ਨੂੰ ਇਸ ਰੂਪ ਵਿਚ ਵੇਖ ਕੇ ਇਕ ਦਮ ਸੰਨਾਟਾ ਛਾ ਗਿਆ। ਹਵਾ ਤਕ ਠਿਠੰਬਰ ਗਈ। ਡਰੇ ਹੋਏ ਸਭ ਸੋਚੀ ਪੈ ਗਏ ਕਿ ਪਤਾ ਨਹੀਂ ਕਿਹੜਾ ਭਾਣਾ ਵਰਤਣ ਵਾਲਾ ਹੈ। ਮਸਤਾਨਾ ਉਸੇ ਵੇਲੇ ਹੀ ਪਤਾ ਨਹੀਂ ਕਿੱਧਰ ਅਲੋਪ ਹੋ ਗਿਆ। ਆਪ ਖ਼ੁਦ ਵੀ ਉਸੇ ਤਰ੍ਹਾਂ ਕ੍ਰੋਧ ਵਿਚ ਭਰੇ ਹੋਈ ਕੁਰਸੀ ਤੇ ਬੈਠੇ ਤੇ ਬੈਠਦਿਆਂ ਸਾਰ ਹੀ ਗਿੱਧਾ ਮਾਰ ਕੇ ਖਿੜਖਿੜਾ ਕੇ ਹੱਸ ਪਏ ਅਤੇ ਮੱਥਾ ਟੇਕ ਕੇ ਕੋਲ ਬੈਠੀ ਹੋਈ ਫ਼ਿਰੋਜ਼ਪੁਰ ਦੀ ਸੰਗਤ ਨੂੰ ਦੱਸਣ ਲਗੇ–"ਇਹ ਕਰੋਧ ਉਨ੍ਹਾਂ ਵਾਸਤੇ ਹੀ ਸੀ।" ਆਪ ਫੇਰ ਪਹਿਲਾਂ ਵਾਂਗੂ ਖ਼ੁਸ਼ ਦੇ ਖ਼ੁਸ਼। ਹਰਦਿਆਲ ਜੀ ਬੜੇ ਹੀ ਪ੍ਰਭਾਵਿਤ ਹੋਏ ਤੇ ਮਗਰੋਂ ਉਨ੍ਹਾਂ ਖ਼ਲੂਰ ਸਾਹਿਬ ਹੁਰਾਂ ਨੂੰ ਦੱਸਿਆ "ਅਸਾਂ ਅਜ ਤਕ ਆਪਣੀ ਜ਼ਿੰਦਗੀ ਵਿਚ ਇਹੋ ਜਿਹੇ ਸੰਤ ਨਹੀਂ ਵੇਖੇ।"

ਸੰਗਤ ਵਿਚ ਇਕ ਸਾਧ ਬੰਦਾ ਬਹਾਦਰ ਹੁੰਦੇ ਸਨ, ਜਿਨ੍ਹਾਂ ਦਾ ਪਿਛਲਾ ਜਨਮ ਵੀ ਆਪਨੇ ਬੰਦੇ ਬਹਾਦਰ ਦਾ ਹੀ ਦੱਸਿਆ ਸੀ। ਉਹ ਸੁਭਾਅ ਦੇ ਬੜੇ ਕਰੋਧੀ ਤੇ ਅੱਖੜ ਸਨ। ਇਕ ਹੋਲੇ ਦੇ ਮੇਲੇ ਤੇ ਆਪ ਜੀ ਅਗੇ ਆ ਖਲੋਤੇ ਤੇ ਛਾਤੀ ਠੋਕ ਕੇ ਕਹਿਣ ਲਗੇ–"ਮੈਂ ਫਕੀਰ ਹਾਂ ਫਕੀਰ...ਜੇਕਰ ਤੁਸੀਂ ਤੱਤੀਆਂ ਤਵੀਆਂ ਤੇ ਬੈਠੇ ਸਾਓ ਤਾਂ ਮੈਂ ਵੀ ਜਮੂਰਾਂ ਨਾਲ ਮਾਸ ਪੁਟਾਇਆ ਹੈ। ਮੈਂ ਬੰਦਾ––ਫ਼ਕੀਰ ਹਾਂ ਫ਼ਕੀਰ...।"

ਆਪ ਅਡੋਲ ਹੀ ਬੈਠੇ ਰਹੇ। ਉਨ੍ਹਾਂ ਦਾ ਫੱਟਿਆ ਕੁੜ੍ਹਤਾ ਵੇਖਕੇ ਆਪਨੇ ਅੰਦਰੋਂ ਨਵਾਂ ਕੁੜ੍ਹਤਾ ਮੰਗਵਾ ਕੇ ਉਨ੍ਹਾਂ ਨੂੰ ਪੇਸ਼ ਕੀਤਾ। ਪਹਿਲਾਂ ਤਾਂ ਉਨ੍ਹਾਂ ਚੁਪ ਚਾਪ ਲੈ ਲਿਆ ਫੇਰ ਤੁਰਤ ਵਗ੍ਹਾ ਕੇ ਆਪ ਜੀ ਦੇ ਅਗੇ ਸੁੱਟ ਦਿੱਤਾ ਤੇ ਕਹਿਣ ਲਗੇ–ਕੋਈ ਲੋੜ ਨਹੀਂ ਫ਼ਕੀਰ ਹਾਂ ਫ਼ਕੀਰ...।"

ਆਪ ਨੂੰ ਥੋੜਾ ਕਰੋਧ ਆ ਗਿਆ। ਫਰਮਾਇਆ–"ਇਨ੍ਹਾਂ ਦਾ ਪੁਰਾਣਾ ਸੁਭਾਅ ਅਜੇ ਤਕ ਨਹੀਂ ਗਿਆ।

ਬੰਦਾ ਬਾਹਾਦੁਰ ਸੁਣਕੇ ਹੋਰ ਭੀ ਕਰੋਧ ਵਿਚ ਭਰ ਉੱਠੇ ਤੇ ਆਪ ਨੂੰ ਬੜੇ ਬੋਲ-ਕੁਬੋਲ ਬੋਲਣ ਲਗੇ। ਜਿਨ੍ਹਾਂ ਦਾ ਸਾਰ ਸੀ ਕਿ ਕਾਰਾਂ ਤੇ ਤੁਸੀਂ ਚੜ੍ਹੋ, ਚੰਗੇ ਬਸਤ੍ਰ ਤੁਸੀਂ ਪਾਵੋ, ਅਮੀਰਾਂ ਦੀ ਸੰਗਤ ਤੁਸੀਂ ਕਰੋਂ ਪਰ ਮੈਨੂੰ ਕਿਸੇ ਦੀ ਵੀ ਪਰਵ੍ਹਾ ਨਹੀਂ...ਮੈਂ ਫਕੀਰ ਹਾਂ ਫਕੀਰ...।"

ਆਪ ਇਕ ਦਮ ਹੱਥ ਜੋੜ ਕੇ ਕਹਿਣ ਲਗੇ–"ਬਾਬਾ ਜੀ ਆਪ ਦਾ ਦਿੱਤਾ ਹੀ ਖਾਂਦੇ ਹਾਂ...।"

ਬੰਦੇ ਹੁਰਾਂ ਖੁਸ਼ ਹੁੰਦਿਆਂ ਕਿਹਾ-"ਕਿਹਾ ਹੁਣ ਠੀਕ ਹੈ...ਹੁਣ ਠੀਕ ਹੈ...।" ਤੇ ਕੁੜ੍ਹਤਾ ਲੈ ਕੇ ਚਲੇ ਗਏ।

ਪੁਰਾਣੀ ਕਿਲ੍ਹੇ ਦੀ ਸੰਗਤ ਵਿਚ ਵੀ ਇਕ ਸਾਢੇ ਛੇ ਫੁੱਟਾ ਜਵਾਨ ਮਸਤਾਨਾ ਹੁੰਦਾ ਸੀ, ਜਿਸਨੇ ਪੈਰਾਂ ਵਿਚ ਅੱਧ-ਅੱਧ ਪਾ ਦੇ ਘੁੰਗਰੂ ਪਾਏ ਹੋਣੇ ਅਤੇ ਸ਼ੀਸ਼ੇ ਦੇ ਗਿਲਾਸ ਵਿਚ ਪੀਣ ਨੂੰ ਪਾਣੀ ਮਿਲਣ ਤੇ ਗਲਾਸ ਹੀ ਚੱਬ ਜਾਣਾ, ਉਹ ਅਕਸਰ ਕਿਹਾ ਕਰਦਾ ਸੀ-"ਆਦਮੀ ਮੇਰੇ ਅਗੇ ਕੀ ਸ਼ੈ ਹੈ...? ਕੋਈ ਮੇਰਾ ਕੁਝ ਨਹੀਂ ਵਿਗਾੜ ਸਕਿਆ। ਇਸ ਖੱਤਰੀ ਨੇ ਹੀ ਮੈਨੂੰ ਕਾਬੂ ਕਰ ਲਿਆ ਹੈ, ਨਹੀਂ ਤਾਂ ਮੈਂ ਅਜ ਤਕ ਕਿਸੇ ਨੂੰ ਨਹੀਂ ਸੀ ਸਿੰਞਾਣਿਆਂ, ਪਰ ਇਸ ਖੱਤਰੀ ਪੁਤਰ ਅਗੇ ਮੇਰੀ ਪੇਸ਼ ਨਹੀਂ ਗਈ...।"

ਕਿਲ੍ਹੇ ਇਕ ਵਾਰੀ ਆਪ ਨੇ ਦੀਵਾਨ ਸਿੰਘ ਲੰਬਤਦਾਰ, ਬਾਬਾ ਖਜ਼ਾਨ ਸਿੰਘ ਤੇ ਦੀਦਾਰ ਸਿੰਘ ਹੁਰਾਂ ਨੂੰ ਬਸੌਲੀ ਘਿਓ ਲੈਣ ਘੱਲਿਆ। ਦੀਦਾਰ ਸਿੰਘ ਹੁਰੀਂ ਬੜੇ ਕੌੜੇ ਸਾਧ ਸਨ। ਬਸੌਲੀ ਜਾ ਕੇ ਉਨ੍ਹਾਂ ਆਪਣੀ ਵਾਸਕਟ ਲਲਾਰੀ ਨੂੰ ਰੰਗਣੀ ਦਿੱਤੀ ਤੇ ਨਾਲ ਹੀ ਉਸਨੂੰ ਕਹਿ ਦਿੱਤਾ—"ਕਿ ਪੈਸੇ ਜਿੰਨੇ ਮਰਜ਼ੀ ਲੈ ਲਵੀਂ-ਪਰ ਰੰਗ ਕੱਚਾ ਨਾ ਹੋਵੇ।"

ਲਲਾਰੀ ਨੇ ਵਾਸਕਟ ਲੈ ਲਈ ਤੇ ਦੋ ਦਿਨਾਂ ਮਗਰੋਂ ਰੰਗ ਕੇ ਮੋੜ ਦਿੱਤੀ। ਚਾਈਂ ਚਾਈਂ ਦੀਦਾਰ ਸਿੰਘ ਹੁਰਾਂ ਵਾਸਕਟ ਪਾਈ ਪਰ ਭਾਣਾ ਐਸਾ ਵਰਤਿਆ ਕਿ ਉਸੇ ਦਿਨ ਪਜ਼ੀਨੇ ਨਾਲ ਵਾਸਕਟ ਦਾ ਰੰਗ ਕੁੜਤੇ ਤੇ ਲਗ ਗਿਆ। ਉਨ੍ਹਾਂ ਨੂੰ ਬੜਾ ਗੁੱਸਾ ਚੜ੍ਹਿਆ। ਫੌਰਨ ਲਲਾਰੀ ਕੋਲ ਗਏ ਤੇ ਕਹਿਣ ਲਗੇ-"ਕਿ ਅਸਾਂ ਤੈਨੂੰ ਮੂੰਹ ਮੰਗੀ ਰੰਗਾਈ ਦਿੱਤੀ ਸੀ, ਤੂੰ ਫੇਰ ਸਾਡੇ ਨਾਲ ਬੇਈਮਾਨੀ ਕਿਉਂ ਕੀਤੀ?

ਲਲਾਰੀ ਨੂੰ ਕੋਈ ਜਵਾਬ ਨ ਸੁਝਿਆ। ਚੁੱਪ ਹੋ ਕੇ ਗਾਲ੍ਹਾਂ ਸੁਣਦਾ ਰਿਹਾ। ਦੀਦਾਰ ਸਿੰਘ ਹੁਰੀਂ ਬਾਬੇ ਖਜ਼ਾਨ ਸਿੰਘ ਜੀ ਨੂੰ ਕਹਿਣ ਲਗੇ-"ਜੇ ਮੈਂ ਕਿਲ੍ਹੇ ਵਾਲਿਆਂ ਦਾ ਸੇਵਕ ਨਾ ਹੁੰਦਾ ਤਾਂ ਇਸ ਨੂੰ ਅਜ ਏਥੇ ਹੀ ਵੱਢ ਦੇਂਦਾ...।"

ਜ਼ਮੀਨ ਜਾਇਦਾਦ ਤੇ ਪੈਸੇ ਦਾ ਲਾਲਚ ਆਪ ਨੂੰ ਮੁਢੋਂ ਹੀ ਛੱਲ ਸਕਿਆ। ਫ਼ਕੀਰੀ ਤੇ ਚਰਨ ਰੱਖ ਕੇ ਰਾਜ ਭੋਗਦੇ ਹੋਏ ਵੀ ਫ਼ਕੀਰ ਹੀ ਰਹੇ। ਕਿਲ੍ਹੇ ਜਿਥੇ ਆਪ ਦਾ ਨਿਵਾਸ ਸੀ, ਜਦੋਂ ਉਹ ਘਰ ਪੱਕਾ ਬਣਨ ਲਗਾ ਤਾਂ ਕਮਰੇ ਦਾ ਇਕ ਥੰਮਾ ਆਪ ਨੇ ਕੱਚਾ ਹੀ ਰਖਵਾ ਲਿਆ, ਇਹ ਆਖ ਕੇ ਕਿ ਅਸੀਂ ਫ਼ਕੀਰੀ ਦਾ ਮੋਹ ਛੱਡ ਨਹੀਂ ਸਕਦੇ। ਬਚਪਨ ਵਿਚ ਖ਼ਾਨਦਾਨੀ ਵਹੀਆਂ ਸਾੜ ਕੇ ਹਿਸਾਬ ਕਿਤਾਬ ਮੁੱਕਾ ਦਿਤੇ ਤੇ ਦੁਕਾਨਾਂ ਵੇਚ-ਵੱਟ ਕੇ ਸਾਧ-ਸੰਗਤ ਤੇ ਗ਼ਰੀਬ-ਗੁਰਬੇ ਨੂੰ ਲੰਗਰ ਛੱਕਾ ਦਿੱਤੇ। ਹਵੇਲੀਆਂ ਨੇ ਡੇਰਿਆਂ ਦਾ ਰੂਪ ਧਾਰ ਲਿਆ। ਨਾ ਪਹਿਲਾਂ ਕੁੱਝ ਜੋੜ ਕੇ ਰੱਖਿਆ ਨਾ ਮਗਰੋਂ ਜੋੜਨ ਦਾ ਲਾਲਚ ਪਿਆ। ਦੁਨੀਆਂ ਆਪ ਲਈ ਅਲੂਣੀ ਹੀ ਰਹੀ। ਲਾਲਚ ਰਿਹਾ ਤਾਂ ਸਿਰਫ਼ ਇਹੋ ਕਿ ਹੋਰ ਨਾਮ ਜਪਿਆ ਜਾਵੇ। ਸਿਮਰਨ ਦੀ ਤਾਰ ਇਕ ਪੱਲ ਨ ਟੁੱਟੇ। ਪ੍ਰਮੇਸ਼ਰ ਨੂੰ ਮਿਲਣ ਦੀ ਤਾਂਘ ਪਤੀਬ੍ਰਤਾ ਇਸਤਰੀ ਵਾਂਗ ਹਰ ਵੇਲੇ ਰੱਖੀ ਜਾਵੇ। ਸਿਵਾ ਇਸ ਫੁਰਨੇ ਤੋਂ ਹੋਰ ਕੋਈ ਫੁਰਨਾ ਨਹੀਂ ਰਖਿਆ।

ਅਕਤੂਬਰ 1980 ਦੇ ਸ੍ਰੀਰਹਿਕ ਸਾਂਗ ਵਰਤਣ ਤੋਂ ਪਹਿਲਾਂ ਡੇਰੇ (ਨੌਸ਼ਹਿਰਾ ਸਾਹਿਬ) ਲੱਖਾ ਰੁਪਇਆਂ ਦਾ ਚੜ੍ਹਾਵਾ ਚੜ੍ਹਦਾ ਰਿਹਾ, ਪਰ ਆਪ ਕਦੇ ਮਾਇਆ ਵੱਲ ਨਾ ਝੁਕੇ। ਹੱਥ ਵਿਚ ਫੜ ਕੇ ਉਸ ਦਾ ਸਤਿਕਾਰਨਾ ਤਾਂ ਇਕ ਪਾਸੇ ਨਜ਼ਰ ਪੁੱਟ ਕੇ ਵੀ ਨਹੀਂ ਵੇਖਿਆ। ਮਾਇਆ ਚਰਨਾਂ ਵਿਚ ਰੁਲਦੀ ਰਹੀ, ਮੇਲਿਆਂ ਤੇ ਨੋਟ ਬੋਰੀਆਂ ਵਿਚ ਤੁੰਨੇ ਜਾਂਦੇ ਰਹੇ, ਪਰ ਆਪ ਲਈ ਉਹ ਲਾਲ-ਪੀਲੇ ਕਾਗਜ਼ ਹੀ ਰਹੇ। ਕਿਲ੍ਹੇ ਵੀ ਡੇਰੇ ਦੀ ਸਭ ਮੁਖਤਿਆਰੀ ਭਗਵਾਨ ਜੀ ਨੂੰ ਸੌਂਪੀ ਸੀ ਤੇ ਨੌਸ਼ਹਿਰਾ ਸਾਹਿਬ ਆ ਕੇ ਸਭ *ਡੇਰਿਆਂ ਦੀ ਪ੍ਰਧਾਨਗੀ ਉਨ੍ਹਾਂ ਨੂੰ ਹੀ ਦਿੱਤੀ। ਕਦੇ ਉਨ੍ਹਾਂ ਤੋਂ ਪੰਜ ਪੈਸੇ ਦਾ ਹਿਸਾਬ ਨਹੀਂ ਪੁੱਛਿਆ। ਪੰਜ ਪੈਸੇ ਦੀ ਜ਼ਮੀਨ ਆਪਣੇ ਨਾਂ ਨਹੀਂ ਲਵਾਈ। ਸਪੈਸ਼ਲ ਮਹਿਲ ਤਾਂ ਕੀ ਉਸਰਵਾਉਣੇ ਸਨ, ਆਪਣੇ ਕਮਰੇ ਦੀ ਟੀਨਾਂ ਵਾਲੀ ਛੱਤ ਵੀ ਨਾ ਬਦਲਣ ਦਿੱਤੀ। ਬਾਰਸ਼ਾਂ ਵਿਚ ਜਦੋਂ ਉਹ ਛੱਤ ਚੋਣ ਲਗੀ ਤਾਂ ਭਗਵਾਨ ਹੁਰਾਂ ਆਪ ਅਗੇ ਅਰਜ਼ ਕੀਤੀ— "ਗ੍ਰੀਬ ਨਿਵਾਜ ਛੱਤ ਚੋਣ ਲੱਗ ਪਈ ਹੈ। ਜੇ ਆਪ ਦਾ ਹੁਕਮ ਹੋਵੇ ਤਾਂ ਲੈਂਟਰ ਪਵਾ ਦਈਏ।" ਫ਼ਰਮਾਇਆ—"ਭਗਵਾਨ ਜੀ ਇਸ ਨੂੰ ਇਸੇ ਤਰ੍ਹਾਂ ਹੀ ਰਹਿਣ ਦਿਓ। ਸਾਨੂੰ ਫ਼ਕੀਰੀ ਵਿਚ ਹੀ ਸੁਖ ਹੈ ਤੇ ਫ਼ਕੀਰੀ ਹੀ ਚੰਗੀ ਲਗਦੀ ਹੈ। ਅਸੀਂ ਉਸ ਨੂੰ ਛੱਡਣਾ ਨਹੀਂ। ਤੁਸੀਂ ਛੱਤ ਤੇ ਪੋਚੇ ਲਵਾ ਦਿਓ।" ਮਾਇਆ ਵੀ ਆਪ ਦੀ ਨਜ਼ਰ ਵਿਚ ਉਹੀ ਕਰਮਾਂ ਵਾਲੀ ਜੋ ਸੰਗਤ ਦੀ ਸੇਵਾ ਵਿਚ ਰਹੇ ਨਾਂਕਿ ਬੈਂਕਾਂ ਵਿਚ ਜਾ ਕੇ ਦਿਲ ਬੇਈਮਾਨ ਕਰ ਦੇਵੇ।

ਜਿਉਂ ਜਿਉਂ ਬੰਦਗੀ ਦਾ ਪ੍ਰਤਾਪ ਵੱਧਿਆ, ਆਪ ਫਲਾਂ ਨਾਲ ਲੱਦੇ ਰੁੱਖ ਦੀ ਤਰ੍ਹਾਂ ਨੀਵੇਂ ਤੋਂ ਨੀਵੇਂ ਹੁੰਦੇ ਗਏ। ਸੋਚ-ਵਿਹਾਰ ਵਿਚ ਕਿਸੇ ਪ੍ਰਕਾਰ ਦੇ ਹੰਕਾਰ ਦੀ ਬੋ ਨਹੀਂ ਆਉਣ ਦਿੱਤੀ। 'ਹਉਮੈਂ' ਜੋ ਪੰਜਾਂ ਦਾ ਮੁੱਢ ਹੈ, ਨੂੰ ਮਾਰਨਾ ਸੌਖਾ ਨਹੀਂ। 'ਹਉਮੈ ਰੋਗ ਮਨੁੱਖ ਕੋ ਦੀਨਾ'। ਇਸ ਦਾ ਇਲਾਜ ਸਿਰਫ਼ 'ਨਾਮ' ਹੀ ਹੈ। ਮਨੁੱਖਾਂ ਦੀ ਜਮਾਤ ਵਿਚੋਂ ਆਪ ਬਚਪਨ ਵਿਚ ਹੀ ਨਿੱਖੜ ਗਏ ਸਨ ਤੇ ਮਗਰੋਂ ਨਾਮ ਜੱਪ ਜੱਪ ਕੇ ਨਾਮ ਦਾ ਹੀ ਸ੍ਰੂਪ ਹੋ ਗਏ। ਫੇਰ ਵੀ ਆਪ ਨੇ ਕਹਿਣਾ—"ਮੈਂ ਨਿਮਾਣਾ—ਪਤੂਲ ਜਿਹਾ ਪੱਲੇ ਨਾ ਕੋਈ ਗੁਣ ਤੇ ਨਾ ਕੁਝ ਹੋਰ।" ਸੰਗਤ ਵਿਚੋਂ ਉਠਕੇ ਜਾਣਾ ਤੇ ਬਕਾਇਦਾ ਖਿਮਾ ਮੰਗਣੀ ਤੇ ਜਦੋਂ ਆਉਣਾ ਗੱਜ ਕੇ **ਜੈਕਾਰਾ ਬੁਲਾ ਕੇ ਫਤਿਹ ਬੁਲਾਉਣੀ। ਆਪਣੇ ਆਪ ਨੂੰ ਸੰਗਤ ਵਿਚ ਸਭ ਤੋਂ ਨੀਵਾਂ ਜਾਣਨਾ ਤੇ ਫ਼ਰਮਾਉਣਾ—ਸਾਡੀ ਥਾਂ ਤੇ ਸੰਗਤ ਦੇ ਜੋੜਿਆਂ ਵਿਚ ਹੀ ਹੈ।"

ਸਾਧ-ਸੰਗਤ ਨਾਲ ਬੇਹਿਸਾਬ ਮੋਹ ਰਖਦੇ ਹੋਏ ਵੀ ਇਕ ਦਮ ਨਿਰਲੇਪ। ਸੰਗਤ ਵਿਚੋਂ ਭੀ ਆਪ ਨੂੰ ਉਹੀ ਮੋਹ ਸਕਿਆ ਜੋ ਨਾਮ ਨਾਲ ਮੋਹ ਰਖਦਾ ਹੋਵੇ। ਵੱਲ ਛੱਲ

* ਡੇਰਿਆਂ ਦਾ ਵੇਰਵਾ:— 1. ਨੁਸ਼ਹਿਰਾ ਮੱਝਾ ਸਿੰਘ ਜ਼ਿਲਾ ਗੁਰਦਾਸਪੁਰ, 2. ਅਟਾਰੀ ਜ਼ਿਲਾ ਅੰਮ੍ਰਿਤਸਰ, 3. ਢਕਾਨਸੂ (ਰਾਜਪੁਰੇ ਕੋਲ) 4. ਜਲਾਲਪੁਰ ਜ਼ਿਲ੍ਹਾ ਅੰਮ੍ਰਿਤਸਰ 5/6ਬੈਜਨਾਥ/ਮੰਡੀ ਜ਼ਿਲਾ ਕਾਂਗੜਾਂ 7. ਸਾਹਿਬਪੁਰ ਤਿਲਕ ਨਗਰ ਦਿਲੀ. ਅਮਾਮ ਨਗਰ, ਜਲੰਧਰ ॥ **ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਗੁਰਬਰ ਅਕਾਲ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ ॥

ਤੋਂ ਬਗ਼ੈਰ 'ਸ਼ੁਧਾ' ਭਗਤ ਹੋਵੇ। ਰਿਸ਼ਤੇਦਾਰਾਂ ਲਈ ਆਪ ਜੀ ਦੇ ਹਿਰਦੇ ਵਿਚ ਕੋਈ ਸਪੈਸ਼ਲ ਥਾਂ ਨਹੀਂ ਸੀ। ਜੈਸੀ ਸੰਗਤ ਤੈਸੇ ਹੀ ਰਿਸ਼ਤੇਦਾਰ। ਜਿਸ ਦਾ ਨਾਮ ਨਾਲ ਜ਼ਿਆਦਾ ਪਿਆਰ ਉਸ ਨੂੰ ਜ਼ਿਆਦਾ ਮਾਣ। ਜਿਥੇ 'ਪ੍ਰੇਮਾ ਭਗਤੀ' ਹੋਵੇ ਉਥੇ ਜੂਠੇ ਬੇਰ ਵੀ ਮਨਜ਼ੂਰ ਅਤੇ ਜਿਥੇ ਦੁਨਿਆਵੀ ਈਰਖਾ ਜਾਂ ਲਾਲਚ ਵੇਖਣਾ ਉਸ ਪਾਸੇ ਦੀ ਫੱਟੀ ਸਾਫ਼। ਉਹ ਭਾਵੇਂ ਰਿਸ਼ਤੇਦਾਰ ਹੋਵੇ ਜਾਂ ਸੰਗਤ ਦਾ ਸਰੀਰ।

*ਨੌਂਵਾਂ ਭਗਤੀਆਂ ਵਿਚੋਂ ਜਿਸ ਸਰੀਰ ਕੋਲ ਇਕ ਭਗਤੀ ਦੀ ਕਣੀ ਵੀ ਹੁੰਦੀ ਉਸ ਲਈ ਰਸਨਾ, ਸਪਰਸ਼ ਅਤੇ ਨਜ਼ਰ ਰਾਹੀਂ ਮਿਹਰਾਂ ਦੀਆਂ ਲੁਟਾਂ ਪਾ ਦੇਣੀਆਂ। ਨਿਮਾਣਿਆ, ਬੇ-ਆਸਰਿਆਂ ਅਤੇ ਪ੍ਰੇਮੀਆਂ ਨੂੰ ਇੰਨਾ ਮਾਣ ਤੇ ਪਿਆਰ ਦੇਣਾ ਕਿ ਮਾਂ-ਬਾਪ ਭੁੱਲ ਜਾਣੇ। ਪਰ ਤਿਆਗੀ ਵੀ ਪੁੱਜੇ ਹੋਏ। ਸੰਤ ਮੁਨਸ਼ਾ ਸਿੰਘ ਜੀ ਬੜੇ ਵਿਦਵਾਨ ਤੇ ਆਪਦੇ ਮੰਜ਼ੂਰੇ ਨਜ਼ਰ ਸਨ। ਹਰ ਜਗ੍ਹਾ ਉਨ੍ਹਾਂ ਦੀ ਸਪੈਸ਼ਲ ਕੁਰਸੀ ਲਗਦੀ ਸੀ। ਸਾਰੀ ਉਮਰ ਉਹ ਆਪ ਜੀ ਦੇ ਨਾਲ ਹੀ ਰਹੇ ਪਰ ਅੰਤਲੇ ਦਿਨਾਂ ਵਿਚ ਜਦੋਂ ਆਪ ਨੇ ਉਹ ਦੁਨੀਆਂ ਵੱਲ ਜਾਂਦੇ ਵੇਖੇ ਤਾਂ ਉਨਾਂ ਦਾ ਭੀ ਕਿਸੇ ਤਰ੍ਹਾਂ ਦਾ ਲਿਹਾਜ਼ ਨਹੀਂ ਕੀਤਾ। ਮਾਸਟਰ ਗੁਰਦਿਆਲ ਸਿੰਘ ਜੀ ਦੇ ਘਰ ਵਿਚ ਇਕ ਦਿਨ ਆਖ ਦਿਤਾ:-"ਮੁਨਸ਼ਾ ਸਿੰਘ ਜੀ ਤੁਹਾਡਾ ਰਸਤਾ ਹੋਰ ਤੇ ਸਾਡਾ ਹੋਰ।" ਮੁਨਸ਼ਾ ਸਿੰਘ ਹੁਰਾਂ ਪੁਛਿਆ-"ਤੁਹਾਡਾ ਰਸਤਾ ਹੋਰ ਕਿਹੜਾ ਤੇ ਸਾਡਾ ਵੱਖਰਾ ਕਿਵੇਂ ਹੋਇਆ...?"

ਫੁਰਮਾਇਆ-" ਆਪ ਵਿਦਵਾਨ ਹੋ। ਸਾਡਾ ਮਤਲਬ ਸਮਝਦੇ ਹੋ। ਸਾਨੂੰ ਨਿਰਣੈ ਦੀ ਲੋੜ ਨਹੀਂ। ਜ਼ੇਕਰ ਆਪ ਨੂੰ ਲੋੜ ਹੋਵੇ ਤਾਂ ਬੈਠਕ ਵਿਚ ਆ ਕੇ ਬਚਨ ਮੇਲ ਲੈਣਾ...।" ਮੁਨਸ਼ਾ ਸਿੰਘ ਜੀ ਆਪਣੀ ਕਮਜ਼ੋਰੀ ਜ਼ਾਣਦੇ ਸਨ ਤੇ ਦਿਲੋਂ ਚਾਹੁੰਦੇ ਸਨ ਕਿ ਸਾਨੂੰ ਫੇਰ ਆਪਣੇ ਨਾਲ ਮੇਲ ਲੈਣ। ਬੜੀ ਦੇਰ ਉਨ੍ਹਾਂ ਆਪ ਦੇ ਆਲੇ-ਦੁਆਲੇ ਘੁਮਦੇ ਰਹਿਣਾ ਪਰ ਆਪ ਨੇ ਬੁਲਾਉਣਾ ਤਾਂ ਇਕ ਪਾਸੇ ਨਜ਼ਰ ਭਰ ਕੇ ਵੇਖਿਆ ਵੀ ਨਾਂ। ਜਿਵੇਂ ਕਿ ਆਪ ਉਨ੍ਹਾਂ ਨੂੰ ਜਾਣਦੇ ਹੀ ਨਾਂ ਹੋਣ।

ਇਸੇ ਤਰ੍ਹਾਂ ਇਕ ਵੇਰਾਂ ਨੁਸ਼ਹਿਰਾ ਸਾਹਿਬ ਪੁਰਾਣੀ ਬੈਠਕ ਦੀ ਮੁਰੰਮਤ ਤੇ ਰੰਗ ਸਫੇਦੀਆਂ ਦਾ ਬਿਲ ਸੇਵਾਦਾਰਾਂ ਤਕਰੀਬਨ ਸੱਤ ਹਜ਼ਾਰ ਦੇ, ਕਰੀਬ ਪੇਸ਼ ਕੀਤਾ ਤਾਂ ਆਪ ਜੀ ਨੇ ਆਖ ਦਿਤਾ-"ਸਾਨੂੰ ਬੈਠਕ ਦੀ ਲੋੜ ਨਹੀਂ...ਅਜ ਤੋਂ ਤੁਸੀਂ ਹੀ ਘਰ ਵਾਲੇ ਬਣੋ।" ਅਤੇ ਬੈਠਕ ਨੂੰ ਛੱਡ ਕੇ 'ਰੈਸਟ ਹਾਊਸ' ਵਿਚ ਆ ਗਏ। ਮੁੜ ਕਦੇ ਬੈਠਕ ਵੱਲ ਜਾਣ ਦਾ ਧਿਆਨ ਨਾ ਕੀਤਾ।

ਹੋਰ ਤਾਂ ਹੋਰ ਆਪਣੇ ਸਰੀਰ ਦਾ ਰੱਤੀ-ਭਰ ਮੋਹ ਨਹੀਂ ਰੱਖਿਆ। ਕਦੇ ਸਵਾਰਨ

---

* ਨੌਂ ਭਗਤੀਆਂ:— 1. ਸਤਿਸੰਗ ਭਗਤੀ 2. ਸੇਵਾ ਭਗਤੀ 3. ਹਰੀ ਕੱਥਾ ਪੜ੍ਹਨ ਸੁਨਣ ਲਈ ਰੁੱਚੀ-ਭਗਤੀ 4. ਅਨੁਸਰਣ ਭਗਤੀ [ਪ੍ਰਭੂ ਦੇ ਗੁਣਾਂ ਦਾ ਅਨੁਸਰਨ ਕਰਨਾ] 5. ਜਾਪ ਵਿਚ ਦ੍ਰਿੜਤਾ ਭਗਤੀ 6. ਸੰਤਾ ਲਈ ਆਦਰ-ਭਗਤੀ 7. ਸੰਤੋਖ ਰਖਣਾ ਤੇ ਪਰਾਏ ਦੋਸ਼ ਨਾ ਵੇਖਣੇ। 8. ਇੰਦਰੀਆਂ ਤੇ ਨਿਗਾਹ ਰਖਣ ਤੇ ਧਰਮ ਵਿਚ ਰਹਿਣ ਦੀ ਭਗਤੀ 9. ਪ੍ਰੇਮਾ ਭਗਤੀ।

ਸ਼ਿੰਗਾਰਣ ਦਾ ਸ਼ੌਕ ਨਹੀਂ ਕੀਤਾ। ਪਹਿਲਾਂ ਸਰੀਰ ਨੂੰ ਨਾਮ ਦੀ ਮਸਤੀ ਵਿਚ ਖੂਬ ਘਚੋਲਿਆ। ਮਗਰੋਂ ਭੀ ਕਿਸੇ ਕਿਸਮ ਦੇ ਸਵਾਦਾਂ ਵਿਚ ਨਾ ਰਹਿਣ ਦਿੱਤਾ ਸਗੋਂ ਫਰਮਾਉਣਾ-"ਇਹ ਸਰੀਰ ਨੌਵਾਂ ਦਵਾਰਿਆਂ ਤੋਂ ਹੀ ਗੰਦਾ ਹੈ। ਇਸ ਨਾਲ ਪ੍ਰੀਤ ਕਰਨੀ ਮਨੁੱਖਾ ਜਨਮ ਨਾਸ ਕਰਨਾ ਹੈ। ਨਾਮ ਦੀ ਪ੍ਰੀਤ ਇਸ ਨਾਲੋਂ ਕਿਧਰੇ ਵੱਧ ਸੁੱਚੀ, ਸੱਚੀ ਅਤੇ ਅਮੁੱਲ ਹੈ। ਉਸ ਨਾਲ ਪ੍ਰੀਤ ਲਾਵੇ...।"

ਨਾਮ ਦੇ ਮੋਹ ਵਿਚ ਹੀ ਆਪਨੇ ਹੱਸਦਿਆਂ ਹੱਸਦਿਆਂ ਜ਼ਿੰਦਗੀ ਦੇ ਇਕ ਸੌ ਚਾਰ ਸਾਲ ਟੱਪਾ ਦਿਤੇ। ਬੁਢੇਪੇ ਦੀਆਂ ਹਜ਼ਾਰ ਹਜ਼ਾਰ ਤਕਲੀਫ਼ਾਂ, ਨਜ਼ਰ ਘੱਟ ਜਾਣੀ, ਤੁਰਨ ਫਿਰਨ ਤੋਂ ਲਾਚਾਰੀ ਤੇ ਆਪਣੀ ਕਿਰਿਆ ਨਾ ਸਾਧ ਸਕਣ ਦੀਆਂ ਮਜਬੂਰੀਆਂ ਨੂੰ ਕੁੱਝ ਨਹੀਂ ਜਾਣਿਆ। ਸਿਤੰਬਰ-ਅਕਤੂਬਰ (1980) ਵਿਚ ਜਿੰਨੀ ਜ਼ਿਆਦਾ ਸਰੀਰਿਕ ਤਕਲੀਫ ਉਨਾ ਹੀ ਜ਼ਿਆਦਾ ਰਹਿਤ ਦਾ ਸਖ਼ਤ ਪਹਿਰਾ। ਸਵਾਸ਼ ਸਵਾਸ ਨਾਮ ਹੀ ਜਪਣਾ, ਭਾਵੇਂ ਸਰੀਰਿਕ ਕੱਸ ਏਨੀ ਹੋਣੀ ਕਿ ਆਪ ਦੇ ਮੂੰਹੋਂ 'ਹਾਏ' ਸੁਣਦਿਆਂ ਧਰਤੀ ਦਾ ਕਲੇਜਾ ਪਾਟ ਵੀ ਜਾਏ, ਪਰ ਆਪ ਨੇ ਸਿਵਾ 'ਹੁਕਮ ਤੇ ਰਜ਼ਾ' ਮੰਨਣ ਤੋਂ ਬਗ਼ੈਰ ਕੋਈ ਬਚਨ ਨਾ ਕੀਤਾ—ਤੇ ਇਕ ਵਾਰੀ ਭੀ ਆਪਣੀ ਰਸਨਾ ਤੋਂ ਇਹ ਨਹੀਂ ਆਖਿਆ—"ਹਾਏ ਰੱਬਾਂ...ਦੁਖ ਨਹੀਂ ਝੱਲਿਆ ਜਾਂਦਾ,...ਜਾਂ ਹੁਣ ਰਾਜ਼ੀ ਕਰ ਦੇਹ...।" ਆਪ ਲਈ ਸਦਾ ਹੀ 'ਹੁਕਮ' ਵੱਡਾ ਰਿਹਾ। "ਹੁਕਮੈ ਅੰਦਰ ਸਭ ਕੋ ਬਾਹਰ ਹੁਕਮ ਨ ਕੋਇ"—ਤੇ 'ਉਸ' ਦੇ 'ਹੁਕਮ' ਅਗੇ ਕੋਈ ਦਲੀਲ ਨਹੀਂ, ਕੋਈ ਨੁਕਤਾਚੀਨੀ ਨਹੀਂ। ਜੇਕਰ ਇਕ ਵਾਰੀ ਵੀ ਰਸਨਾ ਤੋਂ ਨਿਕਲਦਾ ਕਿ ਰੱਬਾ ਹੁਣ ਠੀਕ ਕਰ ਦੇ ਤੇ ਕਿਵੇਂ ਨਾ ਰਾਜ਼ੀ ਹੁੰਦੇ। ਬੇਨਤੀ ਕਰਨੀ ਤਾਂ ਦੂਰ, ਐਸਾ ਫੁਰਨਾ ਵੀ ਨਹੀਂ ਲਿਆਂਦਾ, ਜਿਸ ਨਾਲ 'ਉਸ' ਦੀ ਰਜ਼ਾ ਤੇ ਉਂਗਲ ਆਵੇ। ਬਸ ਸਰੀਰ ਉਸ ਦੇ ਚਰਣਾਂ ਵਿਚ ਸੁੱਟ ਦਿੱਤਾ—ਭਾਵੇਂ 'ਉਹ' ਮਾਰੇ ਤੇ ਭਾਵੇਂ ਜਿਵਾਲੇ...ਆਪ ਨੂੰ ਕੋਈ ਮਤਲਬ ਨਹੀਂ। ਅਗੇ ਪਿਛੇ ਵੀ ਫ਼ਰਮਾਉਣਾ—"ਕਿ ਮਨੁੱਖ ਸਰੀਰ ਦੇ ਮਿਲਣ ਦਾ ਫ਼ਾਇਦਾ ਇਹੀ ਹੈ ਕਿ ਇਸ ਦੇ ਕਾਰਣ ਬੰਦਾ ਰੱਬ ਦੇ ਨਾਲ ਜੁੜਦਾ ਹੈ। ਨਾਮ ਜੱਪ ਕੇ ਹਉਮੈ ਖਤਮ ਕਰਕੇ ਪ੍ਰਮੇਸ਼ਰ ਦੇ ਦਰਸ਼ਨ ਕਰਦਾ ਹੈ। ਇਸੇ ਲਈ ਇਹ ਹੀਰਾ ਹੈ ਪਰ ਜੇ ਇਸਨੂੰ ਕੋਡੀਆਂ ਦੇ ਬਦਲੇ ਗਵਾ ਦਈਏ ਤਾਂ ਅਕਲਮੰਦੀ ਨਹੀਂ।"

ਖਾਣ-ਪੀਣ ਦਾ ਵੀ ਆਪ ਨੇ ਕੋਈ ਲਾਲਚ ਨਹੀਂ ਰੱਖਿਆ। ਜਿਉਂ-ਜਿਉਂ ਉਮਰ ਦੀਆਂ ਦਹਿਲੀਜ਼ਾਂ ਟੱਪੀਆਂ ਆਹਾਰ ਘੱਟ ਹੁੰਦਾ ਗਿਆ। ਪ੍ਰਮੇਸ਼ਰ ਹਰ ਇਕ ਨੂੰ ਰਿਜ਼ਕ ਦੇਂਦਾ ਹੈ—ਭਾਵੇਂ ਉਹ ਲੂਣ ਹਰਾਮ ਕਰੇ ਜਾਂ ਹਲਾਲ [ਭਾਵ ਨਾਮ ਜਪੇ ਜਾਂ ਨਾ] ਪਰ ਜੋ 'ਉਸ' ਨਾਲ ਪ੍ਰੀਤ ਲਾਉਂਦਾ ਹੈ, ਉਸ ਉੱਤੇ ਭਰੋਸਾ ਰੱਖਦਾ ਹੈ, ਉਸ ਨੂੰ 'ਉਹ' ਬਗ਼ੈਰ ਅੰਨ-ਜਲ ਤੋਂ ਵੀ ਜੀਉਂਦਾ ਰੱਖਦਾ ਹੈ। ਇਥੇ ਇਹ ਗਲ ਵੀ ਸੱਚ ਨਿੱਤਰਦੀ ਹੈ। ਕਿਉਂਕਿ ਪਿਛਲੇ ਪੌਣੇ ਦੋ ਸਾਲਾਂ ਤੋਂ ਆਪ ਨੇ ਪ੍ਰਸ਼ਾਦਾ ਨਹੀਂ ਛੱਕਿਆ। ਬਹੁਤ ਹੋਇਆ ਤੇ ਦੁਧ-ਸੱਗਾ ਜਾਂ ਖਿੱਚੜਾ ਛੱਕ ਲਿਆ, ਉਹ ਭੀ ਚਿੜੀ ਦੀ ਚੁੰਝ ਭਰਨ ਜਿੰਨਾ।

ਦੁਨੀਆਂ ਵਿਚ ਹਰ ਪਖੋਂ ਨਿਰਲੇਪ ਰਹਿਣਾ ਤੇ ਅਖੀਰ ਤਕ ਪੂਰਾ ਉੱਤਰਨਾ ਅਸੰਭਵ ਹੈ । ਕਿਧਰੇ ਨਾ ਕਿੱਧਰੇ ਤਾਂ ਹਰ ਜੱਤੀ-ਸਤੀ ਡਿੱਗ ਹੀ ਪੈਂਦਾ ਹੈ, ਲੇਕਿਨ ਆਪ ਦੇ ਜੀਵਨ ਇਤਿਹਾਸ ਵਿਚ ਐਸੀ ਕੋਈ ਉਦਾਹਰਣ ਨਹੀਂ ਲੱਭਦੀ । ਬਾਪ-ਦਾਦਿਆਂ ਤੋਂ ਆਪ ਦੀਆਂ ਸਿਫ਼ਤਾਂ ਸੁਣੀਆਂ ਤੇ ਫੇਰ ਅੱਖੀਂ ਵੇਖੀਆਂ । ਜੇਕਰ ਕੁੱਝ ਘਾਟ ਹੁੰਦੀ ਤਾਂ ਮਨ ਦੀ ਪਕੜ ਟੁੱਟ ਜਾਂਦੀ ਪਰ ਆਪ ਤਾਂ ਰਹੇ ਹੀ ਹਰ ਪਖੋਂ ਸੁੱਚੇ ਤੇ ਸੱਚੇ । ਨਾਮ ਹੀ ਕਮਾਇਆ ਤੇ ਨਾਮ ਹੀ ਕਮਾਉਣ ਦਾ ਉਪਦੇਸ਼ ਦਿੱਤਾ । ਆਪ ਨੇ ਮੂੰਹੋਂ-ਮੂੰਹ ਫ਼ਰਮਾਉਣਾ—"ਮੈਂ ਨਾਮ ਜੱਪਿਆ ਹੈ ਤੁਸੀਂ ਵੀ ਜਪੋ ਤੇ ਮੇਰੇ ਵਰਗੇ ਹੋ ਜਾਵੋ ।"

ਇਸ ਸਰਬ ਪੱਖੀ ਪੂਰਨਤਾ ਸਦਕਾ ਆਪ ਅਗੇ ਕਾਮੀ, ਕ੍ਰੋਧੀ, ਲੋਭੀ, ਲਾਲਚੀ, ਹੰਕਾਰੀ, ਦੁਨੀਆਂ ਦਾਰ, ਸਾਧੂ, ਫ਼ਕੀਰ, ਮਸਤਾਨੇ, ਦੀਵਾਨੇ, ਗ਼ਰੀਬ-ਅਮੀਰ ਸਭ (ਜ਼ੋਰੀ ਹੀ ਨਹੀਂ) ਦਿਲੋਂ ਸੀਸ ਨਿਵਾਉਂਦੇ ਰਹੇ । ਆਪ ਜੀ ਦੇ ਨਾਮ ਜਾਪਣ ਦੀ ਬਰਕਤ ਸਦਕਾ ਹੀ ਹਰ ਪਾਪੀ, ਗੁਨਹਗਾਰ ਜਾਂ ਸਾਧ 'ਨੁਸ਼ਹਿਰਾ ਸਾਹਿਬ' ਦੀ ਜੂਹ ਵਿਚ ਵੜਦਿਆਂ ਸਾਰ ਨਾਮ ਦੀ ਤਾਰ ਨਾਲ ਜੁੜ ਜਾਂਦਾ ।

ਅਕਾਲ ਪੁਰਖ ਦੇ ਦਰਸ਼ਨ ਮਸਤੀ ਦੇ ਦੌਰਾਨ ਆਪ ਨੂੰ ਕਿੰਨੀ ਕੁ ਵਾਰ ਹੋਏ ਹਨ, ਇਹ ਲਿਖਣਾ ਅਸੰਭਵ ਹੈ । ਆਪਣਾ ਇਹ ਭੇਤ ਆਪ ਕਿਸੇ ਨੂੰ ਭੀ ਨਹੀਂ ਦਸਦੇ ਸਨ । ਕਿਲ੍ਹੇ ਬੜ੍ਹੇ ਲਾਗੇ ਇਕ ਰੌਂਸ ਹੁੰਦੀ ਸੀ ਜਿਸ ਉਪਰ ਆਉਂਦਿਆ-ਜਾਂਦਿਆਂ ਕਈ ਵਾਰੀ ਫੁੱਲ ਚੜ੍ਹਾਇਆ ਕਰਦੇ ਸਨ ਅਤੇ ਮੱਥਾ ਟੇਕਦੇ ਸਨ। ਜਾਪਦਾ ਹੈ ਕਿ ਉਥੇ ਭੀ ਆਪ ਨੂੰ ਜਾਂ ਤਾਂ ਅਕਾਲ ਪੁਰਖ ਦੇ ਦਰਸ਼ਨ ਹੋਏ ਸਨ ਜਾਂ ਕੋਈ ਅਸਚਰਜ ਕੌਤਕ ।

ਇਕ ਵਾਰੀ ਆਪ ਨੇ ਰਸਨਾਂ ਤੋਂ ਫਰਮਾਇਆ—"ਸਾਨੂੰ ਅਕਾਲ ਪੁਰਖ ਦੇ ਪਹਿਲੀ ਵਾਰੀ ਫਿਲੌਰ ਦੇ ਲਾਗੇ ਦਰਿਆ ਬਿਆਸਾ ਦੇ ਕਿਨਾਰੇ ਦਰਸ਼ਨ ਹੋਏ । ਅਸੀਂ ਬਿਲਕੁੱਲ ਇਕੱਲੇ ਸਾਂ । ਕਾਹਲੀ ਤੁਰਨ ਨਾਲ ਭਾਈ ਲੱਧਾ ਜੀ ਬਹੁਤ ਪਿਛੇ ਰਹਿ ਗਏ ਸਨ । ਜਦੋਂ ਸਾਨੂੰ ਅਕਾਲ ਪੁਰਖ ਦਾ ਦਰਸ਼ਨ ਹੋਇਆ...ਕੀ ਦਸੀਐ...ਕੁੱਝ ਦੱਸ ਨਹੀਂ ਸਕਦੇ... ਸਾਡਾ ਜੀਅ ਕੀਤਾ ਕਿ ਦਰਿਆ ਨੂੰ ਤੁਰ ਕੇ ਹੀ ਪਾਰ ਕਰ ਜਾਇਐ । ਅਸਾਂ ਪਾਣੀ ਉੱਤੇ ਅਜੇ ਪਹਿਲਾ ਕਦਮ ਹੀ ਰੱਖਿਆ ਸੀ ਕਿ ਸਾਨੂੰ ਇਸ਼ਾਰਾ ਹੋਇਆ ਕਿ ਸ਼ਕਤੀ ਨਹੀਂ ਵਿਖਾਉਣੀ । ਬੇੜੀ ਤੇ ਚੜ੍ਹ ਕੇ ਜਾਓ...!"

ਇਕ ਹੋਰ ਅੱਖੀ ਵੇਖਿਆਂ-ਸੁਣਿਆਂ ਪ੍ਰਸੰਗ ਮਿਲਦਾ ਹੈ । ਜਿਨ੍ਹਾਂ ਦਿਨਾਂ ਵਿਚ ਰੋਪੜ ਦਾ ਡੇਰਾ ਬਣਦਾ ਸੀ, ਆਪ ਕਈ ਵਾਰ ਰੋਪੜ ਜਾਂਦੇ ਹੁੰਦੇ ਸਨ । ਉਨ੍ਹਾਂ ਦਿਨਾਂ ਵਿਚ ਇਕ ਰਾਤ ਦਾ ਬਚਨ ਹੈ ਕਿ ਸਭ ਸੇਵਾਦਾਰ ਤੇ ਗੜ੍ਹਵਈ ਸੁੱਤੇ ਹੋਏ ਸਨ । ਹਜ਼ੂਰ ਆਪ ਭੀ ਆਰਾਮ ਵਿਚ ਸਨ । ਕਮਰੇ ਵਿਚ ਬਲੱਬ ਜਗਦਾ ਸੀ । ਅਚਾਨਕ ਹੀ ਸੰਤ ਹਰਭਜਨ ਸਿੰਘ* ਰੋਪੜ ਵਾਲਿਆਂ ਦੀ ਅੱਖ ਖੁਲ੍ਹ ਗਈ। ਉਨ੍ਹਾਂ ਆਪ ਜੀ ਦੀ ਆਵਾਜ਼ ਸੁਣੀ ਤੇ ਉੱਠ ਕੇ ਸੇਵਾ ਵਿਚ ਖਲੋ ਗਏ । ਕੀ ਵੇਖਿਆ ਕਿ ਸਾਰਾ ਕਮਰਾ ਰੋਸ਼ਨੀ ਨਾਲ ਭਰਪੂਰ ਹੈ । ਮੁਕਾਬਲੇ ਵਿਚ ਬਲਬ ਦੀ ਰੋਸ਼ਨੀ ਬੜੀ ਮਿੰਮੀ ਜਿਹੀ ਜਾਪੀ । ਸੇਵਾ ਵਿਚ ਤਾਂ ਖਲੋ ਗਏ ਪਰ ਜੋ ਨਜ਼ਾਰਾ ਉਨ੍ਹਾਂ ਨੂੰ ਦਿੱਸਿਆ ਉਸ ਨਾਲ

* ਮੇਰੇ ਤਾਇਆ ਜੀ ।

ਅੱਖਾਂ ਚੁੰਧਿਆ ਗਈਆਂ। ਆਪ ਦੇ ਸਰੀਰ ਦੇ ਚਾਰੋਂ ਪਾਸਿਉਂ ਰੋਸ਼ਨੀ ਦੀਆਂ ਕਿਰਣਾ ਨਿਕਲ ਰਹੀਆਂ ਸਨ, ਜਿਸ ਕਰਕੇ ਕਮਰੇ ਵਿਚ ਬਹੁਤ ਜ਼ਿਆਦਾ ਚਾਨਣ ਹੋ ਚੁੱਕਾ ਸੀ। ਬੇਅੰਤ ਖੁਸ਼ੀ ਵਿਚ ਆਪ ਹੱਸ ਹੱਸ ਕੇ ਬਚਨ ਕਰ ਰਹੇ ਸਨ ਪਰ ਹਰਭਜਨ ਸਿੰਘ ਹੁਰੀਂ ਕੁੱਝ ਸਮਝ ਨਾਂ ਸਕੇ ਕਿਉਂਕਿ ਜਿਸ ਬੋਲੀ ਵਿਚ ਆਪ ਬਚਨ ਕਰ ਰਹੇ ਸਨ ਉਹ ਬੋਲੀ ਉਨ੍ਹਾਂ ਸਿੱਖੀ ਤੇ ਪੜ੍ਹੀ ਨਹੀਂ ਸੀ ਤੇ ਨਾਂ ਹੀ ਕਿਸੇ ਪਾਸੋਂ ਸੁਣੀ ਸੀ। ਕੁਝ ਦੇਰ ਠਠੰਬਰੇ ਖਲੋਤੇ ਉਹ ਇਹ ਕੌਤਕ ਵੇਖਦੇ ਰਹੇ ਤੇ ਫੇਰ ਅਚਾਨਕ ਆਪ ਦੇ ਕੰਨ ਕੋਲ ਜਾ ਕੇ ਪੁੱਛਣ ਲਗੇ-"ਗ਼ਰੀਬ ਨਿਵਾਜ ਜੀ ਕੀ ਹੁਕਮ ਹੈ...? ਚਾਹ ਤਿਆਰ ਕਰਾਂ...?"

ਉਨ੍ਹਾਂ ਦੇ ਬਚਨ ਕਰਨ ਦੀ ਦੇਰ ਸੀ ਕਿ ਇਕਦਮ ਰੋਸ਼ਨੀ ਬੁੱਝ ਗਈ। ਹਜ਼ੂਰ ਨੇ ਜਵਾਬ ਵਿਚ ਫ਼ਰਮਾਇਆ-"ਕੁੱਝ ਨਹੀਂ। ਸਾਡੇ ਅਕਾਲ ਪੁਰਖ ਨਾਲ ਬਚਨ ਹੋ ਰਹੇ ਸਨ।" ਹਰਭਜਨ ਸਿੰਘ ਜੀ ਬੜ੍ਹਾ ਪਛਤਾਏ ਪਰ ਹੁਣ ਕੀ ਹੋ ਸਕਦਾ ਸੀ...?

...ਨਜ਼ਾਰਾ ਐਸਾ ਸੀ ਕਿ ਅੱਖੋਂ ਉਹਲੇ ਹੁੰਦਾ ਹੀ ਨਹੀਂ ਸੀ। ਸਭ ਸਰੀਰ ਸੁੱਤੇ ਪਏ ਸਨ। ਸੋਚਣ ਜੋ ਵੇਖਿਆ ਹੈ ਕਿਸਨੂੰ ਦਸਾਂ...? ਇੰਨੀ ਸ਼ਕਤੀ ਦੇ ਮਾਲਕ...ਧੰਨ ਹੋ...ਧੰਨ ਹੋ...ਧੰਨ ਤੁਸੀਂ ਜਿਨ੍ਹਾਂ ਕਮਾਈ ਕੀਤੀ। ਧੰਨ ਮੇਰਾ ਜਨਮ ਜੋ ਮੈਨੂੰ ਆਪ ਜੀ ਦਾ ਦਰਸ਼ਨ ਹੋਇਆ। ਧੰਨ ਮੇਰੀਆਂ ਅੱਖਾਂ ਜਿਨ੍ਹਾਂ ਮੈਨੂੰ ਆਪ ਜੀ ਦੇ ਇਸ ਸਰੂਪ ਦਾ ਦਰਸ਼ਨ ਕਰਵਾਇਆ। ਮੇਰਾ ਜਨਮ ਸਫਲ ਹੋਇਆ ਪਰ ਜੇ ਮੈਂ ਆਪ ਜੀ ਕੋਲ ਨਾਂ ਆਉਂਦਾ ਤਾਂ ਕੀ ਪਤਾ ਕਿੰਨੀ ਦੇਰ ਆਪ ਜੀ ਦੇ ਅਕਾਲ ਪੁਰਖ ਨਾਲ ਬਚਨ ਚਲਦੇ ਤੇ ਮੁੜ ਉਨ੍ਹਾਂ ਦਾ ਪਛਤਾਵਾ ਸ਼ੁਰੂ ਹੋ ਜਾਂਦਾ।

ਹੁਣ ਤੇ ਬੰਦਗੀ ਦੀਆਂ ਸਾਰੀਆਂ ਹੱਦਾਂ ਟੱਪੀਆ ਗਈਆਂ ਸਨ। ਕੌਣ ਦੱਸ ਸਕਦਾ ਹੈ ਕਿ ਆਪ ਨੂੰ ਕਿਸ ਵੇਲੇ ਅਕਾਲ ਪੁਰਖ ਦੇ ਦਰਸ਼ਨ ਹੋ ਰਹੇ ਹੁੰਦੇ ਸਨ। ਜ਼ਰੂਰੀ ਨਹੀਂ ਕਿ ਹਰ ਕੋਈ ਉਪਰੋਕਤ ਨਜ਼ਾਰਾ ਵੇਖਦਾ ਤੇ ਮੰਨਦਾ...ਪ੍ਰਮੇਸਰ ਆਪਣਾ ਪੜਦਾ ਹਟਾਉਂਦਾ ਤਾਂ ਹੀ ਪ੍ਰਤੀਤ ਹੁੰਦੀ। ਪਰ ਆਮ ਤੌਰ ਤੇ ਜਾਪਦਾ ਹੈ ਕਿ ਜਦੋਂ ਭੀ ਆਪ ਮਸਤ ਹੋਕੇ 'ਸਤਿਗੁਰਾਂ' ਦੇ ਸ਼ਬਦ ਪੜ੍ਹਦੇ ਸਨ-ਆਪ ਨੂੰ ਉਸ ਵੇਲੇ ਦਰਸ਼ਨ ਹੀ ਹੋ ਰਹੇ ਹੁੰਦੇ ਸਨ।

ਇਕ ਵਾਰੀ ਅਟਾਰੀ ਦੀ ਡੇਰੇ ਤੋਂ ਪਹਾੜਾਂ ਵੱਲ ਜਾਣ ਦੀ ਤਿਆਰੀ ਸੀ। ਬਾਹਰ ਕਾਰਾਂ ਤਿਆਰ ਬਰ ਤਿਆਰ ਖੜੀਆਂ ਛੇਤੀ ਆਉਣ ਲਈ ਹਾਰਨ ਵਜਾ ਰਹੀਆਂ ਸਨ। ਆਪ ਉਸ ਵੇਲੇ ਇਸ਼ਨਾਨ ਕਰਕੇ ਨਿਕਲੇ। ਸੰਤ ਹਰਭਜਨ ਸਿੰਘ ਹੁਰਾਂ ਦੱਸਿਆ ਕਿ ਪਾਠ ਕਰਦਿਆਂ ਕਰਦਿਆਂ ਜਦੋਂ ਆਪ ਨੇ ਇਹ ਪੜ੍ਹਿਆ-"ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈਂ ਪਾਇਆ...' ਤਾਂ ਮੱਥਾ ਟੇਕ ਦਿੱਤਾ। ਫੇਰ ਘੰਟਾ ਭਰ ਸੀਸ ਚਰਣਾਂ ਤੋਂ ਨਾਂ ਚੁੱਕਿਆ।" ਕਾਰਾਂ ਹਾਰਨ ਵਜਾ ਵਜਾ ਕੇ ਅਖ਼ੀਰ ਚੁੱਪ ਹੋ ਗਈਆਂ।

ਗੁਰਬਾਣੀ ਵਿਚ 'ਸਤਿਗੁਰ' ਨੂੰ ਮਿਲਣ ਦੇ ਬੇਅੰਤ ਸ਼ਬਦ ਹਨ। ਆਪ ਨੂੰ ਕੰਠ ਵੀ ਅਣਗਿਣਤ ਸਨ ਅਤੇ ਆਪ ਰਸਨਾਂ ਤੋਂ ਉਚਾਰਿਆ ਵੀ ਬਹੁਤ ਕਰਦੇ ਸਨ। ਉਨ੍ਹਾਂ ਸ਼ਬਦਾਂ ਦਾ ਬਿਉਰਾ ਨਹੀਂ ਦਿੱਤਾ ਜਾ ਸਕਦਾ ਲੇਕਿਨ ਕੁੱਝ ਮਹੀਨੇ ਪਹਿਲਾਂ ਜਦੋਂ ਆਪ

ਨੇ ਇਸ ਬ੍ਰਿਧ ਅਵਸਥਾ ਵਿਚ ਢੋਲਕੀ ਮੰਗਵਾ ਕੇ ਰਾਤ ਦੇ ਵੇਲੇ ਇਹ ਸ਼ਬਦ ਪੜ੍ਹੇ:—

"ਗੁਰ ਪੂਰਾ ਮੇਰਾ ਗੁਰ ਪੂਰਾ
ਰਾਮ ਨਾਮ ਜਪੁ ਸਦਾ ਸੁਹੇਲੇ
ਸਗਲ ਬਿਨਾਸੇ ਰੋਗ ਕੂਰਾ..."॥

( )

ਜਾਂ

"ਅਜ ਦਿਓ ਵਧਾਈਆਂ ਨੀ
ਮੇਰੇ ਘਰ ਸਤਿਗੁਰੂ ਆਇਆ (ਧਾਰਨ)
ਜਿਨ ਮਸਤਿਕ ਧੁਰਿ ਹਰਿ ਲਿਖਿਆ
ਤਿੰਨਾ ਸਤਿਗੁਰੂ ਮਿਲਿਆ ਰਾਮ ਰਾਜੇ

(ਆਸਾ ਮਹਲਾ 4)

ਜਾਂ

ਪਾਰਬ੍ਰਹਮ ਪ੍ਰਮੇਸ਼ਰ ਸਤਿਗੁਰੁ, ਆਪੇ ਕਰਣੈਹਾਰਾ,
ਚਰਣ ਧੂੜ ਤੇਰੀ ਸੇਵਕ ਮਾਂਗੇ ਤੇਰੇ ਦਰਸ਼ਨ ਕੋ ਬਲਿਹਾਰਾ"॥

(ਸੂਹੀ ਮਹਲਾ 5 ਪੰਨਾ 749)

ਜਾਂ ਫਿਰ

ਜਬ ਦੇਖਾਂ ਤਬ ਗਾਵਾਂ ਤਉ ਜਨ ਧੀਰਜੁ ਪਾਵਾਂ
ਨਾਦ ਸਮਾਏ ਲੋ ਰੇ, ਸਤਿਗੁਰੁ ਭੇਟਿਲੇ ਦੇਵਾ॥

ਤਾਂ ਆਪਦੇ ਮਸਤੀ ਭਰੇ ਸੁਹਣੇ ਤੇ ਨਿਰਾਲੇ ਸੁਰੂਪ ਦੀ ਝਾਲ ਮਸਤਾਨਿਆਂ-ਦੀਵਾਨਿਆਂ ਤੋਂ ਝੱਲੀ ਨਾ ਗਈ। ਕੋਈ ਉੱਠਕੇ ਰੁਪਏ ਵਾਰ ਵਾਰ ਸੁੱਟਣ ਲਗਾ ਤੇ ਕੋਈ ਸਦਾ ਲਈ ਉਸ ਰੂਪ ਨੂੰ ਆਪਣੇ ਹਿਰਦੇ ਵਿਚ ਕੈਦ ਕਰਨ ਲਈ ਅੱਖਾਂ ਭਰ ਭਰ ਵੇਖਦਾ ਹੋਇਆ ਖ਼ੁਸ਼ੀ ਨਾਲ ਨਚਣ ਲਗਾ। ਆਪ ਨਿਰਗੁਣ ਸੁਰੂਪ ਅਕਾਲ ਪੁਰਖ ਦੇ ਦਰਸ਼ਨ ਕਰ ਰਹੇ ਸਨ ਅਤੇ ਸੰਗਤ ਨੂੰ ਸਰਗੁਣ ਸੁਰੂਪ ਵਿਚ ਪ੍ਰਤੱਖ ਦਰਸ਼ਨ ਦੇ ਰਹੇ ਸਨ।

# ਤੀਜਾ ਕਾਂਡ

## ਦਾਨੀ ਬਿਰਤੀ

ਮਸਤੀ ਮਗਰੋਂ ਜਦੋਂ ਆਪ ਦੀ ਦਾਨੀ ਬਿਰਤ ਹੋਈ ਤਾਂ ਆਪ ਨੇ ਪਤਲੇ ਲੰਮੇ ਮੁਸਲਮਾਨ ਉਸਤਾਦ ਸਰਦਾਰ ਖਾਨ ਪਾਸੋਂ ਸੰਗੀਤ ਸਿੱਖਣਾ ਸ਼ੁਰੂ ਕੀਤਾ। ਨਾਲ ਹੀ ਪੰਡਤ ਤੇ ਮੌਲਵੀ ਪਾਸੋਂ ਉਰਦੂ ਦੀ ਪੜ੍ਹਾਈ ਅਰੰਭ ਕਰ ਦਿੱਤੀ। ਫ਼ਾਰਸੀ ਆਪ ਨੇ ਮਾਸਟਰ ਗੁਰਦਿਆਲ ਸਿੰਘ ਜੀ* ਪਾਸੋਂ ਸਿੱਖੀ। ਕਿਉਂਕਿ ਪੜ੍ਹਾਈ ਵਿਚ ਆਪ ਦਾ ਦਿਲ ਖੁੱਭ ਨਾ ਸੱਕਿਆ, ਇਸ ਕਰਕੇ ਦੂਜੀ ਜਮਾਤ ਵਿਚ ਹੀ ਵਿਦਿਆ ਲੈਣੀ ਛੱਡ ਦਿੱਤੀ ਪਰ ਸੰਗੀਤ ਦਾ ਅਭਿਆਸ ਚਲਦਾ ਰਿਹਾ। ਮਾਸਟਰ ਗੁਰਦਿਆਲ ਸਿੰਘ ਜੀ ਦਸਦੇ ਹਨ ਕਿ ਆਪ ਭਾਈ ਨੰਦ ਲਾਲ ਸਾਹਿਬ ਜੀ ਦੀ 'ਦੀਵਾਨੇ-ਗੋਯਾ ਪੜ੍ਹਦੇ ਪੜ੍ਹਦੇ ਬੜੇ ਮਸਤ ਹੋ ਕੇ ਕਹਿਣ ਲਗ ਜਾਂਦੇ ਸਨ -"ਅਸੀਂ ਭਾਈ ਨੰਦ ਲਾਲ ਸਾਹਿਬ ਦੀ ਤਾਰੀਫ਼ ਹੀ ਨਹੀਂ ਕਰ ਸਕਦੇ।"

ਇਨ੍ਹਾਂ ਦਿਨਾਂ ਵਿਚ ਆਪਦੀ ਦੋਸਤੀ ਪਿੰਡ ਮਾਂਗੇ (ਸਿਆਲਕੋਟ) ਦੇ ਹਾੜ੍ਹੀ ਮੱਲ ਨਾਲ ਰਹੀ ਜਿਸਨੂੰ ਮਗਰੋਂ ਆਪਨੇ ਸੁਦਾਮਾ ਜੀਦਾ ਅਵਤਾਰ ਦੱਸਿਆ।

ਬੰਦਗੀ ਦੀ ਰਾਹ ਉੱਤੇ ਆਪਦੀ ਘਾਲਣਾ ਤੇ ਮਸਤੀ ਦੀਆਂ ਧੁੰਮਾਂ ਦੂਰ ਦੂਰ ਤਕ ਪੈ ਚੁਕੀਆਂ ਸਨ। ਸਿੱਟੇ ਵਜੋਂ ਅਣਗਿਣਤ ਲੋਕ ਆਪਦੇ ਦਰਸ਼ਨਾਂ ਨੂੰ ਆਉਂਦੇ ਅਤੇ ਰੂਹਾਨੀ ਨੂਰ ਨਾਲ ਭੱਖਦੀ ਸੁੱਚੀ ਅਤੇ ਸੱਚੀ ਨੁਹਾਰ ਵੇਖਕੇ ਸੁੱਧ ਬੁੱਧ ਭੁੱਲ ਜਾਂਦੇ। ਆਪਣੀਆਂ ਦੁੱਖ-ਦਰਦ ਦੀਆਂ ਪੰਡਾ ਖਾਲੀ ਕਰਕੇ ਉਹ ਆਤਮਿਕ ਸੁਖ ਦੀਆਂ ਝੋਲੀਆਂ ਭਰ ਕੇ ਲੈ ਜਾਂਦੇ। ਆਪ ਜੀ ਦਾ ਬਚਨ ਮੋੜਨ ਜਾਂ ਥੱਲਣ ਦਾ ਕੋਈ ਹੌਂਸਲਾ ਹੀ ਨਹੀਂ ਸੀ ਕਰਦਾ। ਨਤੀਜਾ ਇਹ ਹੋਇਆ ਕਿ ਆਪ ਦੀ ਸੇਵਕੀ ਦਿਨ ਦੁਗਣੀ ਰਾਤ ਚੌਗੁਣੀ ਵਧਣ ਲਗੀ।

ਜੋ ਵੀ ਸਰੀਰ ਦਰਸ਼ਨ ਕਰਨ ਆਉਂਦਾ ਉਸ ਨੂੰ ਸਰੀਰਿਕ ਰਹਿਤ **ਦੱਸੀ ਜਾਂਦੀ। ਮਗਰੋਂ ਐਸਾ ਪਹਿਰਾ ਭੀ ਲਗਣਾ ਸ਼ੁਰੂ ਹੋ ਗਿਆ ਕਿ ਦਰਸ਼ਨ ਕਰਨ ਉਹੀ ਸਰੀਰ ਆਵੇ

---

* ਬਾਬਾ ਮੱਲਾ ਜੀ ਦੇ ਪਿੰਡ ਨੌਕਰੀਆਂ ਦੇ ਵਸਨੀਕ ਹੋਣ ਕਰਕੇ ਹਜ਼ੂਰ ਆਪਨੂੰ ਬਹੁਤ ਸਤਿਕਾਰਦੇ ਸਨ।

** ਵਿਸਥਾਰ ਲਈ ਵੇਖੋ—ਕਾਂਡ ਚੌਥਾ

ਜੋ ਰਹਿਤ ਰਖਦਾ ਹੋਵੇ। ਭਾਵੇਂ ਰਹਿਤ ਬੜੀ ਔਖੀ ਸੀ ਪਰੰਤੂ ਦਰਸ਼ਨਾਂ ਦੇ ਪਿਆਸੇ ਕਾਫ਼ੀ ਲੋਕਾਂ ਪਾਸੋਂ ਰੱਖੀ ਜਾਣ ਲਗ ਪਈ। ਹਜ਼ੂਰ ਆਪ ਰਾਤ ਦੇ ਡੇਢ ਵਜੇ ਹੀ ਉੱਠ ਖਲੋਂਦੇ। ਸਰੀਰਿਕ ਕਿਰਿਆ ਸਾਧ ਕੇ ਅਮ੍ਰਿਤ ਵੇਲੇ ਇਸ਼ਨਾਨ ਅਤੇ ਨਿਤਨੇਮ ਮਗਰੋਂ 'ਆਸਾ ਦੀ ਵਾਰ' ਲਾਉਂਦੇ। ਆਸਾ ਦੀ ਵਾਰ ਦੇ ਭੋਗ ਉਪਰੰਤ ਕੀਰਤਨ ਦਰਬਾਰ ਲਗਦਾ। ਸੰਗਤਾ ਨਾਲ ਕਈ ਤਰ੍ਹਾਂ ਦੇ ਚੋਜ ਤੇ ਸਾਖੀਆਂ ਹੁੰਦੀਆਂ। ਬਾਦ ਦੁਪਹਿਰ ਆਪ ਸੂਫ਼ੀ ਫ਼ਕੀਰਾਂ ਦੀਆਂ ਫ਼ਾਰਸੀ ਗ਼ਜ਼ਲਾਂ ਪੜ੍ਹਦੇ। ਤੇ ਸ਼ਾਮ ਨੂੰ ਫੇਰ ਕੱਥਾ ਅਤੇ ਕੀਰਤਨ ਦਾ ਦਰਬਾਰ ਲਗਦਾ।

ਕਈ ਵਾਰੀ ਨੱਥੀ ਖਾਂ ਤੇ ਗਨੀ ਖਾਂ ਕਵੱਾਲ ਕਵੱਾਲੀਆਂ ਗਾ ਗਾ ਕੇ ਬੜਾ ਰੰਗ ਜਮਾ ਦੇਂਦੇ। ਅਕਸਰ ਉਹ ਪੜ੍ਹਦੇ:—

"ਫੜ ਸੰਤਾਂ ਦਾ ਪੱਲਾ ਤੇ ਨਾਂ ਫਿਰ ਗਲੀਓਂ ਗਲੀ,
ਤੇਰੀ ਹੋ ਜਾਊ ਖੂਬ ਤਸੱਲਾ ਤੇ ਨਾਂ ਫਿਰ ਗਲੀਉ ਗਲੀ...।"

ਗਾਉਂਦੇ ਗਾਉਂਦੇ ਪ੍ਰਮਾਣ ਦੇਂਦੇ, ਜਦੋਂ ਕਵੱਾਲ ਸਿੱਧੇ ਆਪ ਵੱਲ ਇਸ਼ਾਰੇ ਕਰਨ ਲਗਦੇ ਤਾਂ ਸਭ ਨੱਚਣ ਹੀ ਲੱਗ ਜਾਂਦੇ। ਕਦੇ ਆਪ ਬੈਠੇ ਚੁੱਪ ਸੁਣਦੇ ਤੇ ਵੇਖਦੇ ਰਹਿੰਦੇ ਤੇ ਕਦੇ ਆਪਣੇ ਵੱਲ ਸਿੱਧੇ ਇਸ਼ਾਰੇ ਹੁੰਦੇ ਵੇਖਕੇ ਅੰਦਰ ਚਲੇ ਜਾਂਦੇ। ਸੰਗਤ ਦੇ ਪ੍ਰੇਮ ਦੀ ਖਿੱਚ ਆਪ ਨੂੰ ਮੁੜ ਬਾਹਰ ਲੈ ਆਉਂਦੀ।

ਆਈ ਸੰਗਤ ਦੀ ਸੇਵਾ ਆਪ ਬੜੇ ਉਤਸ਼ਾਹ ਤੇ ਸ਼ੌਂਕ ਨਾਲ ਕਰਦੇ। ਜੇਠ ਹਾੜ੍ਹ ਦੇ ਦਿਨਾਂ ਵਿਚ ਕਥਾ ਬੜੇ ਉਪਰ ਹੁੰਦੀ ਸੀ। ਆਪਨੇ ਖੂਹੀ ਵਿਚੋਂ ਪਾਣੀ ਕੱਢ ਕੱਢ ਕੇ ਘੰਟਾ ਘੰਟਾ ਡਿਉੜੀ ਵਿਚ ਰੋੜ੍ਹਦੇ ਰਹਿਣਾ, ਤਾਕਿ ਕਥਾ ਵਿਚ ਬੈਠੀ ਸੰਗਤ ਨੂੰ ਧੁਪ ਦਾ ਸੇਕ ਨਾ ਲਗ ਸਕੇ। ਟੂਟੀਆਂ ਹਰ ਵੇਲੇ ਭਰੀਆਂ ਰਖਣੀਆਂ ਤਾਂ ਜੋ ਕਿਸੇ ਨੂੰ ਪਾਣੀ ਕੱਢਣ ਦੀ ਖੇਚਲ ਨਾਂ ਹੋਵੇ, ਤੇ ਨਾਂ ਹੀ ਤੰਗੀ ਮਹਿਸੂਸ ਹੋਵੇ। ਹਰ ਇਕ ਨੂੰ ਜਾ ਜਾ ਕੇ ਬੜੇ ਪਿਆਰ ਅਤੇ ਸਤਿਕਾਰ ਨਾਲ ਜਲ ਪਾਣੀ ਪੁੱਛਣਾ ਤੇ ਪੁੱਛ ਪੁੱਛ ਕੇ ਆਪ ਲਿਆ ਕੇ ਛਕਾਉਣਾ।

ਕਈ ਵਾਰ ਸਵੇਰੇ ਸਵੇਰੇ ਹਜ਼ੂਰ ਨੇ ਆਪ ਝਾੜੂ ਫੜ ਕੇ ਗਲੀਆਂ ਹੁੰਝਦਿਆਂ ਤੇ ਨਾਲੀਆਂ ਸਾਫ਼ ਕਰਦੇ ਹੋਣਾ। ਜਿਸ ਵੀ ਸਰੀਰ ਨੇ ਆਪ ਨੂੰ ਇਹ ਸੇਵਾ ਕਰਦਿਆਂ ਵੇਖਣਾ ਹੱਥ ਜੋੜ ਕੇ ਬੇਨਤੀ ਕਰਨੀ-ਇਹ ਸੇਵਾ ਸਾਨੂੰ ਬਖਸ਼ੋ।"

ਅਗੋਂ ਆਪ ਨੇ ਫਰਮਾਉਣਾ-"ਗੁਰੂ ਘਰ ਵਿਚ ਬਗ਼ੈਰ ਸੇਵਾ-ਭਗਤੀ ਤੋਂ ਮੰਜ਼ੂਰੀ ਨਹੀਂ ਹੁੰਦੀ। ਸੇਵਾ ਬੰਦੇ ਵਿਚ ਨਿਮਰਤਾ ਲਿਆਉਂਦੀ ਹੈ...।"

ਸ਼ੁਰੂ ਸ਼ੁਰੂ ਵਿਚ ਕਿਲ੍ਹੇ ਦੀਆਂ ਗਲੀਆਂ ਕੱਚੀਆਂ ਸਨ ਬਰਸਾਤਾਂ ਵਿਚ ਮੀਂਹ-ਕਣੀ ਮਗਰੋਂ ਚਿਕੜ ਨਾਲ ਭਰ ਜਾਂਦੀਆਂ ਸਨ। ਆਉਂਦੀ ਜਾਂਦੀ ਸੰਗਤ ਨੂੰ ਬੜੀ ਤੰਗੀ ਹੁੰਦੀ। ਆਪ ਨੇ ਪਾਣੀ ਦੇ ਨਿਕਾਸ ਲਈ ਵੱਡੀ ਨਾਲੀ ਬਣਵਾਕੇ ਖੇਤਾ ਵਲ ਕੱਢਵਾ ਦਿੱਤੀ ਤੇ ਕੋਲੋਂ ਮਾਇਆ ਦੇ ਕੇ ਸਾਰੀਆਂ ਗਲੀਆਂ ਪੱਕੀਆਂ ਕਰਵਾ ਦਿੱਤੀਆਂ।

ਘਰ ਦੇ ਚੁਬਾਰੇ ਵਿਚ ਆਪਦਾ ਨਿਵਾਸ ਹੁੰਦਾ ਤੇ ਹੇਠਾਂ ਤਕਰੀਬਨ ਲੰਗਰ-ਪਾਣੀ ਦੀ ਟਹਿਲ ਸੇਵਾ ਹੁੰਦੀ। ਜੇ ਆਪ ਘਰ ਹੁੰਦੇ ਤਾਂ ਚੁਬਾਰੇ ਵਿਚ ਹੀ ਮੇਲਾ ਲਗ ਜਾਂਦਾ। ਜੇ ਬਗੀਚੀ ਵੱਲ ਜਾਂਦੇ ਤਾਂ ਦਰਸ਼ਨਾਂ ਦੀਆਂ ਤਾਂਘਾ ਸੰਗਤਾਂ ਨੂੰ ਉਥੇ ਪੁਚਾ ਦੇਂਦੀਆਂ। ਹੌਲੀ ਹੌਲੀ

ਹਵੇਲੀਆਂ ਤੇ ਘਰ ਡੇਰੇ ਵਿਚ ਤਬਦੀਲ ਹੋ ਗਏ । ਚੜ੍ਹਾਵਾ ਚੜ੍ਹਨ ਲਗਾ, ਲੰਗਰ ਹੋਣ ਲਗੇ ਅਤੇ ਨਾਲ ਹੀ ਨਾਮ ਬਾਣੀ ਦਾ ਅਤੁੱਟ ਅਮ੍ਰਿਤ ਬਰਸਣ ਲਗਾ ।

ਮੱਸਿਆ ਤੇ ਸੰਗਰਾਂਦ ਨੂੰ ਬੜਾ ਭਾਰੀ ਮੇਲਾ ਲਗ ਜਾਂਦਾ । ਬੇਬੇ ਤੇਜ ਕੌਰ ਜੀ ਦੇ ਜ਼ੁੰਮੇ ਲੰਗਰ ਦੀ ਸੇਵਾ ਹੀ ਆਈ । ਉਹ ਉਸੇ ਵਿਚ ਮਸਤ ਰਹਿੰਦੇ । ਆਪ ਜੀ ਦੇ ਮਾਤਾ ਜੀ ਬ੍ਰਿਧ ਸਰੀਰ ਹੋਣ ਕਰਕੇ ਜ਼ਿਆਦਾ ਤੁਰ-ਫਿਰ ਨਹੀਂ ਸਨ ਸਕਦੇ । ਉਹ ਆਈ ਸੰਗਤ ਦਾ ਦਰਸ਼ਨ ਕਰਕੇ ਹੀ ਬਲਿਹਾਰ ਜਾਂਦੇ । ਹਰਜੱਸ ਸੁਣਦੇ-ਸੁਣਦੇ ਬੜੀ ਹੈਰਾਨੀ ਨਾਲ ਕਈ ਵਾਰੀ ਸੋਚਣ ਲਗਦੇ ਕਿ ਕਿਸ ਤਰ੍ਹਾਂ ਅਸਾਂ ਐਡੀ ਵੱਡੀ ਸ਼ਖਸੀਅਤ ਦੇ ਮਾਲਕ ਨੂੰ ਬਚਪਨ ਵਿਚ ਖਿਡਾਇਆ ਤੇ ਸੰਵਾਰਿਆ ਹੋਵੇਗਾ ਅਤੇ ਕਈ ਵਾਰੀ ਮਮਤਾ ਵਿਚ ਬੱਝ ਕੇ ਇਹ ਚਕ੍ਰਵਰਤੀ ਬਾਦਸ਼ਾਹ ਉਨ੍ਹਾਂ ਨੂੰ ਕੇਵਲ ਪੁੱਤਰ ਹੀ ਜਾਪਣ ਲਗਦੇ ।

ਮਸਤੀ ਦੇ ਵੇਲੇ ਆਪ ਜੀ ਦੀ ਸੇਵਾ ਭਾਈ ਲੱਧਾ ਜੀ ਨੇ ਬੜੀ ਪ੍ਰਸੰਨਤਾ ਨਾਲ ਤਨੋ-ਮਨੋ ਹੋ ਕੇ ਕੀਤੀ । ਉਹ ਬੜੇ ਹੀ ਮਸਤ ਸਾਧੂ ਸਨ । ਹਰ ਵੇਲੇ ਉਨ੍ਹਾਂ ਦੀ ਨਿਮੀ ਨਿਮੀ ਹੂੰਘਰ ਚਲਦੀ ਰਹਿੰਦੀ । ਕਦੀ ਜੋੜਾ ਨਹੀਂ ਸਨ ਪਾਉਂਦੇ, ਹਮੇਸ਼ਾ ਨੰਗੀ ਪੈਰੀ ਰਹਿੰਦੇ ਤੇ ਗੜਵੇ ਦੀ ਥਾਂ ਡੱਬੇ ਨੂੰ ਤਾਰ ਲਾ ਕੇ ਕੋਲ ਰਖਦੇ । ਜੋ ਬਚਨ ਮੂੰਹੋ ਕੱਢ ਦੇਂਦੇ ਪੂਰਾ ਹੋ ਜਾਂਦਾ ਸੀ । ਮਹਾਰਾਜ ਪ੍ਰਤਾਪ ਸਿੰਘ ਜੀ ਭੈਣੀ ਸਾਹਿਬ ਵਾਲੇ ਭੀ ਉਨ੍ਹਾਂ ਦਾ ਬੜਾ ਅਦਬ ਕਰਦੇ ਸਨ ।

ਭਾਈ ਲੱਧਾ ਜੀ ਤੇ ਮਗਰੋਂ ਸੰਤ ਸਿੰਘ ਹੁਰਾਂ ਦੀ ਕਿਸਮਤ ਜਾਗੀ । ਛੋਟੀ ਅਵਸਥਾ ਤੋਂ ਦਰਸ਼ਨ ਕਰ ਕਰ ਉਨ੍ਹਾਂ ਨੂੰ ਵੀ ਸੇਵਾ ਦਾ ਚਾਅ ਚੜ੍ਹਿਆ ਤੇ ਫੇਰ ਹਜ਼ੂਰ ਦੇ ਨਾਲ ਰਹਿਣਾ ਅਰੰਭ ਹੋ ਗਿਆ । ਉਹ ਦੱਬਕੇ ਰਹਿਤ ਰਖਦੇ ਤੇ ਹਰ ਵੇਲੇ ਸੇਵਾ ਵਿਚ ਤਤਪਰ ਰਹਿੰਦੇ । ਆਪਣੇ ਸੁਧੇ-ਸੁਭਾਅ ਕਾਰਨ ਗੜਵਈ ਪ੍ਰਵਾਨ ਹੋ ਗਏ ਅਤੇ ਰੱਜ ਕੇ ਸੇਵਾ ਕਮਾਈ । ਚੁਬਾਰੇ ਕੀਰਤਨ ਹੁੰਦਾ ਤਾਂ ਆਪਜੀ ਦੇ ਮਾਤਾ ਜੀ ਬ੍ਰਿਧ ਅਵਸਥਾ ਕਾਰਨ ਪਉੜੀਆਂ ਚੜ੍ਹਨ ਤੋਂ ਲਾਚਾਰ ਹੇਠਾਂ ਹੀ ਰਹਿ ਜਾਂਦੇ ਸਨ । ਸੰਤ ਸਿੰਘ ਜੀ ਦਿਲ ਵਿਚ ਇਹ ਲਾਈਨ ਚੇਤੇ ਕਰਕੇ- "ਧੰਨ ਮਾਤਾ ਜਿਨ ਜਨੁ-ਜਣਿਆ" ਮਾਤਾ ਜੀ ਨੂੰ ਪਰਮ ਆਦਰ ਤੇ ਸਤਿਕਾਰ ਨਾਲ ਮੋਢਿਆ ਤੇ ਚੁੱਕ ਕੇ ਉੱਪਰ ਲੈ ਜਾਂਦੇ ਤੇ ਭੋਗ ਮਗਰੋਂ ਉਸੇ ਜ਼ਿਮੇਂਵਾਰੀ ਨਾਲ ਛੱਡ ਜਾਂਦੇ ।

ਬਾਬਾ ਗਹਿਣਾ ਸਿੰਘ ਜੀ ਦੀ ਸੇਵਾ ਸੰਗਤ ਨੂੰ ਸ਼ਰਦਾਈ ਛਕਾਣ ਦੀ ਹੁੰਦੀ । ਉਹ ਹਰ ਵੇਲੇ ਗਿੱਲਾ ਰਗੜਾ ਪੋਣੇ ਵਿਚ ਬੰਨਕੇ ਤਿਆਰ ਰਖਦੇ ਤੇ ਜਦੋਂ ਵੀ ਆਪ ਛਕਣ ਜਾਂ ਛਕਾਣ ਦਾ ਫੁਰਨਾ ਜ਼ਾਹਰ ਕਰਦੇ ਉਹ ਉਸ ਵੇਲੇ ਬਾਲਟੀ ਮੰਗਵਾਕੇ ਸ਼ਰਦਾਈ ਦਾ ਲੰਗਰ ਲਾ ਦੇਂਦੇ । ਬਾਬਾ ਗਹਿਣਾ ਸਿੰਘ ਜੀ ਦੇ ਹੱਥਾਂ ਵਿਚ ਸ਼ਰਦਾਈ ਘੋਟਦੇ ਰਹਿਣ ਕਾਰਣ ਪੁੜੇ ਬੱਝ ਗਏ ਸਨ ਪਰ ਫਿਰ ਵੀ ਉਹ ਡੰਡਾ ਖਲੋਣ ਨਹੀਂ ਸਨ ਦੇਂਦੇ । ਜੇਕਰ ਕੋਈ ਪ੍ਰੀਤਵਾਨ ਨਾਲ ਘੋਟਣ ਬੈਠ ਜਾਂਦਾ ਤਾਂ ਉਸ ਨੂੰ ਕਹਿੰਦੇ–"ਡੰਡਾ ਨਾ ਖਲੋਵੇ ਤੇ ਰਗੜਾ ਚਲਦਾ ਰਹੇ ।

ਬਾਬਾ ਗਹਿਣਾ ਸਿੰਘ ਜੀ ਬੜੇ ਸਾਧ ਸਨ । ਉਨਾਂ ਦਾ ਬੋਲਾ ਹੁੰਦਾ ਸੀ–'ਓਏ ਤੈਨੂੰ ਮੌਤ' ।

ਇਕ ਵਾਰੀ ਸਦਰ ਬਾਜ਼ਾਰ ਲਾਹੌਰ ਇਕ ਮਾਤਾ ਆਪਣੇ ਇਕਲੌਤੇ ਪੁਤਰ ਨੂੰ ਨਾਲ ਲੈ ਕੇ ਹਜ਼ੂਰ ਦੇ ਦਰਸ਼ਨ ਕਰਨ ਪਹੁੰਚੀ ਉਸ ਨੇ ਬਾਬਾ ਗਹਿਣਾ ਜੀ ਨੂੰ ਭੀ ਸਾਧ ਜਾਣ ਕੇ ਮੱਥਾ ਟੇਕਿਆ ਅਤੇ ਲੜਕੇ ਤੋਂ ਭੀ ਟਿਕਵਾਇਆ। ਲੜਕਾ ਬੜਾ ਖਰੂਦੀ ਸੀ। ਬਾਬਾ ਜੀ ਦਾ ਅਚਾਨਕ ਬੋਲਾ ਨਿਕਲਿਆ-'ਓਏ ਮੁੰਡਿਆ ਤੈਨੂੰ ਮੌਤ।' ਮਾਤਾ ਇਹ ਸੁਣਕੇ ਤੇ ਵਿਚਾਰ ਕੇ ਕਿ ਸੰਤਾ-ਸਾਧਾਂ ਦਾ ਬਚਨ ਬਿਰਥਾ ਨਹੀਂ ਜਾਂਦਾ, ਬੜੀ ਡੋਲ ਗਈ ਤੇ ਉਸ ਜਾ ਕੇ ਹਜ਼ੂਰ ਦੇ ਸਾਮ੍ਹਣੇ ਸਾਰਾ ਬਚਨ ਕੀਤਾ। ਸੁਣਕੇ ਗ਼ਰੀਬ-ਨਿਵਾਜ ਹੱਸਣ ਲਗ ਪਏ ਤੇ ਮਾਤਾ ਜੀ ਨੂੰ ਦਿਲਾਸਾ ਦੇਂਦਿਆਂ ਆਖਿਆ-"ਤੁਸੀਂ ਭਰਮ ਨਾ ਕਰੋ। ਇਹ ਉਨ੍ਹਾਂ ਦਾ ਬੋਲਾ ਏ। ਉਹ ਆਪਣੇ 'ਮਨ' ਨੂੰ ਕਹਿੰਦੇ ਹਨ-ਓਏ ਮੁੰਡਿਆ ਤੈਨੂੰ ਮੌਤ।'

ਕਿਲ੍ਹੇ ਦੇ ਲਾਗਲੇ ਪਿੰਡਾਂ ਵਿਚੋਂ ਭੀ ਸੰਗਤ ਆਪ ਜੀ ਦੇ ਦਰਸ਼ਨਾਂ ਨੂੰ ਆਉਣ ਲਗੀ। ਮੂਲ ਸਿੰਘ ਜੀ ਘਿਉ ਵਾਲੇ ਜੋ ਕਿਲ੍ਹਾ ਸੂਬਾ ਸਿੰਘ ਪਿੰਡ ਦੇ ਜਵਾਈ ਸਨ ਜਦੋਂ ਪਹਿਲੀ ਵਾਰ ਆਪਦਾ ਦਰਸ਼ਨ ਕਰਨ ਗਏ ਤਾਂ ਅਗੋਂ ਦਰਸ਼ਨਾਂ ਤੋਂ ਪਹਿਲੋਂ ਖੂਹੀ ਤੋਂ ਸੱਣ-ਕਪੜਿਆਂ ਇਸਨਾਨ ਕਰਕੇ ਆਉਣ ਦਾ ਪਹਿਰਾ ਲਗਾ ਹੋਇਆ ਸੀ। ਪੋਹ-ਮਾਘ ਦੇ ਦਿਨਾਂ ਵਿਚ ਸਹੁਰੇ ਪਿੰਡ ਦੇ ਸੰਤਾਂ ਦਾ ਅਨੋਖਾ ਹੁਕਮ ਸੁਣ ਕੇ ਉਹ ਬਗੈਰ ਦਰਸ਼ਨ ਕੀਤਿਆਂ ਵਾਪਸ ਮੁੜ ਆਏ।

ਕਿਲ੍ਹੇ ਹਜ਼ੂਰ ਕਦੇ ਕਦੇ ਘੋੜੀ ਤੇ ਚੜ੍ਹ ਕੇ ਆਇਆ ਜਾਇਆ ਕਰਦੇ ਸਨ। ਮੂਲ ਸਿੰਘ ਹੁਰਾਂ ਨੂੰ ਇਸ ਅਨੋਖੇ ਸਰੂਪ ਦੇ ਦਰਸ਼ਨ ਕਰਨ ਦਾ ਭੀ ਸੁਭਾਗ ਮਿਲਿਆ ਹੈ। ਦਸਦੇ ਹਨ-ਕਿ ਇਕ ਵਾਰੀ ਅਸੀਂ ਕਿਲ੍ਹੇ ਆਪਣੇ ਸਾਂਢੂ ਮਹਿਤਾਬ ਸਿੰਘ ਦੀ ਹੱਟੀ ਤੇ ਬੈਠੇ ਸਾਂ ਕਿ ਹਜ਼ੂਰ ਨੂੰ ਘੋੜੀ ਤੇ ਬੈਠੇ ਆਉਂਦਿਆਂ ਵੇਖਿਆ। ਆਪ ਦੀਆਂ ਲੰਮੀਆਂ-ਲਮੀਆਂ ਜਟਾਵਾਂ ਸਨ ਅਤੇ ਘੋੜੀ ਵੀ ਬਗੈਰ ਲਗਾਮ ਤੋਂ ਸੀ। ਜਦੋਂ ਘੋੜੀ ਹੌਲੀ ਹੌਲੀ ਤੁਰਦੀ ਹੋਈ ਦੁਕਾਨ ਦੇ ਨੇੜ੍ਹੇ ਆਈ ਤਾਂ ਸਭ ਆਪ ਦੇ ਆਦਰ ਸਨਮਾਨ ਵਿਚ ਹੱਥ ਜੋੜ ਕੇ ਉੱਠ ਖਲੋਤੇ ਪਰੰਤੂ ਮੈਂ ਆਪ ਨੂੰ ਜਟਾਵਾਂ ਵਾਲਾ ਮੁਸਲਮਾਨ ਫ਼ਕੀਰ ਜਾਣ ਕੇ ਬੈਠਾ ਹੀ ਰਿਹਾ। ਆਪ ਨੇ ਨਜ਼ਰ ਭਰ ਕੇ ਮੈਨੂੰ ਤੱਕਿਆ। ਉਸ ਪਹਿਲੀ ਨਜ਼ਰ ਦੀ ਚਮਕ ਅਜੇ ਵੀ ਮੇਰੇ ਹਿਰਦੇ ਵਿਚ ਉਸੇ ਤਰ੍ਹਾਂ ਉੱਕਰੀ ਹੋਈ ਹੈ ਜਿਸ ਨੇ ਮੈਨੂੰ ਹੁਣ ਤਕ ਮੋਹਿਆ ਹੋਇਆ ਹੈ।

ਮੂਲ ਸਿੰਘ ਹੁਰਾਂ ਦੀ ਸੁਪਤਨੀ ਗ਼ਰੀਬ ਨਿਵਾਜ਼ ਦੀ ਬੜੀ ਸ਼ਰਧਾਲੂ ਸੀ। ਇਸ ਸ਼ਰਧਾ ਸਦਕਾ ਹੀ ਮੂਲ ਸਿੰਘ ਹੁਰਾਂ ਨੇ ਆਪ ਦੇ ਦਰਸ਼ਨ ਕੀਤੇ ਅਤੇ ਰਹਿਤ ਰੱਖੀ। ਬੜੀ ਵਾਰੀ ਹਜ਼ੂਰ ਲਾਹੌਰ ਆਪ ਦੀ ਹੱਟੀ ਤੇ ਆ ਜਾਇਆ ਕਰਦੇ ਸਨ। ਇਕ ਵਾਰੀ ਬੜੇ ਮਸਤ ਰੰਗ ਵਿਚ ਇੱਕਲੇ ਹੀ ਆਏ ਤੇ ਫ਼ੁਰਮਾਉਣ ਲਗੇ—"ਮੂਲ ਸਿੰਘ ਜੀ ਸਾਡੇ ਕੋਲ ਤਿੰਨ ਸੌਦੇ ਹਨ। ਜੇ ਘੱਟ ਤੋਲੋਂਗੇ ਤੇ ਘਾਟਾ ਪੈ ਜਾਵੇਗਾ ਜੇ। ਪੂਰਾ ਤੋਲੋਂਗੇ ਤਾਂ ਗੁਜ਼ਾਰਾ ਹੋਵੇਗਾ। ਜੇ ਵਧ ਤੋਲੋਂਗੇ ਤਾਂ ਵਾਧਾ ਪੈ ਜਾਵੇਗਾ।" ਬਚਨ ਕਰਕੇ ਆਪ ਖਲੋਤੇ ਨਾ ਚਲੇ ਗਏ ਮੂਲ ਸਿੰਘ ਜੀ ਦਸਦੇ ਹਨ ਕਿ ਉਹ ਦਿਨ ਗਿਆ ਤੇ ਅਜ ਦਾ ਦਿਨ ਆਇਆ, ਤੋਲ ਭਾਵੇਂ ਰੱਤੀ ਭਰ ਹੀ ਵੱਧ ਹੋਵੇ ਅਸਾਂ ਕਦੀ ਘੱਟ ਨਹੀਂ ਰੱਖਿਆ ਤੇ ਉਨ੍ਹਾਂ ਦੀਆਂ ਬਰਕਤਾਂ ਦਾ ਅਸੀਂ ਕੀ ਹਿਸਾਬ ਦਈਏ...?"

ਇਕ ਵਾਰੀ ਮੂਲ ਸਿੰਘ ਜੀ ਦਰਸ਼ਨਾਂ ਲਈ ਕਿਲ੍ਹੇ ਗਏ। ਅਗੋਂ ਜਾਂਦਿਆਂ ਨੂੰ ਮੰਗਲ ਸਿੰਘ ਕਰਿਆਨੇ ਵਾਲਾ, ਜਿਸ ਪਾਸੋਂ ਲੰਗਰ ਦੀ ਰਸਦ ਆਉਂਦੀ ਸੀ, ਆਪ ਜੀ ਦੇ ਕੋਲ ਖਲੋਤਾ ਕਹਿ ਰਿਹਾ ਸੀ-''ਸੋ ਰੁਪਇਐ ਸੌਦੇ ਦਾ ਹੋ ਗਿਆ ਹੈ। ਮੇਰੇ ਕੋਲ ਪੈਸੇ ਨਹੀਂ। ਜੇਕਰ ਆਪ ਸੋ ਰੁਪਇਆ ਦੇ ਦਿਓ ਤਾਂ ਦੁਕਾਨ ਵਾਸਤੇ ਸੋਦਾ ਲਿਆਂਵਾ।''

ਉੱਤਰ ਵਿਚ ਹਜ਼ੂਰ ਆਖਣ ਲਗੇ-''ਹਵੇਲੀ ਵਿਚ ਜਿੰਨਾ ਮਾਲ-ਡੰਗਰ ਬੱਝਾ ਹੈ ਇਸ ਵਿਚੋਂ ਜਿਨਿਆਂ ਨਾਲ ਤੁਹਾਡੀ ਰਕਮ ਪੂਰੀ ਹੁੰਦੀ ਹੈ ਕਰ ਲਵੋ ..।''

ਮੂਲ ਸਿੰਘ ਹੁਰਾਂ ਝਟ ਪਟ ਆਪਣੀਆਂ ਜੇਬਾਂ ਫੋਲੀਆਂ ਪਰ ਕੁੱਝ ਵੀ ਨਾ ਨਿਕਲਿਆ। ਉਨ੍ਹਾਂ ਨੂੰ ਬੜਾ ਅਫਸੋਸ ਹੋਇਆ। ਪਿਛਲੇ ਪਹਿਰ ਦਾ ਵੇਲਾ ਸੀ। ਖੜਾਵਾਂ ਪਾਈ ਜਿਸ ਤਰ੍ਹਾਂ ਉਹ ਦਰਸ਼ਨ ਕਰਨ ਆਏ ਸਨ ਉਸੇ ਤਰ੍ਹਾਂ ਖੜਾਵਾਂ ਸਮੇਤ ਭੱਜੇ ਵਾਪਸ ਆਪਣੀ ਦੁਕਾਨ ਤੋਂ ਪੈਸੇ ਲੈਣ ਗਏ। ਦੁਕਾਨ ਤੇ ਅਜੇ ਅੱਪੜੇ ਵੀ ਨਹੀਂ ਸਨ ਕਿ ਅਗੋਂ ਨਿਆਮਤ ਲਾਲ ਲਾਹੋਰ ਵਾਲੇ ਵਕੀਲ ਦਾ ਬੰਦਾ ਘੋੜੀ ਤੇ ਚੜ੍ਹਿਆ ਆਉਂਦਾ ਮਿਲਿਆ ਅਤੇ ਮੂਲ ਸਿੰਘ ਹੁਰਾਂ ਨੂੰ ਖਿਲ੍ਹਾਰਕੇ ਕਹਿਣ ਲਗਾ-''ਆਹ ਲੈ ਭਾਈ ਸੋ ਰੁਪਈਆਂ.. ਕਿਲ੍ਹੇ ਵਾਲੇ ਸੰਤਾ ਨੂੰ ਵਕੀਲ ਹੁਰਾਂ ਭੇਟਾ ਘੱਲੀ ਹੈ। ਇਨ੍ਹਾਂ ਪੈਸਿਆਂ ਨੇ ਮੈਨੂੰ ਰਾਤ ਨਹੀਂ ਸੌਣ ਦਿੱਤਾ। ਤੁਸੀਂ ਤੇ ਉਥੇ ਆਉਂਦੇ ਜਾਂਦੇ ਹੋ ਤੇ ਜੇ ਗੁਰੂ ਕੇ ਸਿੱਖ ਹੋ ਤਾਂ ਹੁਣੇ ਫੜਾ ਆਓ ...ਪਾਣੀ ਫੇਰ ਪਿਉ...।''

ਰਪਈਐ ਫੜ ਕੇ ਮੂਲ ਸਿੰਘ ਜੀ ਮੁੜ ਭੱਜਦੇ ਭੱਜਦੇ ਗਏ ਤੇ ਸੋ ਰੁਪਈਐ ਹਜ਼ੂਰ ਅਗੇ ਰੱਖ ਕੇ ਬੇਨਤੀ ਕੀਤੀ-''ਇਹ ਭੇਟਾ (ਨਿਆਮਤ) ਲਾਲ ਵਕੀਲ ਹੁਰਾਂ ਘੱਲੀ ਹੈ...।''

ਰੁਪਈਐ ਮੰਗਲ ਸਿੰਘ ਨੂੰ ਦੇਂਦਿਆ ਹਜ਼ੂਰ ਫਰਮਾਉਣ ਲਗੇ-''ਇਹ ਸਭ ਗੋਬਿੰਦ ਕਰਦਾ ਹੈ। ਜੀਅ ਤਾਂ ਜਾਣਦਾ ਨਹੀਂ...ਮਹਾਰਾਜ ਪਹਿਲਾਂ ਹੀ ਲਈ ਖਲੋਤੇ ਹੁੰਦੇ ਨੇ...।''

ਬੀਬੀ ਕਰਤਾਰ ਕੌਰ ਆਪਦੇ ਗੁਆਂਢੀ ਸਨ। ਬਚਪਨ ਤੋਂ ਉਨ੍ਹਾਂ ਨੂੰ ਆਪ ਦੇ ਦਰਸ਼ਨਾਂ ਦੀਆਂ ਖੁਲੀਆਂ ਬਹਾਰਾਂ ਮਿਲਿਆਂ। ਉਨ੍ਹਾਂ ਦੇ ਮਕਾਨ ਦੇ ਪਿਛੱਲੇ ਪਾਸੇ ਗਲੀ ਸੀ ਤੇ ਉਸ ਦੇ ਐਨ ਸਾਮ੍ਹਣੇ ਹਜ਼ੂਰ ਦਾ ਚੁਬਾਰਾ ਸੀ। ਉਨ੍ਹਾਂ ਆਪਣੇ ਕਮਰੇ ਦੀ ਪਿਛਲੇ ਪਾਸੇ ਦੀ ਖਿੜਕੀ ਖੋਲ੍ਹ ਛੱਡਣੀ ਤੇ ਉਠਦਿਆਂ-ਬੈਠਦਿਆਂ ਜਿੰਨਾ ਚਿਰ ਜੀ ਕਰਨਾ, ਰੱਝਵੇਂ ਦਰਸ਼ਨ ਕਰਨੇ।

ਬੀਬੀ ਕਰਤਾਰ ਕੌਰ ਦੇ ਦਾਦੀ ਜੀ ਗੁਰਦਵਾਰੇ ਦੇ ਬੜੇ ਪ੍ਰੀਤਵਾਨ ਸਨ। ਬੜੇ ਨੇਮ ਨਾਲ ਉਨ੍ਹਾਂ ਸਵੇਰੇ ਸ਼ਾਮ ਕੀਰਤਣ-ਕਥਾ ਸੁਨਣ ਜਾਣਾ। ਦਾਦੀ ਜੀ ਦੇ ਨਾਲ ਬੀਬੀ ਕਰਤਾਰ ਵੀ ਜਾਂਦੀ। ਪਿੰਡ ਵਿਚ ਕੋਈ ਸਕੂਲ ਨਹੀਂ ਸੀ। ਜਦੋਂ ਉਹ ਜ਼ਰਾ ਕੁ ਸਿਆਣੀ ਹੋਈ ਤਾਂ ਉਸ ਨੂੰ ਨਾਨਕੇ ਪਿੰਡ ਪੜ੍ਹਨ ਲਈ ਭੇਜ ਦਿੱਤਾ। ਉਹ ਤਿੰਨ ਸਾਲਾਂ ਵਿਚ ਪੰਜ ਜਮਾਤਾਂ ਪਾਸ ਕਰਕੇ ਮੁੜ ਕਿਲ੍ਹੇ ਪਰਤ ਆਈ। ਇਕ ਦਿਨ ਦੁਪਹਿਰ ਵੇਲੇ ਆਪਣੀ ਦਾਦੀ ਜੀ ਨਾਲ ਚੁਬਾਰੇ ਹਜ਼ੂਰ ਨੂੰ ਮੱਥਾ ਟੇਕਣ ਗਈ। ਕਰਤਾਰ ਕੌਰ ਨੂੰ ਵੇਖ ਕੇ ਹਜ਼ੂਰ ਉਨ੍ਹਾਂ ਦੇ ਦਾਦੀ ਜੀ ਨੂੰ ਪੁੱਛਣ ਲਗੇ-''ਹੁਣ ਏ ਪੜ੍ਹ ਆਈ ਏ...?''

"ਜੀ ਹਾਂ... । ਨਾਨਕੇ ਜਾ ਕੇ ਪੰਜ ਜਮਾਤਾਂ ਪਾਸ ਕਰ ਆਈ ਏ...।" ਦਾਦੀ ਜੀ ਨੇ ਜਵਾਬ ਦਿੱਤਾ ।

"ਅੱਛਾ...ਫੇਰ ਅਸੀਂ ਇਸ ਦਾ ਇਮਤਿਹਾਨ ਲੈਂਦੇ ਹਾਂ ।" ਉਸੇ ਵੇਲੇ ਉੱਠ ਕੇ ਆਪ ਅੰਦਰ ਗਏ ਤੇ ਇਕ ਗੁਟਕਾ ਲੈ ਆਏ । ਬੀਬੀ ਨੂੰ ਕਹਿਣ ਲਗੇ-ਤੂੰ ਪੜ੍ਹ ਆਈਂ ਏਂ ਲੈ ਤੇਰਾ ਇਮਤਿਹਾਨ ਲਈਏ...।" ਗੁਟਕਾ ਖੋਲ੍ਹ ਕੇ ਜਪੁ ਸਾਹਿਬ ਤੇ ਜਾਪੁ ਸਾਹਿਬ" ਵਿਚੋਂ ਆਪ ਨੇ ਟੋਕਵੇਂ ਅੱਖਰ ਪੁੱਛਣੇ ਸ਼ੁਰੂ ਕੀਤੇ । ਬੀਬੀ ਨੇ ਸਭ ਪੜ੍ਹ ਸੁਣਾਏ ।

ਹਜ਼ੂਰ ਨੇ ਸ਼ਾਬਾਸ਼ ਦੇਂਦਿਆ ਕਿਹਾ-ਠੀਕ ਪੜ੍ਹ ਲਿਆ ਏ ਤੁਸੀਂ...।"

ਉਸ ਛੋਟੀ ਅਵਸਥਾ ਵਿਚ ਕੁਦਰਤੀ ਉਨ੍ਹਾਂ ਦੇ ਮੂੰਹੋਂ ਨਿਕਲਿਆ-"ਮਹਾਰਾਜ ਜੀ ਵੇਖਕੇ ਪੜ੍ਹਿਆ ਹੈ, ਸਮਝ ਵੀ ਤਾਂ ਆਵੇ...?।"

ਥਾਪਨਾ ਦੇਂਦੇ ਗ੍ਰੀਬ ਨਿਵਾਜ ਜੀ ਨੇ ਫਰਮਾਇਆ-"ਆਪੇ ਹੀ ਸਮਝ ਆ ਜਾਵੇਗੀ ।"

ਆਪਣੇ ਸੱਜਲ ਨੇਤ੍ਰ ਸਾਫ ਕਰਦਿਆਂ ਉਨ੍ਹਾਂ ਦਸਿਆ-ਕਿ ਸਚਮੁੱਚ ਉਸ ਦਿਨ ਦਾ ਹਜ਼ੂਰ ਦਾ ਬਚਨ ਪੂਰਾ ਉਤਰਿਆ ਹੈ । ਕਈ ਵਾਰੀ ਬੜੇ ਔਖੇ ਸ਼ਬਦਾਂ ਦੇ ਅਰਥਾਂ ਦੀ ਆਪਣੇ ਅੰਦਰੋਂ ਹੀ ਜਣਾਈ ਹੋ ਜਾਂਦੀ ਹੈ ।

ਇਕ ਸਵੇਰ ਉਹ ਆਪਣੀ ਦਾਦੀ ਜੀ ਨਾਲ ਗੁਰਦਵਾਰੇ ਮੱਥਾ ਟੇਕਣ ਗਏ । ਕੀਰਤਨ ਦੇ ਭੋਗ ਉਪਰੰਤ ਹਜ਼ੂਰ ਖੜੇ ਗਏ, ਤੇ ਬੀਬੀ ਹੁਰਾਂ ਨੂੰ ਵੇਖਕੇ ਉਨ੍ਹਾਂ ਦੀ ਦਾਦੀ ਪਾਸੋਂ ਪੁੱਛਣ ਲਗੇ-"ਇਸਨੂੰ ਅਜੇ ਭਜਨ ਨਹੀਂ ਦਵਾਇਆ...?"

"ਮਹਾਰਾਜ ਜੀ ਅਜੇ ਛੋਟੀ ਹੈ ਤਾਂ ਨਹੀਂ ਦਵਾਇਆ ।"

"ਕੋਈ ਗੱਲ ਨਹੀਂ ।" ਇੰਨਾ ਆਖ ਕੇ ਕੋਲ ਬੈਠੇ ਅਟਾਰੀ ਵਾਲੇ ਸੰਤ ਲਾਲ ਸਿੰਘ ਹੁਰਾਂ ਨੂੰ ਆਪ ਨੇ ਹੁਕਮ ਕੀਤਾ ਇਨ੍ਹਾਂ ਨੂੰ ਭਜਨ ਦਿਓ...।"

ਛੋਟੀ ਹੀ ਉਨ੍ਹਾਂ ਦੀ ਸ਼ਾਦੀ ਕਿਲ੍ਹੇ ਵਿਚ ਹੀ ਹੋ ਗਈ । ਪੇਕੇ ਆਉਣ ਤੇ ਸਹੁਰੇ ਜਾਣ ਲਗਿਆਂ ਉਨ੍ਹਾਂ ਦੀਆਂ ਅੱਖਾਂ ਵਿਚੋਂ ਅਥਰੂ ਕਿਰਨ ਲਗ ਜਾਣੇ ਤਾਂ ਦਿਲਾਸਾ ਦੇਂਦਿਆਂ ਹਜ਼ੂਰ ਨੇ ਫਰਮਾਉਣਾ-ਕਰਤਾਰੋ ਦੂਰ ਉਹ ਹੁੰਦਾ ਹੈ ਜੋ ਦਿਲੋਂ ਦੂਰ ਹੋਵੇ । ਭਾਵੇਂ ਉਹ ਸਾਡੇ ਮੰਜੇ ਥੱਲੇ ਹੀ ਕਿਉਂ ਨਾ ਪਿਆ ਹੋਵੇ । ਜਿਹੜੇ ਦਿਲੋਂ ਨੇੜੇ ਹੁੰਦੇ ਹਨ ਉਹ ਦੂਰ ਨਹੀਂ ਹੁੰਦੇ ।"

ਸਮਾਂ ਪਾ ਕੇ ਬੀਬੀ ਕਰਤਾਰ ਦੇ ਘਰ ਤਿੰਨ ਲੜਕੀਆਂ ਨੇ ਜਨਮ ਲਿਆ । ਪੁੱਤਰ ਦੀ ਸੱਧਰ ਲਈ ਉਨ੍ਹਾਂ ਅਖੰਡ ਪਾਠ ਕਰਾਇਆ ਜੋ ਮੁਨਸ਼ਾ ਸਿੰਘ ਜੀ ਦੀ ਸਪੁਰਦਗੀ ਵਿਚ ਪੂਰਾ ਹੋਇਆ । ਭੋਗ ਵਾਲੇ ਦਿਨ ਬੀਬੀ ਜੀ ਗੁਰਦਵਾਰੇ ਪਹੁੰਚੇ । ਭਾਵੇਂ ਉਥੇ ਪੂਰੀ ਤਿਆਰੀ ਸੀ ਪਰ ਹਜ਼ੂਰ ਨਾਂ ਆਪ ਪਹੁੰਚੇ ਤੇ ਨਾ ਕੋਈ ਸਰੀਰ ਹੀ ਪਹੁੰਚਿਆ । ਬੀਬੀ ਹੁਰੀਂ ਫਿਰ ਚੁਬਾਰੇ ਅੰਦਰ ਹਜ਼ੂਰ ਨੂੰ ਮੱਥਾ ਟੇਕਣ ਗਏ ਛੋਟੀ ਗੁੱਡੀ ਨਾਲ ਹੀ ਸੀ । ਮੱਥਾ ਟੇਕਕੇ ਬੇਨਤੀ ਕੀਤੀ-"ਮਹਾਰਾਜ ਸਭ ਕੁੱਝ ਤਿਆਰ ਹੈ ।'

"ਤਿਆਰ ਹੈ ਤਾਂ ਅਸੀਂ ਹੁਣੇ ਚਲਦੇ ਹਾਂ...।"

ਕਹਿੰਦਿਆਂ ਹੋਇਆਂ ਹਜ਼ੂਰ ਨਾਲ ਤੁਰ ਪਏ । ਡਿਉੜੀ ਦਾ ਬੂਹਾ ਲੰਘ ਕੇ ਜ਼ਰਾ ਕੁ

ਅਗੇ ਹੋਏ ਤਾਂ ਨਿੱਕੀ ਗੁੱਡੀ ਨੂੰ ਪਿਆਰ ਕਰਦਿਆਂ ਕਹਿਣ ਲਗੇ, "ਹੁਣ ਅਰਦਾਸਾ ਹੋਣਾ ਹੈ, ਤੂੰ ਮੰਗ ਲਈਂ ਜੋ ਮੰਗਣੈ ...।"

ਰਸਮ ਮੁਤਾਬਕ ਭੋਗ ਪਿਆ। ਅਰਦਾਸ ਵੇਲੇ ਬੀਬੀ ਜੀ ਦੀ ਦਾਦੀ ਗੁੱਡੀ ਨੂੰ ਕਹਿਣ ਲਗੀ-"ਆਖ ਪੁੱਤ, ਮੈਨੂੰ ਵੀਰ ਦੇਵੋ।"

ਸਾਲ ਮਗਰੋਂ ਹੀ ਉਨ੍ਹਾਂ ਦੇ ਘਰ ਪੁਤਰ ਨੇ ਜਨਮ ਲੈ ਲਿਆ।

ਭਗਤ ਸਿੰਘ ਜੀ ਮੰਡੀ ਵਾਲਿਆਂ ਦਾ ਤਾਂ ਬਚਪਨ ਹੀ ਕਿਲ੍ਹੇ ਬੀਤਿਆ। ਜਿਵੇਂ ਪਹਿਲਾਂ ਦਸਿਆ ਜਾ ਚੁਕਿਆ ਹੈ ਭਗਤ ਸਿੰਘ ਜੀ ਦੇ ਦਾਦਾ ਸ੍ਰੀ ਠਾਕੁਰ ਜੀ, ਹਜ਼ੂਰ ਦੇ ਦਾਦਾ ਸ੍ਰੀ ਮਾਣ ਸ਼ਾਹ ਜੀ ਦੇ ਪੱਗ-ਵੱਟ ਭਰਾ ਬਣੇ ਹੋਣ ਕਰਕੇ ਆਪ ਨੂੰ ਆਪਣਾ ਭਤੀਜਾ ਹੀ ਜਾਣਦੇ ਸਨ ਪਰੰਤੂ ਭਗਤ ਸਿੰਘ ਜੀ ਦੇ ਪਿਤਾ ਦੀ ਆਪ ਉਪਰ ਬੜੀ ਸ਼ਰਧਾ ਸੀ। ਉਹ ਆਪ ਨੂੰ ਪ੍ਰਮੇਸਰ ਜਾਣਦੇ ਸਨ। ਉਨ੍ਹਾਂ ਨੇ ਆਪਣੀ ਕਮਾਈ ਵਿਚੋਂ ਦਸਵੰਧ ਦੀ ਥਾਂ ਅੱਧ ਕਢਕੇ ਹਜ਼ੂਰ ਅਗੇ ਮੱਥਾ ਟੇਕ ਦੇਣਾ ਤਾਂ ਸ੍ਰੀ ਠਾਕੁਰ ਸਿੰਘ ਹੁਰਾਂ ਬੜਾ ਖਿੱਝਣਾ ਤੇ ਆਖਣਾ—"ਜੇਕਰ ਸਾਰੀ ਕਮਾਈ ਲੁਟਾ ਦੇਵੇਂਗਾ ਤਾਂ ਖਾਵਾਂਗੇ ਕੀ...?"

ਭਗਤ ਸਿੰਘ ਜੀ ਦੇ ਪਿਤਾ ਨੇ ਆਪਣੇ ਸੂਧੇ ਸੁਭਾਅ ਅਨੁਸਾਰ ਜਵਾਬ ਦੇਣਾ—"ਮੈਂ ਸਤਿਗੁਰੂ ਦੀ ਜੇਬ ਵਿਚ ਹੱਥ ਪਾਇਆ ਹੈ। ਉਥੋਂ ਹੀ ਲੈ ਕੇ ਉਥੇ ਹੀ ਦੇ ਦੇਂਦਾ ਹਾਂ। ਮੈਂ ਘਾਟੇ ਵਿਚ ਕਿਸ ਤਰ੍ਹਾਂ ਰਹਿ ਸਕਦਾ ਹਾਂ...?"

ਭਾਈ ਲੱਧਾ ਸਿੰਘ ਜੀ ਭਗਤ ਸਿੰਘ ਹੁਰਾਂ ਦੇ ਚਾਚਾ ਜੀ ਸਨ। ਉਨ੍ਹਾਂ ਦੀ ਕੁਟੀਆ ਕਿਲ੍ਹੇ ਹਜ਼ੂਰ ਦੇ ਘਰ ਸਾਮ੍ਹਣੇ ਸੀ। ਇਸ ਕਰਕੇ ਵੀ ਭਗਤ ਸਿੰਘ ਜੀ ਅਕਸਰ ਉਥੇ ਪਹੁੰਚ ਜਾਂਦੇ। ਮਾਤਾ ਤੇਜ ਕੌਰ ਜੀ ਉਨ੍ਹਾਂ ਨੂੰ ਆਪਣਾ ਪੁੱਤਰ ਹੀ ਜਾਣਦੇ ਸਨ ਜਿਸ ਕਰਕੇ ਉਨ੍ਹਾਂ ਨੂੰ ਅੰਦਰ ਆਉਣ ਜਾਣ ਦੀ ਕੋਈ ਰੋਕ ਨਹੀਂ ਸੀ। ਬੇਬੇ ਹੁਰਾਂ ਕੋਲ ਜਦੋਂ ਜੀ ਕਰਦਾ ਉਹ ਚਲੇ ਜਾਂਦੇ ਤੇ ਜੋ ਜੀ ਕਰਦਾ ਛੱਕ ਲੈਂਦੇ।

ਭਗਤ ਸਿੰਘ ਜੀ ਇਕ ਵਾਰੀ ਪਹਾੜ ਜਾਣ ਨੂੰ ਤਿਆਰ ਹੋਏ ਤੇ ਬਗੈਰ ਗ਼ਰੀਬ-ਨਿਵਾਜ ਦੀ ਆਗਿਆ ਲਿੱਤੇ ਚਲੇ ਗਏ। ਪਿਛੋਂ ਉਨ੍ਹਾਂ ਬਾਰੇ ਪੁੱਛਣ ਤੇ ਜਦੋਂ ਆਪ ਨੂੰ ਪਤਾ ਲੱਗਿਆ ਤਾਂ ਆਪ ਨੇ ਫਰਮਾਇਆ-"ਸਮੇਂ ਤੋਂ ਪਹਿਲਾਂ ਚਲੇ ਗਏ ਹਨ...ਠੀਕ ਹੋਵੇ ਸਹੀ।" ਉਨ੍ਹਾਂ ਨੂੰ ਪਹਾੜ ਪਹੁੰਚਿਆਂ ਅਜੇ ਦੂਜਾ ਤੀਜਾ ਦਿਨ ਹੀ ਹੋਇਆ ਸੀ ਕਿ ਉਨ੍ਹਾਂ ਦੇ ਭਾਈ ਨੇ ਦਰਿਆ ਵਿਚ ਛਾਲ ਮਾਰ ਕੇ ਜਾਨ ਦੇ ਦਿੱਤੀ। ਭਗਤ ਸਿੰਘ ਹੁਰਾਂ ਦੇ ਦਿਲ ਨੂੰ ਬੜੀ ਸੱਟ ਵੱਜੀ। ਵਾਪਸ ਕਿਲ੍ਹੇ ਪਰਤ ਆਏ ਤੇ ਮਨ ਵਿਚ ਇਰਾਦਾ ਕਰ ਲਿਆ ਕਿ ਮੁੜ ਕਦੇ ਬਿਨਾਂ ਆਗਿਆ ਲਏ ਕਿੱਧਰੇ ਨਹੀਂ ਜਾਣਾ।

ਇਕ ਵਾਰੀ ਹਜ਼ੂਰ ਨੇ ਭਗਵਾਨ ਹੁਰਾਂ ਦੇ ਹੱਥ ਭਗਤ ਸਿੰਘ ਜੀ ਨੂੰ ਰੁੱਕਾ ਭੇਜਿਆ ਕਿ 'ਹੁਣੇ ਬੈਜਨਾਥ ਚਲੇ ਜਾਉ। ਰਾਤ ਏਥੇ ਨਹੀਂ ਰਹਿਣਾ। ਨਾ ਜਾਣ ਬਾਰੇ ਕਿਸੇ ਨਾਲ ਬਚਨ ਕਰਨਾ, ਨਾ ਹੀ ਕਿਸੇ ਨੂੰ ਨਾਲ ਖੜਨਾ।" ਉਹ ਬੜੇ ਸੋਚੀਂ ਪੈ ਗਏ ਕਿ ਕਿਸੇ ਨੂੰ ਨਾ ਦੱਸਣ ਦਾ ਕੀ ਰਾਜ਼ ਹੋਇਆ। ਸੋਚਦੇ ਸੋਚਦੇ ਭਾਈ ਲੱਧਾ ਸਿੰਘ ਜੀ ਕੋਲ ਪਹੁੰਚੇ

ਤੇ ਆਪ ਜੀ ਨੂੰ ਰੁੱਕਾ ਪੜ੍ਹ ਕੇ ਸੁਣਾਇਆ । ਜਵਾਬ ਵਿਚ ਭਾਈ ਲੱਧਾ ਜੀ ਆਖਣ ਲਗੇ- "ਉਹ ਇਸ ਕਰਕੇ ਆਂਹਦੇ ਨੇ ਕਿ ਕਿਸੇ ਨੂੰ ਦੱਸੀਂ ਨਾ ਕਿ ਦੂਜੇ ਸਭ ਗ੍ਰਿਹਸਥੀ ਨੇ । ਜੇਕਰ ਤੂੰ ਉਨ੍ਹਾਂ ਨੂੰ ਦੱਸੇਂਗਾ ਤਾਂ ਉਹ ਤੇਰੇ ਜਾਣ ਵਿਚ ਅੜਚਨਾਂ ਪਾਉਣਗੇ । ਕੋਈ ਗੁਰਸਿੱਖ ਨਾਲ ਲੈ ਜਾ । ਉਹ ਤੇਰੀ ਸਹਾਇਤਾ ਕਰੂਗਾ ਤੇ ਨਾਲੇ ਤੇਰਾ ਧਿਆਨ ਭੀ ਰਖੂਗਾ ।"

ਗ਼ਰੀਬ ਨਿਵਾਜ ਦੇ ਹੁਕਮ ਮੁਤਾਬਕ ਪਹਾੜ ਜਾ ਕੇ ਭਗਤ ਸਿੰਘ ਜੀ ਨੇ ਆਪਣਾ ਵਪਾਰ ਆਰੰਭ ਕੀਤਾ ਤੇ ਜਦੋਂ ਦਰਸ਼ਨਾਂ ਦੀ ਬੜੀ ਖਿੱਚ ਲਗਣੀ ਕਿਲ੍ਹੇ ਆ ਜਾਂਦੇ ।

ਬਾਬਾ ਮੱਲਾ ਜੀ ਦੇ ਤਾਏ ਦੇ ਪੁੱਤ੍ਰ ਭਰਾ ਬਾਬਾ ਹਰਨਾਮ ਸਿੰਘ ਜੀ ਮਾਲਾ ਵਾਲੇ, ਜਿਨ੍ਹਾਂ ਨੂੰ ਹਜ਼ੂਰ ਨੇ 'ਧੰਨੇ ਭਗਤ' ਦਾ ਅਵਤਾਰ ਦੱਸਿਆ, ਦੱਸਦੇ ਹਨ ਕਿ ਆਪਨੇ ਪੰਜ ਸਰੀਰਾਂ ਨੂੰ ਇਕੋ ਕਤਾਰ ਵਿਚ ਖੜ੍ਹਾ ਕਰਕੇ ਭਜਨ ਵੀ ਦਿੱਤਾ । ਆਪਦੀ ਪਵਿਤ੍ਰ ਰਸਨਾਂ ਤੋਂ ਭਜਨ ਲੈਣ ਵਾਲਿਆਂ ਵਿਚੋਂ ਇਕ ਖੁਸ਼ਕਿਸਮਤ ਉਹ ਆਪ ਵੀ ਸਨ । ਬਾਬਾ ਜੀ ਦੇ ਭਰਾ ਹੋਣ ਸਦਕਾ ਹਜ਼ੂਰ ਨੇ ਕਦੇ ਉਨ੍ਹਾਂ ਨੂੰ ਨਾਂ ਲੈ ਕੇ ਨਹੀਂ ਸੱਦਿਆ । ਹਮੇਸ਼ਾ ਹੀ 'ਆਓ ਵਡਿਓ' ਆਖ ਕੇ ਮਾਣ ਦੇਂਦੇ ਰਹੇ ।

ਮੂਲ ਸਿੰਘ ਹੁਰਾਂ ਦੇ ਸਾਂਢੂ ਮਹਿਤਾਬ ਸਿੰਘ ਜੀ ਪਾਸੋਂ ਪਤਾ ਲਗਾ ਹੈ ਕਿ ਇਕ ਚਾਨਣੀ ਰਾਤ ਨੂੰ ਆਪ ਕੁਝ ਸਮਾਨ ਘੋੜੀ ਉੱਤੇ ਲੱਦ ਕੇ ਗੁਜਰਾਂਵਾਲਿਉਂ ਤੁਰ ਪਏ । ਉਦੋਂ ਬਦੋਮੱਲੀ ਰੇਲ ਨਹੀਂ ਸੀ ਆਉਂਦੀ । ਸੰਗਤ ਦੇ ਹੋਰ ਵੀ ਕਈ ਸਰੀਰ ਨਾਲ ਸਨ । ਸਭ ਲੋਕ ਤੁਰੇ ਜਾਂਦੇ ਸਨ ਕਿ ਅਚਾਨਕ ਪਤਾ ਨਹੀਂ ਕਿਹੜੇ ਪਾਸਿਉਂ ਇਕ ਸੱਪ ਅਗੇ ਆ ਗਿਆ ਤੇ ਉਸ ਨੇ ਹਜ਼ੂਰ ਦੇ ਚਰਣਾਂ ਤੋਂ ਚੜ੍ਹਨਾ ਸ਼ੁਰੂ ਕਰ ਦਿੱਤਾ । ਸੇਵਾਦਾਰ ਸੱਪ ਨੂੰ ਪਿਛਾਂਹ ਕਰਨ ਲਈ ਅਗੇ ਵਧੇ ਪ੍ਰੰਤੂ ਆਪ ਦਾ ਦਬਕਾ ਸੁਣਕੇ ਉਨ੍ਹਾਂ ਨੂੰ ਪਿੱਛੇ ਹੱਟਣਾ ਪੈ ਗਿਆ । ਸੱਪ ਚਰਣਾਂ ਤੋਂ ਸਰੀਰ ਦੇ ਉਪਰਲੇ ਹਿੱਸੇ ਵੱਲ ਚੜ੍ਹਨਾ ਸ਼ੁਰੂ ਹੋ ਗਿਆ । ਆਪ ਉਸੇ ਤਰ੍ਹਾਂ ਬੇਖੌਫ਼ ਤੁਰਦੇ ਰਹੇ । ਨਾਲ ਦੇ ਸਭ ਸਰੀਰ ਘਬਰਾਏ ਹੋਏ ਹੈਰਾਨੀ ਭਰੇ ਡਰ ਨਾਲ, ਨਾਲ ਹੀ ਤੁਰਦੇ ਆ ਰਹੇ ਸਨ । ਚੜ੍ਹਦਾ ਚੜ੍ਹਦਾ ਸੱਪ ਜਦੋਂ ਦਾੜ੍ਹੇ ਕੋਲ ਆਇਆ ਤਾਂ ਆਪ ਨੇ ਆਪਣਾ ਆਸਣ ਚੇਹਰੇ ਤੇ ਦਾੜ੍ਹੇ ਵਿਚਕਾਰ ਖਿਲਾਰ ਦਿੱਤਾ । ਸੱਪ ਆਸਣ ਤੇ ਚੜ੍ਹ ਗਿਆ । ਆਪਨੇ ਆਸਣ ਇੱਕਠਾ ਕਰਕੇ ਨੇੜੇ ਦੀ ਝਾੜੀ ਵਿਚ ਰੱਖ ਦਿਤਾ ਤੇ ਫੇਰ ਅਗਾਂਹ ਤੁਰ ਪਏ ।

ਜਾਇਦਾਦ ਤੇ ਘਰ ਵਲੋਂ ਲਾਪ੍ਰਵਾਹੀ ਵੇਖ ਕੇ ਹਜ਼ੂਰ ਦੀ ਹਵੇਲੀ ਇਕ ਵਾਰੀ ਚੋਰ ਆ ਗਏ ਤੇ ਡੰਗਰ ਖੋਲ ਲਏ । ਜਿਸ ਵੇਲੇ ਉਹ ਬਾਹਰਲੇ ਦਰਵਾਜੇ ਕੋਲ ਪਹੁੰਚੇ ਤਾਂ ਉਨ੍ਹਾਂ ਨੂੰ ਦਿਸਣਾ ਬੰਦ ਹੋ ਗਿਆ । ਆਪਣੇ ਕਰਮ ਤੇ ਪਛਤਾਂਦੇ ਉਹ ਪਿਛੇ ਮੁੜ ਗਏ । ਦਿਸਣਾ ਫੇਰ ਸ਼ੁਰੂ ਹੋ ਗਿਆ ਪਰੰਤੂ ਉਨ੍ਹਾਂ ਦਾ ਦਿਲ ਦੁਬਾਰਾ ਬੇਈਮਾਨ ਹੋ ਗਿਆ ਤੇ ਉਹ ਪਿਛਾਂਹ ਜਾਂਦੇ ਜਾਂਦੇ ਮੁੜ ਅਗਾਹ ਜਾਣ ਲਗੇ । ਅੱਖੀਆਂ ਅਗੇ ਫੇਰ ਹਨ੍ਹੇਰਾ ਆ ਗਿਆ । ਬੜਾ ਪਛਤਾਏ । ਦਿਲੋਂ ਅਰਦਾਸਾ ਕੀਤੀਆਂ ਤੇ ਮਾਫ਼ੀਆਂ ਮੰਗੀਆਂ ਕਿਇਸ ਵਾਰੀ ਗਲਤੀ ਮਾਫ਼ ਹੋਵੇ... । ਖੋਲ੍ਹੇ ਡੰਗਰ ਬੰਨਣ ਲਈ ਅੰਦਰ ਪਰਤ ਗਏ । ਮੁੜ ਖਾਲੀ ਹੱਥ ਜਦੋਂ

ਬਾਹਰ ਆਏ ਤਾਂ ਨਜ਼ਰ ਨੇ ਧੋਖਾ ਨਾ ਦਿੱਤਾ। ਸ਼ਕਤੀ ਅਗੇ ਉਨ੍ਹਾਂ ਦਾ ਐਸਾ ਮਨ ਭਰਿਆ ਤੇ ਭਰੋਸਾ ਹੋਇਆ ਕਿ ਅਗਲੇ ਦਿਨ ਸਵੇਰੇ ਹੀ ਆ ਕੇ ਉਹ ਸਿੱਖ ਸੱਜ ਗਏ।

ਇਕ ਵਾਰ ਕਿਲ੍ਹੇ ਐਸਾ ਸਮਾਂ ਬਣਿਆਂ ਕਿ ਸਾਰੀ ਸੰਗਤ ਸਮੇਤ ਹਜ਼ੂਰ ਨੇ ਪੰਜ ਪੰਜ ਗੱਜ ਦੀਆਂ ਕੱਛਹਿਰਆਂ ਉੱਪਰ ਧੋਤੀਆਂ ਬੰਨੀਆਂ ਤੇ ਲੜ ਗਲਾਂ ਵਿਚ ਸੁੱਟ ਲਏ। ਕੁਦਰਤੀ ਉਸ ਵੇਲੇ ਮਹਾਰਾਜ ਪ੍ਰਤਾਪ ਸਿੰਘ ਜੀ ਕਿਲ੍ਹੇ ਪਹੁੰਚੇ ਤੇ ਸਾਰਿਆਂ ਨੂੰ ਏਸ ਅਨੋਖੇ ਵੇਸ ਵਿਚ ਵੇਖ ਕੇ ਬੜਾ ਹੈਰਾਨ ਹੋਏ। ਇੰਨੇ ਨੂੰ ਰੂੜ ਸਿੰਘ ਮਸਤਾਨਾਂ ਉੱਚੀ ਆਵਾਜ਼ ਵਿਚ ਕੰਨਾਂ ਤੇ ਹੱਥ ਰੱਖ ਕੇ ਕਹਿਣ ਲਗਾ--''ਮੈਂ ਨਿਆਰੀ ਕਰ ਦਿਆਂਗਾ ...।

ਮਹਾਰਾਜ ਪ੍ਰਤਾਪ ਸਿੰਘ ਹੁਰੀ ਸੁਣ ਕੇ ਹੱਸ ਪਏ। ਤੇ ਕਹਿਣ ਲਗੇ-'ਹੁਣ ਅਸੀ ਦੂਜੇ ਗੁਰਦਵਾਰੇ ਜਾ ਕੇ ਡੇਰਾ ਲਾਵਾਂਗੇ...।'

ਕਿਸੇ ਨੇ ਕੋਈ ਜਵਾਬ ਨਾ ਦਿੱਤਾ। ਹਜ਼ੂਰ ਆਪ ਭੀ ਚੁੱਪ ਰਹੇ। ਮਹਾਰਾਜ ਪ੍ਰਤਾਪ ਸਿੰਘ ਜੀ ਕੁੱਝ ਦੇਰ ਸੋਚਦੇ ਰਹੇ ਤੇ ਫੇਰ ਦੂਜੇ ਗੁਰਦਵਾਰੇ ਚਲੇ ਗਏ।

ਸੋਲ੍ਹਾਂ ਸਾਲਾ ਦੇ ਕੁੰਦਨ ਸਿੰਘ ਜੀ ਕੋਠੀ ਵਾਲੇ ਸਹਿਜਧਾਰੀ ਹਿੰਦੂ ਸਨ। ਇਕ ਦਿਨ ਉਨ੍ਹਾਂ ਨੂੰ ਸਿਆਲਕੋਟ ਸਟੇਸ਼ਨ ਤੇ ਭਗਤ ਸਿੰਘ ਦਾਤੇਵਾਲ ਵਾਲੇ ਨਾਮਧਾਰੀ ਸੰਤ ਮਿਲੇ ਤੇ ਕਹਿਣ ਲਗੇ-''ਸਾਡੇ ਪਿੰਡ ਮੇਲਾ ਹੋਣਾ ਏ। ਉਥੇ ਕਿਲ੍ਹੇ ਵਾਲੇ ਸੰਤਾ ਨੇ ਆਉਣਾ ਹੈ। ਉਹ ਵੀ ਤੁਹਾਡੇ ਵਾਂਗ ਖਤਰੀ ਹਨ। ਚਲੋ ਤੁਹਾਨੂੰ ਉਨ੍ਹਾਂ ਦਾ ਦਰਸ਼ਨ ਕਰਵਾਈਐ...''

ਕੁਦਰਤ ਵਲੋਂ ਹੀ ਕੁੰਦਨ ਸਿੰਘ ਜੀ ਨਾਂਹ ਨਾ ਕਰ ਸਕੇ ਤੇ ਨਾਲ ਤੁਰ ਪਏ। ਸਰਦੀਆ ਦੇ ਦਿਨ ਸਨ। ਪਿੰਡ ਪਹੁੰਚਦਿਆਂ-ਪਹੁੰਚਦਿਆਂ ਹਨੇਰਾ ਹੋ ਗਿਆ। ਸਵੇਰੇ ਇਸ਼ਨਾਨ ਕਰਨ ਮਗਰੋਂ ਭਗਤ ਸਿੰਘ ਦਾਤੇਵਾਲ ਵਾਲੇ ਕੁੰਦਨ ਸਿੰਘ ਹੁਰਾਂ ਨੂੰ ਹਜ਼ੂਰ ਦੇ ਦਰਸ਼ਨ ਕਰਾਉਣ ਲਈ ਲੈ ਗਏ। ਗ਼ਰੀਬ ਨਿਵਾਜ ਕੋਠੇ ਤੇ ਧੁੱਪੇ ਬੈਠੇ ਹੋਏ ਸਨ ਤੇ ਸੰਗਤ ਵੀ ਕਾਫੀ ਸੀ। ਭਗਤ ਸਿੰਘ ਹੁਰਾ ਦੇ ਪਿੱਛੇ ਪਿੱਛੇ ਕੁੰਦਨ ਸਿੰਘ ਹੁਰੀ ਵੀ ਉਥੇ ਪਹੁੰਚ ਗਏ। ਬਿਨਾਂ ਕਿਸੇ ਦੇ ਦੱਸਣ ਤੋਂ ਆਪ-ਮੁਹਾਰੇ ਉਨ੍ਹਾਂ ਦੀ ਨਜ਼ਰ ਹਜ਼ੂਰ ਦਾ ਦਰਸ਼ਨ ਕਰਕੇ ਉਨ੍ਹਾਂ ਦੇ ਚਰਣਾਂ ਵਿਚ ਟਿੱਕ ਗਈ। ਮੁੜ ਨਜ਼ਰ ਉੱਚੀ ਕਰਕੇ ਦਰਸ਼ਨ ਕਰਨ ਦਾ ਹੌਂਸਲਾ ਨਾ ਹੋਇਆ। ਮਹਿਸੂਸ ਇੰਝ ਹੋਇਆ ਕਿ ਦੀਨ-ਦੁਨੀਆਂ ਦੇ ਮਾਲਕ ਆਪਣੇ ਦੇਵੀ-ਦੇਵਤਿਆਂ ਸਮੇਤ ਧਰਤੀ ਤੇ ਪਹੁੰਚਕੇ ਧਰਤੀ ਨੂੰ ਭਾਗ ਲਾ ਰਹੇ ਹਨ। ਇਹੀ ਦਰਸ਼ਨ ਉਨ੍ਹਾਂ ਦੇ ਦਿਲ ਉੱਤੇ ਜੰਮ ਕੇ ਰਹਿ ਗਿਆ।

ਸੰਗਤ ਸਮੇਤ ਹਜ਼ੂਰ ਪਿੰਡ ਆਦੋਕਿ ਚਰਣ ਪਾਉਣ ਗਏ ਤਾਂ ਕੁੰਦਨ ਸਿੰਘ ਜੀ ਵੀ ਪਿੱਛੇ ਪਿੱਛੇ ਤੁਰ ਪਏ। ਪਿੰਡ ਪਹੁੰਚ ਕੇ ਭਗਤ ਸਿੰਘ ਦਾਤੇਵਾਲ ਹੁਰਾਂ, ਗ਼ਰੀਬ-ਨਿਵਾਜ ਅਗੇ ਕੁੰਦਨ ਸਿੰਘ ਜੀ ਵੱਲ ਇਸ਼ਾਰਾ ਕਰਕੇ ਬੇਨਤੀ ਕੀਤੀ-''ਇਹ ਵੀ ਖਤਰੀਆਂ ਦੇ ਪੁੱਤਰ ਨੇ। ਇਨ੍ਹਾਂ ਨੂੰ ਭਜਨ ਤੁਸੀਂ ਦਸੋਂ...।''

ਹਜ਼ੂਰ ਕੁੰਦਨ ਸਿੰਘ ਹੁਰਾਂ ਨੂੰ ਵੇਖ ਕੇ ਕਹਿਣ ਲਗੇ-ਇਹ ਤੇ ਅਗੇ ਹੀ ਬੜੇ ਵੈਰਾਗੀ ਨੇ...''

ਤੇ ਕੁੰਦਨ ਸਿੰਘ ਜੀ ਦੇ ਨੇਤ੍ਰਾਂ ਵਿਚੋਂ ਕੁਦਰਤੀ ਜਲ ਦੀਆਂ ਫੁਹਾਰਾਂ ਛੁਟ ਪਈਆਂ। ਅਗਲੇ ਦਿਨ ਸਵੇਰੇ ਹਜ਼ੂਰ ਇਸ਼ਨਾਨ ਕਰਕੇ ਗੁਰੂਦਵਾਰੇ ਦੇ ਵਿਹੜੇ ਵਿਚ ਪਾਥੀਆਂ ਦੇ ਢੇਰ ਲਾਗੇ ਬੈਠੇ ਸਨ। ਕੇਸ ਹਰ੍ਹੇ ਕਰਦੇ ਸਨ ਤੇ ਹੱਸਦੇ ਸਨ ਕਿ ਕੁੰਦਨ ਸਿੰਘ ਜੀ ਵੀ ਉਥੇ ਪਹੁੰਚ ਗਏ। ਮੱਥਾ ਟੇਕਣ ਲਗਿਆਂ ਉਨ੍ਹਾਂ ਦਿਲ ਦੀ ਜ਼ਬਾਨ ਤੋਂ ਅਰਜ਼ ਕੀਤੀ— "ਮੈਨੂੰ ਵੀ ਆਪਣੇ ਵਾਲਾ ਸੁਖ ਵਿਖਾਓ।"

ਹਜ਼ੂਰ ਨੇ ਚੁਅਖੱਰਾ ਗੁਰਮੰਤ੍ਰ [ਵਾਹਿਗੁਰੂ] ਰਸਨਾਂ ਤੋਂ ਉੱਚੀ ਉਚਾਰਦਿਆਂ ਹੋਇਆ ਕੁੰਦਨ ਸਿੰਘ ਹੁਰਾਂ ਨੂੰ ਬਚਨ ਕੀਤਾ–"ਕਿਸੇ ਨੂੰ ਦੱਸਣਾ ਨਹੀਂ...।"

ਗੁਰਮੰਤ੍ਰ ਸੁਣ ਕੇ ਉਨ੍ਹਾਂ ਦਾ ਬੋਲਣਾ ਬੰਦ ਹੋ ਗਿਆ। ਬਾਲੋਕਿ ਪਿੰਡ ਅਖੰਡ ਪਾਠਾਂ ਦਾ ਭੋਗ ਪੈਣਾ ਸੀ। ਹਜ਼ੂਰ ਉਥੇ ਸੰਗਤ ਸਮੇਤ ਪਹੁੰਚੇ। ਅੰਮ੍ਰਿਤ ਤਿਆਰ ਹੋਇਆ ਤੇ ਸਭ ਨੇ ਛੱਕਿਆ। ਮਗਰੋਂ ਹਜ਼ੂਰ ਥੜ੍ਹੇ ਤੇ ਧੁੱਪੇ ਜਾ ਕੇ ਬੈਠ ਗਏ। ਨਾਲ ਹੀ ਕੁੰਦਨ ਸਿੰਘ ਜੀ ਵੀ ਪਹੁੰਚ ਗਏ। ਬਾਕੀ ਸਭ ਸੰਗਤ ਮੱਥਾ ਟੇਕ ਕੇ ਬੈਠ ਗਈ। ਪਰੰਤੂ ਉਹ ਨਾਂ ਬੈਠੇ, ਖੜੋਤੇ ਹੀ ਰਹੇ। ਹਜ਼ੂਰ ਕਹਿਣ ਲਗੇ-"ਕੁੰਦਨ ਸਿੰਘ ਜੀ ਅੰਮ੍ਰਿਤ ਛੱਕ ਕੇ ਸਾਡੇ ਕੋਲ ਬਹਿ ਜਾਉ।"

ਉਹ ਜਾ ਕੇ ਅੰਮ੍ਰਿਤ ਛੱਕ ਆਏ ਤੇ ਆ ਕੇ ਫੇਰ ਆਪ ਦੇ ਚਰਣਾਂ ਵਿਚ ਖਲੋ ਗਏ। ਹਜ਼ੂਰ ਨੇ ਮੁੜ ਬਹਿ ਜਾਣ ਲਈ ਕਿਹਾ ਪਰ ਉਹ ਬੈਠ ਨਾ ਸਕੇ। ਗ਼ਰੀਬ ਨਿਵਾਜ ਦੇ ਬਰਾਬਰ ਬੈਠਣਾ ਉਨ੍ਹਾਂ ਨੂੰ ਬੇ ਅਦਬੀ ਲਗਦੀ ਸੀ।

ਤੀਜੀ ਵਾਰੀ ਫੇਰ ਹਜ਼ੂਰ ਨੇ ਬੈਠਣ ਲਈ ਕਿਹਾ। ਸੰਗਤਾਂ ਵੀ ਨਾਲ ਹੀ ਬਚਨ ਮੰਨਣ ਤੇ ਜ਼ੋਰ ਪਾਉਣ ਲਗੀਆਂ ਤਾਂ ਕੁੰਦਨ ਸਿੰਘ ਜੀ ਨੂੰ ਬੈਠਣਾ ਹੀ ਪਿਆ।

ਜਦੋਂ ਉਹ ਬੈਠ ਗਏ ਤਾਂ ਹਜ਼ੂਰ ਪੁੱਛਣ ਲਗੇ–ਪਿੱਛੇ ਦਾ ਕੀ ਹਾਲ ਏ...?

ਕੁੰਦਨ ਸਿੰਘ ਹੁਰਾਂ ਜਵਾਬ ਦਿੱਤਾ—"ਤੁਸੀਂ ਅੰਤਰਜਾਮੀ ਹੋ ਮੈਂ ਕੀ ਦੱਸਾਂ...?"

ਮਗਰੋਂ ਦੋ ਸਾਲ ਐਸੀ ਮਸਤੀ ਰਹੀ ਕਿ ਉਨ੍ਹਾਂ ਨੂੰ ਕੋਈ ਹੋਸ਼ ਨਾ ਰਹੀ। ਗੁਜਰਾਂ-ਵਾਲੇ 'ਸੰਤ ਕੇਸਰ ਸਿੰਘ ਜੀ ਚੁੱਪ' ਦਾ ਡੇਰਾ ਸੀ। ਕੁੰਦਨ ਸਿੰਘ ਹੁਰੀਂ ਉਥੇ ਪਹੁੰਚ ਗਏ। ਇਕ ਦਿਨ ਉਥੇ ਮੰਜੇ ਤੇ ਚਾਦਰ ਤਾਣ ਕੇ ਲੰਮੇ ਪਏ ਸਨ। ਦਿਲੋਂ ਦਰਸ਼ਨਾਂ ਨੂੰ ਤੜਫਣ ਪਰੰਤੂ ਵੈਰਾਗ ਇੰਨਾ ਕਿ ਮੂੰਹੋ ਬਚਨ ਨਾ ਹੋ ਸਕੇ। ਬਾਰ ਬਾਰ ਵਿਯੋਗ ਵਿਚ ਤੜਫਦੇ ਦਿਲੋਂ ਇਹੀ ਆਵਾਜ਼ ਨਿਕਲੇ–"ਦਰਸ਼ਨ ਦਿਓ...ਦਰਸ਼ਨ ਦਿਓ ...।"

ਇੰਨੀ ਦੇਰ ਨੂੰ ਇਕ ਮਾਈ, ਜੋ ਉਨ੍ਹਾਂ ਦੀ ਸੇਵਾ ਕਰਦੀ ਹੁੰਦੀ ਸੀ, ਉਨ੍ਹਾਂ ਦੇ ਕੋਲ ਆਈ ਤੇ ਚੇਹਰੇ ਤੋਂ ਚਾਦਰ ਲ੍ਹਾ ਕੇ ਕਹਿਣ ਲਗੀ–"ਕਿਲ੍ਹੇ ਵਾਲੇ ਮਹਾਰਾਜ ਆਏ ਨੇ। ਉੱਠ ਕੇ ਦਰਸ਼ਨ ਕਰੋ...।"

ਹਜ਼ੂਰ ਆਏ ਤੇ ਆ ਕੇ ਕੁੰਦਨ ਸਿੰਘ ਹੁਰਾਂ ਦੇ ਉੱਠਣ ਤੋਂ ਪਹਿਲਾਂ ਹੀ ਉਨ੍ਹਾਂ ਦੇ ਨਾਲ ਮੰਜੇ ਤੇ ਲੰਮੇ ਪੈ ਗਏ। ਵਿਰਾਗੀ ਹੋਏ ਕੁੰਦਨ ਸਿੰਘ ਜੀ ਬਾਰ ਬਾਰ ਹਜ਼ੂਰ ਦੇ

ਚਰਣਾਂ ਤੇ ਨਮਸਕਾਰ ਕਰਣ ਤੇ ਕਹਿਣ–"ਗ੍ਰੀਬ ਨਿਵਾਜ...ਧੰਨ ਤੁਸੀਂ...ਧੰਨ ਤੁਸੀਂ। ਕਿੱਥੇ ਕਿਲ੍ਹਾ ਕਿਥੇ ਗੁਜਰਾਂਵਾਲਾ...ਦਿਲ ਦੀਆਂ ਬੁਝਣ ਵਾਲੇ...ਧੰਨ ਤੁਸੀ...."

ਠੱਪਨਾਲ ਪਿੰਡ ਦੇ ਮੁਨਸ਼ਾ ਸਿੰਘ ਜੀ, ਜਿਨ੍ਹਾਂ ਨੂੰ ਹਜ਼ੂਰ ਨੇ ਸੀਤਾ ਜੀ ਦੇ ਪੁੱਤਰ 'ਲਵ' ਜੀ ਦਾ ਅਵਤਾਰ ਦਸਿਆ ਸੀ, ਬੜੇ ਵਿਦਵਾਨ ਤੇ ਹਿੰਦੂ ਪ੍ਰਵਾਰ ਵਿਚੋਂ ਸਨ। ਬਚਪਨ ਵਿਚ ਉਨ੍ਹਾਂ ਅਮ੍ਰਿਤਾ ਪ੍ਰੀਤਮ ਦੇ ਪਿਤਾ ਜੀ ਤੋਂ ਵਿਦਿਆ ਲਿੱਤੀ ਤੇ ਫੇਰ ਬੜੀ ਦੇਰ ਨਿਰਮਲੇ-ਸਾਧੂਆਂ ਨਾਲ ਘੁੰਮਦੇ ਰਹੇ। ਪਰੰਤੂ ਮਨ ਵਿਚ ਟਿੱਕਾ ਨਹੀਂ ਸੀ। ਕੁੱਝ ਦੇਰ ਰਾਜਸੀ ਸੇਵਾ ਵੀ ਕੀਤੀ ਪਰ ਉਥੇ ਵੀ ਮੰਨ ਨਾ ਲੱਗਿਆ। ਹਜ਼ੂਰ ਬਾਰੇ ਸੁਣਿਆਂ ਤੇ ਜਦੋਂ ਦਰਸ਼ਣ ਕੀਤਾ ਫਿਰ ਹਿੱਲ ਨਾਂ ਸਕੇ। ਦਰਸ਼ਨਾਂ ਤੋਂ ਪਹਿਲਾਂ ਉਨ੍ਹਾਂ ਦੀ ਮੰਗਨੀ ਹੋਈ ਹੋਈ ਸੀ। ਘਰਦਿਆਂ ਵਿਆਹ ਵਾਸਤੇ ਬੜਾ ਜ਼ੋਰ ਲਾਇਆ ਪਰ ਉਨ੍ਹਾਂ ਇਕ ਨਾ ਸੁਣੀ ਤੇ ਨਾਂ ਹੀ ਵਿਆਹ ਕਰਵਾਉਣ ਲਈ ਰਾਜ਼ੀ ਹੋਏ। ਅਖੀਰ ਮੰਗਨੀ ਟੁੱਟ ਗਈ ਪਰ ਆਪਨੇ ਕੋਈ ਪਰਵਾਹ ਨਾਂ ਕੀਤੀ। ਸਾਰੀ ਉਮਰ ਹਜ਼ੂਰ ਦੇ ਨਾਲ ਹੀ ਰਹੇ। ਮਸਤਾਨੇ ਰੰਗ ਵਿਚ ਉਹ ਆਪਣੇ ਕਪੜੇ ਵੀ ਪਾੜ ਦਿਆ ਕਰਦੇ ਸਨ।

ਪਿੰਡ ਸੰਧਾ ਵਾਲੇ ਜ਼ਿਲਾ ਸਿਆਲਕੋਟ ਦੇ ਸੰਤ ਗਿਆਨ ਸਿੰਘ ਜੀ ਜੋ ਕਿ ਸੰਗਤ ਵਿਚ ਪੂਰਨ ਭਗਤ ਦਾ ਅਵਤਾਰ ਦੱਸੇ ਜਾਂਦੇ ਸਨ ਬੜੇ ਸਿਦਕੀ ਸਾਧ ਸਨ। ਬਾਰ੍ਹਾਂ ਸਾਲ ਉਨ੍ਹਾਂ ਅੰਨ ਨਹੀਂ ਛੱਕਿਆ। ਪਾਠਾਂ ਵਰਨੀਆਂ ਤੇ ਵਿਵਾਹਾਂ ਦੀ ਸੇਵਾ ਉਨ੍ਹਾਂ ਦੀ ਹੁੰਦੀ। ਸੰਗਤ ਵਿਚ ਬੜੇ ਗਰੀਬੀ ਭਾਵ ਨਾਲ ਰਹਿੰਦੇ। ਆਪ ਫੱਟੇ ਹੋਏ ਕਪੜੇ ਪਾ ਛਡਨੇ ਤੇ ਅਖੰਡ ਪਾਠਾਂ ਵੇਲੇ ਪਾਠੀਆਂ ਨੂੰ ਵੀ ਪੈਸੇ ਗ੍ਰੀਬੀ ਦਾਵੇ ਨਾਲ ਹੀ ਦੇਣੇ। ਬੱਚਦੀ ਮਾਇਆ ਜੋੜ-ਜਾੜ੍ਹ ਕੇ ਹਜ਼ੂਰ ਨੂੰ ਮੱਥਾ ਟੇਕ ਛੱਡਦੇ ਜਾਂ ਲੰਗਰ ਵਿਚ ਪਾ ਦੇਂਦੇ।

ਅਕਸਰ ਗ੍ਰੀਬ ਨਿਵਾਜ ਲਾਹੋਰ ਆਉਂਦੇ ਰਹਿੰਦੇ ਸਨ। ਜ਼ਿਆਦਾਤਰ ਡੇਰਾ ਲਾਲਾ ਹਰੀਚੰਦ ਪੁਰੀ, ਜੋ ਕਿ ਲਾਹੋਰ ਵਿਚ ਆਪਦੇ ਪੁਰਾਣੇ ਸੇਵਕ ਸਨ, ਹੁਰਾਂ ਦੇ ਘਰ ਹੁੰਦਾ ਜਾਂ ਸਰਦਾਰ ਸਿਰਾਂ ਵਾਲੀਏ ਰਘਵੰਤ ਸਿੰਘ ਹੁਰਾਂ ਦੀ ਕੋਠੀ ਮਾਡਲ ਟਾਊਨ। ਕਦੀ ਕਦੀ ਮੂਲ ਸਿੰਘ ਘਿਓ ਵਾਲਿਆਂ ਦੇ ਘਰ ਖੁਸ਼ੀਆਂ ਦਾ ਖੇੜਾ ਲਗਦਾ ਤੇ ਕਈ ਵਾਰੀ ਬਾਬੇ ਖਜਾਨ ਸਿੰਘ ਹੁਰਾਂ ਦੇ ਘਰ ਰਾਮਗੜ੍ਹ(ਮੁਗਲਪੁਰੇ) ਮਿਹਰਾਂ ਦਾ ਮੀਂਹ ਵੱਸਦਾ।

ਲਾਲਾ ਹਰੀਚੰਦ ਪੁਰੀ ਬੜੇ ਤਗੜੇ ਸੇਠ ਤੇ ਲਾਹੋਰ ਵਿਚ ਆਨਰੇਰੀ ਮਜਿਸਟਰੇਟ ਸਨ। ਸਾਰੇ ਪੰਜਾਬ ਦੇ ਪੋਸਟ ਕਾਰਡ ਲਫਾਵੇ ਉਹ ਹੀ ਛਾਪਦੇ ਸਨ। ਬੜੇ ਵੱਡੇ ਹਾਲ ਕਮਰੇ ਵਿਚ ਚਿੱਟੀਆਂ ਚਾਦਰਾਂ ਤੇ ਗੋਲ ਸਰਾਣਿਆ ਨਾਲ ਚਮਕਦੀ ਉਨ੍ਹਾਂ ਦੀ ਗੱਦੀ ਲਗੀ ਹੁੰਦੀ ਸੀ, ਜਿਸ ਤੇ ਬੈਠ ਕੇ ਉਹ ਲੰਮੀ ਰਬੜ ਦੀ ਨਾਲ ਵਾਲਾ ਹੁੱਕਾ ਪੀਂਦੇ ਰਹਿੰਦੇ ਤੇ ਆਪਣੇ ਅਨੇਕਾਂ ਨੌਕਰਾਂ ਤੋਂ ਕੰਮ ਕਰਵਾਉਂਦੇ। ਜਦੋਂ ਵੀ ਹਰੀਚੰਦ ਹੁਰਾਂ ਨੂੰ ਹਜ਼ੂਰ ਦੇ ਆਗਮਨ ਦੀ ਖਬਰ ਸੁਣਦੀ ਉਹ ਤੁਰਤ ਨੌਕਰ ਦੇ ਹੱਥ ਆਪ ਦਾ ਸਨਮਾਨ ਸਦਕਾ ਹੁੱਕਾ ਬਾਹਰ ਭਿਜਵਾ ਦੇਂਦੇ। ਅਜੇ ਉਹ ਸਿੱਖ ਨਹੀਂ ਸੱਜੇ ਸਨ। ਇਕ ਦਿਨ ਮੂਲ ਸਿੰਘ ਜੀ ਤੇ

ਹੋਰ ਕਈ ਸਰੀਰ ਨਾਲ ਲੈ ਕੇ ਆਪ ਹਰੀਚੰਦ ਹੁਰਾਂ ਦੇ ਘਰ ਜਾ ਪਹੁੰਚੇ। ਹਰੀ ਚੰਦ ਜੀ ਦੇ ਇਸ਼ਾਰੇ ਮੁਤਾਬਿਕ ਸਿੱਖ ਨੌਕਰ ਅਜੇ ਹੁੱਕਾ ਚੁੱਕ ਕੇ ਰਖਣ ਲਗਿਆ ਸੀ। ਹਜ਼ੂਰ ਨੇ ਹਰੀ ਚੰਦ ਹੁਰਾਂ ਨੂੰ ਕਾਹਲੀ ਵਿਚ ਗੱਦਿਉਂ ਉੱਤਰਦੇ ਵੇਖ ਕੇ ਸਵਾਲ ਕੀਤਾ-"ਕਿੱਧਰ ਭੱਜਦੇ ਹੋ...?"

ਬਗੈਰ ਵੱਲ ਛੱਲ ਹਰੀ ਚੰਦ ਜੀ ਉੱਤਰ ਵਿਚ ਹੱਥ ਜੋੜਕੇ ਬੋਲੇ-"ਆਪ ਸੰਤ ਹੋ। ਇਸ ਕਰਕੇ ਹੁੱਕਾ ਬਾਹਰ ਰਖਣ ਚੱਲੇ ਹਾਂ...।"

ਆਪ ਨੇ ਫ਼ਰਮਾਇਆ-"ਜੇ ਇਹ ਠੀਕ ਹੈ ਤਾਂ ਪਇਆ ਰਹਿਣ ਦਿਓ। ਜੇਕਰ ਨਹੀ ਠੀਕ ਤਾਂ ਛੱਡ ਦਿਓ।" ਕੁੱਝ ਪਲਾਂ ਮਗਰੋਂ ਫੇਰ ਆਖਣ-ਲਗੇ-"ਸਿੱਖ ਕੋਲੋਂ ਹੁੱਕੇ ਲਈ ਅੱਗ ਮੰਗਵਾਉਣਾ ਧਰਮ ਨਹੀਂ...।"

ਹਰੀ ਚੰਦ ਜੀ ਦਾ ਐਸਾ ਮਨ ਫੜਿਆ ਗਿਆ ਕਿ ਉਸ ਦਿਨ ਤੋਂ ਬਾਅਦ ਉਨ੍ਹਾਂ ਹੁੱਕਾ ਨਾ ਪੀਤਾ।

ਇਕ ਦਿਨ ਆਪ ਫੇਰ ਉਨ੍ਹਾਂ ਦੇ ਘਰ ਪਹੁੰਚੇ ਤਾਂ ਉਹ ਉਸਤਰੇ ਨਾਲ ਦਾੜ੍ਹੀ ਬਣਾ ਰਹੇ ਸਨ। ਮੂੰਹ ਤੇ ਕ੍ਰੀਮ ਲਗੀ ਹੋਈ ਸੀ ਅਤੇ ਚੇਹਰੇ ਦੇ ਇਕ ਪਾਸੇ ਦੇ ਵਾਲ ਸਾਫ਼ ਕਰਨੇ ਰਹਿੰਦੇ ਸੀ। ਆਪ ਨੇ ਪਹੁੰਚਦਿਆਂ ਸਾਰ ਬਚਨ ਕੀਤਾ-"ਇਹ ਕੰਮ ਨਾ ਕਰਿਆ ਕਰੋ...।"

ਸੇਠ ਜੀ ਨੇ ਉਸੇ ਵੇਲੇ ਬਿਨਾਂ ਦੂਜੇ ਪਾਸੇ ਦੀ ਦਾੜ੍ਹੀ ਬਣਾਏ ਚੇਹਰਾ ਧੋ ਲਿਆ। ਮਗਰੋਂ ਸਿੱਖ ਸੱਜੇ। ਰਹਿਤ ਰੱਖੀ। ਖੱਦਰ ਪਾਉਣਾ ਸ਼ੁਰੂ ਕਰ ਦਿੱਤਾ। ਖੁਣੀ ਵਾਲੇ ਪਊਐ ਧਾਰਨ ਕੀਤੇ। ਹਜ਼ੂਰ ਦੇ ਬੜੇ ਮੰਜ਼ੂਰੇ-ਨਜ਼ਰ ਰਹੇ ਅਤੇ ਗੁਰੂ ਘਰ ਦੀ ਬੜੀ ਗੁੱਝੀ ਸੇਵਾ ਕਰਦੇ ਰਹੇ। ਸਿੱਖ ਸਜਨ ਲਗਿਆਂ ਹਰੀ ਚੰਦ ਹੁਰਾਂ ਪੁੱਛਿਆ-"ਗ਼ੁਰੀਬ ਨਿਵਾਜ਼ 'ਨਾਉਂ' ਦਾ ਕਿਸ ਤਰ੍ਹਾਂ ਹੋਵੇ...?"

"ਨਾਮ ਹਰੀ ਚੰਦ ਹੀ ਬਹੁਤ ਠੀਕ ਹੈ...।" ਆਖ ਕੇ ਆਪ ਨੇ ਹਰੀ ਚੰਦ ਹੁਰਾਂ ਨੂੰ ਬੇਅੰਤ ਖੁਸ਼ੀਆਂ ਦਿੱਤੀਆਂ।

ਸਿਰਾਂਵਾਲੀ ਪਿੰਡ ਗ਼ੁਰੀਬ ਨਿਵਾਜ਼ ਮਸਤੀ ਦੇ ਦਿਨਾਂ ਵਿਚ ਜਦੋਂ ਜਟਾਵਾਂ ਹੁੰਦੀਆਂ ਉਦੋਂ ਤੋਂ ਹੀ ਜਾਇਆ ਕਰਦੇ ਸਨ। ਸ੍ਰ: ਸ਼ਿਵਦੇਵ ਸਿੰਘ ਵਡੇ ਰਾਜੇ ਜਿਮੀਂਦਾਰ ਸਨ ਤੇ ਸਿਰਾਂਵਾਲੀ ਸਾਰਾ ਪਿੰਡ ਉਨ੍ਹਾਂ ਦਾ ਆਪਣਾ ਸੀ। ਹਰ ਵੱਡੇ ਜ਼ਿਲੇ ਵਿਚ ਉਨ੍ਹਾਂ ਦੀ ਆਪਣੀ ਕੋਠੀ ਹੁੰਦੀ ਸੀ ਅਤੇ ਲਾਹੌਰ ਦੇ ਉਹ ਆਨਰੇਰੀ ਜੱਜ ਵੀ ਸਨ। ਹਜ਼ੂਰ ਕਈ ਵਾਰ ਉਨ੍ਹਾਂ ਦੀ ਕੋਠੀ ਪਹੁੰਚ ਜਾਂਦੇ ਪਰ ਉਸ ਪਰਵਾਰ ਵਿਚੋਂ ਸਰਦਾਰ ਹੁਰਾਂ ਦੇ ਜਵਾਈ ਰਣਧੀਰ ਸਿੰਘ ਹੁਰਾਂ ਦਰਸ਼ਨ ਕਰਦਿਆਂ ਸਾਰ ਹੀ ਕਾਲਜ ਛੱਡ ਦਿਤਾ ਤੇ ਵੈਰਾਗੀ ਹੋ ਗਏ। ਘਰ ਦੇ ਉਨ੍ਹਾਂ ਦੇ ਵੈਰਾਗੀ ਬਣ ਜਾਣ ਵਿਚ ਰਾਜ਼ੀ ਨਹੀਂ ਸਨ। ਘਰਦਿਆਂ ਹਰ ਸਮੇਂ ਰਣਧੀਰ ਸਿੰਘ ਹੁਰਾਂ ਨੂੰ ਟੋਕਣਾ ਤੇ ਕਹਿਣਾ ਕਿ ਅਜੇ ਤੁਹਾਡੀ ਸੰਤਾ ਕੋਲ ਜਾਣ ਦੀ ਉਮਰ ਨਹੀਂ ਹੈ। ਭਾਣਾ ਐਸਾ ਹੋਇਆ ਕਿ ਛੇਤੀ ਹੀ ਉਨ੍ਹਾਂ ਦੇ ਵੈਰਾਗ ਦਾਨਸ਼ਾ ਉਤਰ ਗਿਆ ਤੇ ਉਹ ਮੁੜ ਦੁਨੀਆਂ ਵੱਲ ਖਿੱਚੇ ਗਏ।

ਸ੍ਰ: ਸ਼ਿਵਦੇਵ ਸਿੰਘ ਦੇ ਅਚਾਨਕ ਸਰੀਰ ਛੱਡ ਜਾਣ ਦਾ ਸਦਮਾ ਉਨ੍ਹਾਂ ਦੇ ਲਾਡਲੇ

ਤੇ ਲਿਜਾ ਰਿਹਾ ਸੀ, ਤੌਬਾ ਕਰਕੇ ਭੱਜ ਗਿਆ ਅਤੇ ਉਨ੍ਹਾਂ ਕਾਰ ਕਿਲ੍ਹੇ ਵੱਲ ਨੂੰ ਮੋੜ ਦਿੱਤੀ।

ਸਲੋਕਿ ਵਾਲੇ ਭਗਵਾਨ ਹੁਰਾਂ ਜਦੋਂ ਪਹਿਲੀ ਵਾਰ ਆਪ ਦਾ ਦਰਸ਼ਨ ਕੀਤਾ ਤਾਂ ਐਸਾ ਵੈਰਾਗ ਛਿੜਿਆਂ ਕਿ ਆਪਣੀ ਜ਼ਿਮੀਂਦਾਰੀ ਦੀ ਸੁੱਰਤ ਭੁੱਲ ਗਈ। ਆਪਣੇ ਸਭ ਡੰਗਰਾਂ ਨੂੰ ਨਾਲ ਲੈ ਕੇ ਕਿਲ੍ਹੇ ਪਹੁੰਚ ਗਏ। ਕਾਫ਼ੀ ਦੇਰ ਮਸਤੀ ਦਾ ਪਹਿਰਾ ਰਿਹਾ। ਹਜ਼ੂਰ ਅਕਸਰ ਪੈਦਲ ਆਇਆ-ਜਾਇਆ ਕਰਦੇ ਸਨ। ਭਗਵਾਨ ਹੁਰਾਂ ਆਪਣੇ ਸਾਈਕਲ ਦੇ ਕੈਰੀਅਰ ਤੇ ਸਪਰਿੰਗਾਂ ਵਾਲੀ ਗੱਦੀ ਅਤੇ ਪਿਛਲੇ ਪਹੀਏ ਦੇ ਦੋਵੇਂ ਪਾਸੇ ਕਿੱਲੀਆਂ ਲਵਾ ਲਈਆਂ। ਹਜ਼ੂਰ ਨੇ ਜਦੋਂ ਕਿੱਧਰੇ ਜਾਣਾ ਹੁੰਦਾ, ਆਪ ਬੜੇ ਉਤਸ਼ਾਹ ਅਤੇ ਸ਼ੌਕ ਨਾਲ ਸਾਈਕਲ ਤੇ ਬਿਠਾ ਕੇ ਲਿਜਾਂਦੇ। ਗ਼ਰੀਬ ਨਿਵਾਜ ਜੀ ਬੜੇ ਪ੍ਰਸੰਨ ਹੁੰਦੇ ਅਤੇ ਖੁਸ਼ੀਆਂ ਦਾ ਮੀਂਹ ਵਰ੍ਹਾਂ ਦੇਂਦੇ।

ਭਗਵਾਨ ਹੁਰਾਂ ਦੇ ਮਗਰੇ ਮਗਰ ਉਨ੍ਹਾਂ ਦਾ ਸਾਰਾ ਪ੍ਰਵਾਰ ਭੀ ਕਿਲ੍ਹੇ ਪਹੁੰਚ ਗਿਆ। ਪਹਿਲਾਂ ਪਹਿਲ ਆਪ ਜੀ ਦੀ ਧਰਮ ਪਤਨੀ ਲੰਗਰ ਵਿਚ ਜਾ ਕੇ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਣ ਤੋਂ ਬੜੀ ਔਖੀ ਹੋਇਆ ਕਰਦੀ ਸੀ। ਪੰਗਤ ਵਿਚ ਬੈਠ ਕੇ ਛਕਣ ਨੂੰ ਉਹ ਮੰਗ ਕੇ ਆਖਦੇ ਸਨ ਜੋ ਜ਼ਿਮੀਂਦਾਰਾਂ ਦੀ ਧੀ ਨੂੰ ਬਿਲਕੁਲ ਮੰਜ਼ੂਰ ਨਹੀਂ ਸੀ। ਇਸੇ ਗਲੋਂ ਉਨ੍ਹਾਂ ਨੂੰ ਕਈ ਵਾਰੀ ਭਗਵਾਨ ਹੁਰਾਂ ਤੋਂ ਮਾਰ ਭੀ ਖ਼ਾਣੀ ਪਈ। ਪਰ ਜਦੋਂ ਅੰਦਰ ਰੰਗ ਲਗਾ ਤਾਂ ਬੜੇ ਸ਼ੌਕ ਨਾਲ ਸੇਵਾ ਕਰਨੀ ਅਰੰਭ ਕਰ ਦਿਤੀ।

ਬੁਧੋਪੁਰ ਦੀ ਭੈਣ ਰਾਮ ਪਿਆਰੀ ਬੇਬੇ ਜੀ ਦੀ ਭਤੀਜੀ ਲਗਦੀ ਸੀ। ਸੱਚੀ ਪ੍ਰੀਤ ਨੇ ਸੰਗਤ ਵਿਚ ਉਨ੍ਹਾਂ ਦੀ ਬੜੀ ਮਸ਼ਹੂਰੀ ਕਰ ਦਿੱਤੀ। ਦਰਸ਼ਨਾਂ ਦੀ ਔੜ ਵਿਚ ਜਦੋਂ ਦਰਸ਼ਨ ਨਾਂ ਹੋਣਾ ਤਾਂ ਕਈ ਕਈ ਦਿਨ ਪ੍ਰਸ਼ਾਦਾ ਛੱਡ ਦੇਣਾ ਅਤੇ ਬੜਾ ਵਿਰਲਾਪ ਕਰਨਾ ਉਦਾਸੀ ਵਿਚ ਸੰਤ ਸਿੰਘ (ਗੜ੍ਹਵਈ) ਹੁਰਾਂ ਨੂੰ ਆਖਣਾ -"ਚਲੋ ਜਿਸ ਪਿੰਡ ਮਹਾਰਾਜ ਗਏ ਨੇ ਉਸੇ ਪਿੰਡ ਚਲੀਏ...।"

ਉਨ੍ਹਾਂ ਜਵਾਬ ਦੇਣਾ "ਮਹਾਰਾਜ ਹੁਕਮ ਕਰ ਗਏ ਨੇ ਕੋਈ ਸਾਡੇ ਮਗਰੇ ਨਾਂ ਆਵੇ।"

ਅਗੋਂ ਪਿਆਰੀ ਹੁਰਾਂ ਆਖਣਾ-"ਸਾਨੂੰ ਪਤੈ...ਪਰ ਪਿਆਰ ਅਗੇ ਹੁਕਮਾਂ ਦੇ ਪਹਿਰੇ ਟੁੱਟ ਜਾਂਦੇ ਨੇ।"

ਤੇ ਹਜ਼ੂਰ ਦੀ ਪੁੱਛਨਾ ਪੁੱਛਦੇ-ਪੁਛਾਂਦੇ ਉਨ੍ਹਾਂ ਜਾ ਦਰਸ਼ਨ ਕਰਨੇ।

ਸੰਤ ਸਿੰਘ ਹਜ਼ੂਰ ਦਾ ਹੁਕਮ ਤਾਂ ਮੰਨ ਲੈਂਦੇ ਪਰ ਬੜੇ ਉਦਾਸ ਹੋ ਜਾਂਦੇ। ਦਰਸ਼ਨਾਂ ਤੋਂ ਓਦਰ ਕੇ ਬੇਬੇ ਹੁਰਾਂ ਕੋਲ ਵੀ ਉਨ੍ਹਾਂ ਦਾ ਜੀਅ ਨਾ ਲਗਦਾ। ਕਈ ਵਾਰੀ ਬੇਬੇ ਜੀ ਨੇ ਸਮਝਾਉਂਦਿਆਂ ਆਖਣਾ-"ਤੂੰ ਕੀ ਪਿਆ ਕਰਨਾ ਏਂ...ਜੇ ਤੇਰੇ ਵਾਂਗੂੰ ਅਸੀਂ ਕਰੀਏ ਤਾਂ ਕਿੱਧਰ ਜਾਈਏ...?"

ਕਈ ਵਾਰੀ ਸੰਤ ਸਿੰਘ ਹੁਰਾਂ ਰੋਟੀ ਛੱਡ ਦੇਣੀ ਤੇ ਕਈ ਵਾਰੀ ਆਖਣਾ-"ਸਾਨੂੰ

ਕਿਹੀ ਬਿਮਾਰੀ ਲਾ ਦਿੱਤੀ ਏ...ਅੰਦੇ ਨੇ ਨਾਮ ਹੀ ਜਪੀ ਜਾਓ...ਵਾਹਿਗੁਰੂ...ਵਾਹਿਗੁਰੂ ਬਸ ਹੋਰ ਕੁੱਝ ਨਾ ਸੋਚੋ, ਕੁੱਝ ਨਾ ਕਰੋ...ਨਾਮ ਈ ਜਪੀ ਜਾਓ...। ਨਾਂ ਇਹ ਬਿਮਾਰੀ ਸਾਥੋਂ ਛੁੱਟਦੀ ਏ ਨਾਂ ਸਾਨੂੰ ਛੱਡਦੀ ਏ...।

ਡੇਰੇ ਕੁੱਝ ਵਿਧਵਾ ਬੀਬੀਆਂ ਸੇਵਾ ਕਰਦੀਆਂ ਹੁੰਦੀਆਂ ਸਨ। ਇਕ ਦਿਨ ਕੋਠਿਆਂ ਦੀ ਲਿੰਬਾਈ ਸੇਵਾ ਅਰੰਭ ਹੋਈ। ਬੀਬੀ ਕਰਤਾਰ ਕੌਰ ਦੀ ਦਾਦੀ ਗੁਰਦਵਾਰੇ ਭੋਗ ਪੈਣ ਮਗਰੋਂ ਘਰ ਮੁੜੀ ਤਾਂ ਸੇਵਾ ਹੁੰਦੀ ਵੇਖ ਕੇ ਖਲੋ ਗਈ। ਦਿਲ ਵਿਚ ਬੜੀ ਖਾਹਸ਼ ਕਿ ਥੋੜੀ ਜਿਹੀ ਸੇਵਾ ਮੈਂ ਵੀ ਕਰਾਂ। ਪਰ ਨਾਲ ਹੀ ਅੰਦਰੋਂ ਆਵਾਜ਼ ਨਿਕਲੇ ਕਿ ਕੋਈ ਕੀ ਅਖੇਗਾ ? ਪਤੀ ਨਹੀਂ ਹੈ ਇਸੇ ਕਰਕੇ ਰੋਟੀਆਂ ਖਾਣ ਪਿੱਛੇ ਸੇਵਾ ਕਰਦੀ ਏ...? ਕੋਈ ਕਹੇ ਤਾਂ ਮੈਂ ਕਰਾਂ...।"

ਉਹ ਕਿੰਨੀ ਦੇਰ ਉਥੇ ਖੜੋਤੀ ਰਹੀ ਪਰ ਕਿਸੇ ਨੇ ਵੀ ਉਨ੍ਹਾਂ ਨੂੰ ਸੇਵਾ ਕਰਨ ਨੂੰ ਨਾ ਕਿਹਾ। ਅਖੀਰ ਉਹ ਆਪਣੇ ਘਰ ਚਲੀ ਗਈ। ਕੁੰਡਾ ਖੋਲਿਆ ਬਸਤ੍ਰ ਬਦਲੇ। ਬਾਹਰੋਂ ਪਾਣੀ ਭਰ ਲਿਆਉਣ ਵਾਸਤੇ ਗਾਗਰ ਚੁੱਕੀ ਤੇ ਬਾਹਰ ਨਿਕਲੀ। ਇੰਨੇ ਨੂੰ ਬਾਬਾ ਜੀ ਬੀਆਂ ਨੇ ਆ ਆਵਾਜ਼ ਮਾਰੀ–"ਕੇਸਰ ਕੌਰ ਘਰ ਈਓ...?

ਉਹ ਛੇਤੀ ਨਾਲ ਗਾਗਰ ਥੱਲੇ ਰੱਖ ਕੇ ਬਾਹਰ ਆ ਕੇ ਪੁੱਛਣ ਲਗੇ–"ਆਉ ਬਾਬਾ ਜੀ ਤੁਸੀਂ ਕਿੱਧਰ...?"

"ਮਹਾਰਾਜ ਕਹਿੰਦੇ ਨੇ ਅਜ ਸੇਵਾ ਹੁੰਦੀ ਏ–ਤੁਸੀਂ ਵੀ ਆ ਕੇ ਕੋਠੇ ਲਿੰਬੋ...।"

ਉਨ੍ਹਾਂ ਝੱਟਪਟ ਗਾਗਰ ਅੰਦਰ ਰੱਖੀ ਤੇ ਬਾਬਾ ਜੀ ਦੇ ਨਾਲ ਹੋ ਤੁਰੇ।

ਬੀਬੀ ਅਮਰ ਕੌਰ, ਬੀਬੀ ਰੱਖੋ, ਬੀਬੀ ਪਿਆਰੀ (ਕਾਹਨ ਦੇਈ ਦਾ ਲੜਕੀ) ਹਜ਼ੂਰ ਦੀਆਂ ਬੜੀਆਂ ਸ਼ਰਧਾਲੂ ਤੇ ਸਾਧ ਸੰਗਤ ਦੀ ਸੇਵਾ ਕਰਨ ਦੀਆਂ ਸ਼ੌਕੀਨ ਸਨ। ਇਕ ਦਿਨ ਤਿੰਨੇ ਜਣੀਆਂ, ਆਪਣੀ ਸਹੇਲੀ, ਬੀਬੀ ਕਰਤਾਰ ਨਾਲ ਹਜ਼ੂਰ ਦਾ ਦਰਸ਼ਨ ਕਰਨ ਗੁਰਦਵਾਰੇ ਪਹੁੰਚੀਆਂ। ਉਸ ਦਿਨ ਕੀਰਤਨ ਦਾ ਭੋਗ ਪੈਣ ਤਕ ਹਜ਼ੂਰ ਗੁਰਦਵਾਰੇ ਨਹੀਂ ਪਹੁੰਚੇ ਸਨ। ਸਭ ਨੂੰ ਬੜਾ ਅਫ਼ਸੋਸ ਹੋਇਆ। ਘਰ ਵੀ ਮੁੜਨ ਨੂੰ ਜੀਅ ਨਾ ਕੀਤਾ। ਸੋਚ ਵਿਚ ਉਥੇ ਹੀ ਖੜੋਤੀਆਂ ਸਨ ਕਿ ਲੰਘਦੇ ਹੋਏ ਇਕ ਸਿੱਖ ਪਾਸੋਂ ਪਤਾ ਲਗਾ ਕਿ ਆਪ ਬਗੀਚੀ ਵਿਚ ਹਨ। ਸਭ ਬਗੀਚੀ ਵਿਚ ਪਹੁੰਚੀਆਂ। ਉਥੇ ਹਜ਼ੂਰ ਨੂੰ ਬੈਠੀ ਸੰਗਤ ਨਾਲ ਬਚਨ ਬਿਲਾਸ ਕਰਦਿਆਂ ਵੇਖ ਕੇ ਮੱਥਾ ਟੇਕ ਕੇ ਉਹ ਵੀ ਬੈਠ ਗਈਆਂ।

ਅਚਾਨਕ ਬੱਦਲ ਚੜ੍ਹ ਆਏ। ਬਗੀਚੀ ਵਿਚ ਕੁੱਝ ਫਲਦਾਰ ਦਰਖ਼ਤ ਲਗੇ ਹੋਏ ਸਨ। ਹਜ਼ੂਰ ਉੱਠ ਕੇ ਉਨ੍ਹਾਂ ਦਰਖਤਾਂ ਥਲੇ ਚਲੇ ਗਏ ਤੇ ਫਲ ਤੋੜ-ਤੋੜ ਕੇ ਬੱਚਿਆਂ ਨੂੰ ਦੇਣ ਲਗੇ। ਇੰਨੇ ਨੂੰ ਕਣੀਆਂ ਲਹਿ ਪਈਆਂ। ਹਜ਼ੂਰ ਕਹਿਣ ਲਗੇ—"ਮੀਂਹ ਆ ਗਿਆ ਜੇ...ਸਭ ਛੇਤੀ ਨਾਲ ਭੱਜ ਚਲੋ।"

ਸਾਰੇ ਭੱਜਣ ਲਗ ਪਏ। ਬੀਬੀ ਕਰਤਾਰ ਦੀ ਛੋਟੀ ਲੜਕੀ ਜੋ ਨਾਲ ਸੀ, ਰੋਣ

ਲਗ ਪਈ। ਹਜ਼ੂਰ ਜਦੋਂ ਭੱਜਦੇ ਭੱਜਦੇ ਬੀਬੀ ਹੁਰਾਂ ਕੋਲੋਂ ਲੰਘੇ ਤਾਂ ਕਹਿਣ ਲਗੀ –"ਕਰਤਾਰੇ ਇਸੇ ਤਰ੍ਹਾਂ ਸਭ ਨੂੰ ਭੱਜਣਾ ਪੈਣਾ ਏ...ਬਸ ਜ਼ਰਾ ਕੁ ਦੇਰ ਹੈ।"

ਇਸ ਬਚਨ ਤੋਂ ਠੀਕ ਬਾਰ੍ਹਾਂ ਸਾਲਾ ਮਗਰੋਂ ਪਾਕਿਸਤਾਨ ਦੀ ਵੰਡ ਹੋ ਗਈ ਅਤੇ ਜੋ ਭਾਜੜਾਂ ਸਭ ਨੂੰ ਪਈਆਂ, ਉਸ ਦੇ ਵੇਰਵੇ ਦੀ ਏਥੇ ਲੋੜ ਨਹੀਂ।

ਮੇਰੇ ਦਾਦਾ ਜੀ ਬਾਬਾ ਖਜਾਨ ਸਿੰਘ ਜੀ ਅਫ਼ਰੀਕਾ, ਬਸਰਾ, ਨੈਰੋਬੀ ਆਦਿ ਅਨੇਕਾਂ ਦੇਸ਼ਾਂ ਤੋਂ ਘੁੰਮ ਘੁੰਮਾਕੇ ਲਾਹੌਰ ਰਾਮਗੜ੍ਹ ਆਨ ਵੱਸੇ। ਫੌਜ ਦੀ ਨੌਕਰੀ ਛੱਡ ਕੇ ਹਲਵਾਈ ਅਤੇ ਕਰਿਆਨੇ ਦੀਆਂ ਦੁਕਾਨਾਂ ਪਾ ਲਈਆਂ। ਬੜੇ ਧਾਰਮਿਕ ਸੁਭਾਅ ਦੇ ਪਰ ਮਾਸਾਹਾਰੀ ਸਨ। ਹਮੇਸ਼ਾ ਗੁਰਦਵਾਰਿਆਂ ਵਿਚ ਸੈਕਟਰੀ ਜਾਂ ਪ੍ਰਧਾਨ ਹੋਣਾ। ਗੁਰਪੁਰਬਾਂ ਦੀ ਸੇਵਾ ਵਿਚ ਵੱਧ ਚੜ੍ਹ ਕੇ ਹਿਸਾ ਲੈਣਾ ਪਰ ਦਿਲੋਂ ਖੁਸ਼ੀ ਨਾ ਮਿਲਣੀ। ਇਕ ਅਜੀਬ ਜਿਹੀ ਬੇਚੈਨੀ ਹਰ ਵੇਲੇ ਦਿਲ ਨੂੰ ਤੰਗੀ ਦੇਂਦੀ ਰਹਿੰਦੀ। ਕਾਰ-ਵਿਹਾਰ ਵੀ ਖ਼ਾਸ ਨਹੀਂ ਸੀ। ਰਾਤ-ਦਿਨੇ ਅਰਦਾਸਾਂ ਕਰਨੀਆ–'ਸੱਚੇ ਪਾਤਸ਼ਾਹ ਮੈਨੂੰ ਆਪਣੇ ਸੱਚੇ ਸੰਤ ਮਿਲਾ। ਜਿਨ੍ਹਾਂ ਦੀ ਸਿਫ਼ਤ ਸੁਖਮਨੀ ਸਾਹਿਬ ਵਿਚ ਲਿਖੀ ਹੈ।"

ਬੜੇ ਵਰ੍ਹੇ ਪਹਿਲਾਂ ਸ੍ਰੀ ਅਮ੍ਰਿਤਸਰ ਵੀ ਉਨ੍ਹਾਂ ਪੋਹ-ਮਾਘ ਦੇ ਦਿਨਾਂ ਵਿਚ ਅਮ੍ਰਿਤ ਵੇਲੇ ਉੱਠਕੇ ਸਰੋਵਰਾਂ ਵਿਚ ਇਸ਼ਨਾਨ ਕਰਨ ਜਾਣਾ। ਇਕ ਸਰੋਵਰ ਵਿਚੋਂ ਨਿਕਲਣਾ ਤੇ ਗਿੱਲੇ ਕੱਪੜਿਆਂ ਸਮੇਤ ਭੱਜਦੇ ਭੱਜਦੇ ਦੂਜੇ ਵਿਚ ਜਾ ਇਸ਼ਨਾਨ ਕਰਨਾ। ਸਭ ਸਰੋਵਰਾਂ ਤੋਂ ਮਗਰੋਂ ਸ੍ਰੀ ਹਰਮੰਦਿਰ ਸਾਹਿਬ ਪਹੁੰਚ ਕੇ ਇਸ਼ਨਾਨ ਮਗਰੋਂ ਅਰਦਾਸ ਕਰਨੀ–"ਸੱਚਿਆ ਪਾਤਸ਼ਾਹ ਮੈਨੂੰ ਸੁਖਮਨੀ ਸਾਹਿਬ ਵਿਚ ਕੀਤੀ ਗਈ ਸਿਫ਼ਤ ਵਾਲੇ ਸੰਤ ਮਿਲਾ।"

ਜਿਥੇ ਕਿੱਧਰੇ ਸੰਤਾ ਦੀ ਦੱਸ ਪੈਂਦੀ-ਦਰਸ਼ਨ ਕਰਨ ਜਾਂਦੇ ਪਰ ਪਕੜ ਨਾ ਹੁੰਦੀ। ਇਕ ਦਿਨ ਆਪਣੀ ਦੁਕਾਨ ਵਿਚ ਬੜੇ ਉਦਾਸ ਬੈਠੇ ਸਨ ਕਿ ਲਾਗਲੇ ਹਲਵਾਈ ਪ੍ਰਤਾਪ ਸਿੰਘ ਨੇ ਹਜ਼ੂਰ ਬਾਰੇ ਦੱਸ ਪਾਉਂਦਿਆਂ ਦੱਸਿਆ ਕਿ 'ਤੁਸੀਂ ਉਨ੍ਹਾਂ ਦੇ ਦਰਸ਼ਨ ਕਰੋ। ਮੇਰੇ ਨਾਨਕੇ ਪਿੰਡ ਰਹਿੰਦੇ ਹਨ ਤੇ ਬੜੀ ਕਰਨੀ ਵਾਲੇ ਹਨ।'

"ਤੁਸੀਂ ਚਲੋ ਤਾਂ ਜਾਂਵਾਂ...।" ਉਨ੍ਹਾਂ ਪ੍ਰਤਾਪ ਸਿੰਘ ਨੂੰ ਕਿਹਾ।

"ਠੀਕ ਹੈ...ਮੈਂ ਭੀ ਨਾਲ ਚਲਾ ਜਾਵਾਂਗਾ। ਕਦੋਂ ਜਾਣੈ...?

"ਜਿੰਨੀ ਛੇਤੀ ਹੋ ਸਕੇ...।"

ਕਿਲ੍ਹੇ ਜਾ ਕੇ ਪਹਿਲੀ ਵਾਰ ਦਰਸ਼ਨ ਕਰਦਿਆਂ ਸਾਰ ਉਨ੍ਹਾਂ ਦਾ ਮਨ ਐਸਾ ਫੜਿਆ ਗਿਆ ਕਿ ਕਿਲ੍ਹੇਉਂ ਘਰ ਮੁੜਨ ਨੂੰ ਜੀ ਨਾ ਕਰੇ। ਵਾਪਸ ਆ ਕੇ ਫੇਰ ਅਗਲੇ ਦਿਨ ਕਿਲ੍ਹੇ ਪਹੁੰਚ ਗਏ। ਕਈ ਦਿਨ ਇਸੇ ਤਰ੍ਹਾਂ ਹੁੰਦਾ ਰਿਹਾ। ਦਿਲੀ ਤਸੱਲੀ ਮਗਰੋਂ ਉਨ੍ਹਾਂ ਰਹਿਤ ਰੱਖੀ ਤੇ ਸਿੱਖ ਸੱਜ ਗਏ। ਮਾਸ ਸ਼ਰਾਬ ਸਭ ਛੁੱਟ ਗਿਆ। ਜਿਉਂ-ਜਿਉਂ ਦਰਸ਼ਨ ਕਰਦੇ ਤਿਉਂ-ਤਿਉਂ ਆਤਮਾ ਦੀ ਡੂੰਘਾਈਆਂ ਤਕ ਠੰਡ ਪਹੁੰਚਦੀ। ਮਹਿਸੂਸ ਕਰਦੇ ਕਿ ਜਿੰਨਾਂ ਦੀ ਇੰਨੇ ਚਿਰ ਤੋਂ ਤਲਾਸ਼ ਸੀ ਉਹੀ ਮਿਲ ਗਏ ਹਨ। ਮਗਰੋਂ ਆਪਣੇ ਦੋਵੇਂ ਪੁੱਤਰਾ (ਹਰਭਜਨ ਸਿੰਘ ਤੇ ਪਵਿੱਤਰ ਸਿੰਘ) ਨੂੰ ਵੀ ਨਾਲ ਲੈ ਜਾਣਾ ਸ਼ੁਰੂ ਕਰ ਦਿੱਤਾ ਤੇ ਜਦੋਂ ਕਦੇ ਹਜ਼ੂਰ ਨੇ ਲਾਹੌਰ ਮਾਡਲ ਟਾਉਨ ਜਾ

ਸਦਰ ਬਾਜ਼ਾਰ ਆਉਣਾ, ਸਾਰੇ ਪ੍ਰਵਾਰ ਨੇ ਦਰਸ਼ਨਾਂ ਲਈ ਹੁੰਮ ਹੁੰਮਾ ਕੇ ਪਹੁੰਚ ਜਾਣਾ।

ਆਪਣੇ ਦੰਦ ਹਜ਼ੂਰ ਨੇ ਲਾਹੌਰ ਦੇ ਸਿੰਧੀ ਡਾ: ਬੋਧਰਾਜ ਤੋਂ ਲਵਾਏ ਸਨ। ਪਹਿਲੀ ਵਰ ਜਦ ਆਪ ਦਦ ਵਿਖਾਉਣ ਗਏ ਤਾ ਡਾਕਟਰ ਸਾਹਬ ਦਰਸ਼ਨ ਕਰਕੇ ਬੜੇ ਨਿਹਾਲ ਹੋਏ। ਮਗਰੋਂ ਬੜੇ ਪ੍ਰੇਮ ਨਾਲ ਉਨ੍ਹਾਂ ਦੰਦ ਕੱਢੇ ਤੇ ਸੈਟ ਤਿਆਰ ਕੀਤਾ। ਜਦੋਂ ਕਦੇ ਹਜ਼ੂਰ ਨੇ ਡਾ: ਸਾਹਿਬ ਵੱਲ ਜਾਣਾ ਤਾਂ ਉਨ੍ਹਾਂ ਕੜ੍ਹੀ-ਚੌਲਾ ਦਾ ਲੰਗਰ ਕਰਨਾ ਤੇ ਬੜੀਆਂ ਬਖਸ਼ੀਸ਼ਾਂ ਲੈਣੀਆਂ। ਇਕ ਦਿਨ ਸੰਗਤ ਸਮੇਤ ਹਜ਼ੂਰ ਡਾ: ਬੋਧਰਾਜ ਦੇ ਘਰ ਅਗੋਂ ਲੰਘੇ ਤਾਂ ਉਨ੍ਹਾਂ ਹੱਥ ਜੋੜ ਕੇ ਬੇਨਤੀ ਕੀਤੀ- ''ਮਹਾਰਾਜ ਜੀ, ਲੰਗਰ ਏਥੇ ਛੱਕੋ।''

ਹਜ਼ੂਰ ਆਪਣੇ ਨਾਲ ਦੇ ਸਿੱਖਾ ਨੂੰ ਵੇਖ ਕੇ ਕਹਿਣ ਲਗੇ-''ਭਾਈ...ਚਲੋ...ਲੰਗਰ ਦੀ ਸੇਵਾ ਕਰੋ।'' ਅਜੇ ਕਿਸੇ ਨੇ ਕੋਈ ਜਵਾਬ ਨਹੀਂ ਸੀ ਦਿੱਤਾ ਕਿ ਹਜ਼ੂਰ ਫੇਰ ਹਸਦਿਆਂ ਕਹਿਣ ਲਗੇ—

''ਜੇ ਉਥੇ ਛਕੀਐ ਕੂਣਕੇ ਗਏ
ਭਾਗ ਗਏ ਕੁੱਝ ਨੁਣਕੇ ਗਏ''

ਅਰਥਾਤ ਦਸਵੇਂ ਪਾਤਸ਼ਾਹ ਵੇਲੇ ਪੰਜ ਪਿਆਰੇ ਸਾਜਨ ਲਗਿਆ ਸਿਰ ਮੰਗਣ ਤੇ ਸੰਗਤ ਵਿਚੋਂ ਘਬਰਾ, ਕੇ ਸਿੱਖ ਭਜਣੇ ਸ਼ੁਰੂ ਹੋ ਗਏ ਸਨ। ਉਹੀ ਪ੍ਰਸੰਗ ਦੁਹਰਾਂਦਿਆਂ ਹਜ਼ੂਰ ਪੁਛਣ ਲਗੇ-''ਉਦੋਂ ਨੁਣਕੇ ਗਏ ਸਨ ਤੇ ਹੁਣ ਕੂਣਕੇ ਗਏ ?

ਤੇ ਫਟਾਫੱਟ ਸਾਰੇ ਸਰੀਰ ਹੀ ਲੰਗਰ ਬਣਾਉਣ ਲਈ ਇਕਦਮ ਤਿਆਰ ਹੋ ਗਏ।

ਦਿਨ-ਬਦਿਨ ਆਪਦੀ ਪ੍ਰਸਿੱਧੀ ਫੈਲ ਰਹੀ ਸੀ ਤੇ ਸੰਗਤ ਵੱਧ ਰਹੀ ਸੀ। ਪਰ ਆਪ ਦੇ ਰਿਸ਼ਤੇਦਾਰਾਂ ਦਾ ਅਜੇ ਵੀ ਆਪ ਤੇ ਭਰੋਸਾ ਨਹੀਂ ਸੀ ਹੋਇਆ। ਭੈਣਾਂ ਨੇ ਆਪਣੇ ਬੱਚਿਆਂ ਨੂੰ ਆਪ ਦੀ ਮਸਤੀ ਵਿਚ ਹੋਏ ਕੌਤਕਾਂ ਬਾਰੇ ਦੱਸਦੇ ਦੱਸਦੇ ਵੈਰਾਗੀ ਹੋ ਜਾਣਾ। ਲੇਕਿਨ ਉਨ੍ਹਾਂ ਦੇ ਪਤੀਆਂ ਨੇ ਬੱਚਿਆਂ ਨੂੰ ਸੰਤਾ ਕੋਲ ਭੇਜਣਾ ਠੀਕ ਨਾ ਜਾਨਣਾ। ਧੀਆਂ ਵਾਸਤੇ ਖ਼ਾਸ ਰੋਕ ਸੀ। ਕਾਨਪੁਰ ਵਾਲੀ ਭੂਆ ਦੁਰਗਾ ਦੇਈ ਜੋ, ਆਪ ਦੀ ਸੱਕੀ ਭਣੇਵੀਂ ਹੈ, ਨੂੰ ਬੜੀ ਵਾਰ ਚੋਰੀ ਦਰਸ਼ਨ ਕਰਨ ਜਾਣ ਲਈ ਮਾਰ ਖਾਣੀ ਪਈ ਤੇ ਕਈ ਵਾਰ ਭੁੱਖਿਆਂ ਰਹਿਣਾ ਪਿਆ। ਲੱਖ ਪਹਿਰੇ ਲਗੇ ਹੁੰਦੇ ਉਹ ਕਿਵੇਂ ਨਾ ਕਿਵੇਂ ਦਰਸ਼ਨ ਕਰ ਹੀ ਲੈਂਦੇ ਤੇ ਮਗਰੋਂ ਆਪਣੇ ਭਾਈਆਂ ਜੀ ਤੋਂ ਚੁਪਚਾਪ ਚਪੇੜਾਂ ਖਾ ਲੈਂਦੇ, ਪਰ ਹਜ਼ੂਰ ਨੂੰ ਕਿਸੇ ਨਾਲ ਵੈਰ ਵਿਰੋਧ ਨਹੀਂ ਸੀ। ਭੈਣਾਂ ਦੀ ਪ੍ਰੀਤ ਸਦਕਾ ਉਹ ਕਈ ਵਾਰੀ ਉਨ੍ਹਾਂ ਦੇ ਬੱਚਿਆਂ ਦੇ ਵਿਆਹਾਂ ਤੇ ਪਹੁੰਚਦੇ ਰਹੇ। ਅਗੇ-ਪਿਛੋਂ ਵੀ ਭੈਣਾਂ ਨੂੰ ਦਰਸ਼ਨ ਦੇ ਆਉਂਦੇ ਸਨ।

ਆਪ ਦੇ ਭਣੇਵੇਂ ਅਮਰੀਕ ਸਿੰਘ ਦਾ ਵਿਆਹ ਦਾਦੂ ਬਾਜਵੇ ਹੋਣਾ ਨੀਯਤ ਹੋਇਆ। ਵਿਆਹ ਵਾਲੇ ਦਿਨ ਹਜ਼ੂਰ ਸੰਗਤ ਸਮੇਤ ਦਾਦੂ ਬਾਜਵੇ ਢੁੱਕੇ। ਜੰਞ ਅੰਦਾਜ਼ੇ ਤੋਂ ਕਿੱਧਰੇ ਵੱਧ ਸੀ। ਅਮਰੀਕ ਸਿੰਘ ਹੁਰਾਂ ਦੀ ਵਿਧਵਾ ਸੱਸ ਨੂੰ ਆਪ ਦੀਆਂ ਰਹਿਮਤਾਂ ਤੇ ਮਿਹਰਾਂ ਤੇ ਬੜਾ ਭਰੋਸਾ ਸੀ। ਵਿਆਹ ਦੀ ਮਠਿਆਈ ਥੋੜ੍ਹੀ ਬਣੀ ਹੋਈ ਸੀ ਪਰ ਉਨ੍ਹਾਂ

ਆਪ ਦਾ ਧਿਆਨ ਕਰਕੇ ਜਾਂਞੀਆਂ ਨੂੰ ਵਰਤਾਉਣੀ ਸ਼ੁਰੂ ਕਰ ਦਿੱਤੀ ਤੇ ਅੰਦਰੋਂ-ਅੰਦਰੀ ਅਰਜ਼ ਕੀਤੀ ਕਿ ਮਹਾਰਾਜ ਮੇਰੀ ਇਜ਼ਤ ਤੁਹਾਡੇ ਹੱਥ ਹੈ।"

ਸਾਰੀ ਜੰਞ ਭੁਗਤ ਜਾਣ ਮਗਰੋਂ ਵੀ ਮਠਿਆਈ ਨਾਂ ਮੁੱਕ ਸਕੀ। ਇਹੋ ਹਾਲ ਭੜੋਲੀ ਵਿਚੋਂ ਅੰਨ ਕੱਢਣ ਵੇਲੇ ਹੋਇਆ।

ਇਕ ਵਾਰੀ ਅਮਰੀਕ ਸਿੰਘ ਹੁਰਾਂ ਨੂੰ ਨਮੂਨੀਆਂ ਹੋ ਗਿਆ। ਕਿੰਨੇ ਦਿਨ ਬੁਖ਼ਾਰ ਨਾਂ ਉਤਰਿਆ। ਅਖੀਰ ਉਨ੍ਹਾਂ ਦੀ ਪਤਨੀ ਨੇ ਜਾ ਹਜ਼ੂਰ ਅਗੇ ਬੇਨਤੀ ਕੀਤੀ। ਆਪ ਸੁਣ ਕੇ ਫ਼ਰਮਾਉਣ ਲਗੇ-"ਉਸ ਨੂੰ ਤਿੰਨ ਚਾਰ ਵਾਰ ਤੁੰਮੇ ਦੀ ਜਵੈਣ ਦੇ ਫੱਕੇ ਮਰਵਾਓ...ਬੁਖ਼ਾਰ ਟੁੱਟ ਜਾਏਗਾ।"

ਤੀਜੇ ਦਿਨ ਅਮਰੀਕ ਸਿੰਘ ਜੀ ਅਰੋਗ ਹੋ ਕੇ ਉੱਠ ਬੈਠੇ।

ਬੀਬੀ ਕਿਸ਼ਨਾ ਖੁਲ੍ਹਰ, ਜੋ ਆਪ ਦੀ ਭੈਣ ਦੀ ਦੋਹਤੀ ਹੈ, ਬਚਪਨ ਵਿਚ ਹੀ ਆਪ ਦੇ ਦਰਸ਼ਨ ਕਰਨ ਪਹੁੰਚ ਜਾਂਦੇ ਸਨ। ਛੋਟੀ ਅਵਸਥਾ ਵਿਚ ਕਈ ਵਾਰ ਉਨ੍ਹਾਂ ਨੂੰ ਸੰਤ ਸਿੰਘ (ਗੜਵਈ) ਹੁਰਾਂ ਘੋੜੇ ਤੇ ਬਿਠਾ ਕੇ ਘਰ ਛੱਡਣ ਜਾਣਾ। ਬੇਬੇ ਤੇਜ ਕੌਰ ਜੀ ਨੂੰ ਉਹ ਮਾਮੀ ਜੀ ਆਖਦੇ ਸਨ ਤੇ ਕਈ-ਕਈ ਦਿਨ ਆ ਕੇ ਡੇਰੇ ਰਹਿੰਦੇ ਹੁੰਦੇ ਸਨ।

ਉਨ੍ਹਾਂ ਦੇ ਪਿਤਾ ਜੀ ਦੀ ਤਬਦੀਲੀ ਸ਼ਿਮਲੇ ਹੋ ਗਈ। ਗਰਮੀਆਂ ਦੇ ਦਿਨਾਂ ਵਿਚ ਇਕ ਵੇਰ ਬੇਬੇ ਤੇਜ ਕੌਰ ਹੁਰਾਂ ਸਮੇਤ ਹਜ਼ੂਰ ਸ਼ਿਮਲੇ ਪਹੁੰਚ ਗਏ ਤੇ ਡੇਰਾ ਉਨ੍ਹਾਂ ਦੇ ਘਰ ਹੀ ਕੀਤਾ। ਕਈ ਦਿਨ ਰਹੇ। ਇਕ ਦਿਨ ਅਮ੍ਰਿਤ ਵੇਲੇ ਹਜ਼ੂਰ ਦੇ ਇਸ਼ਨਾਨ ਕਰਨ ਮਗਰੋਂ ਬੀਬੀ ਕਿਸ਼ਨਾ ਇਸ਼ਨਾਨ ਕਰਨ ਗੁਸਲਖ਼ਾਨੇ ਵਿਚ ਪਹੁੰਚ ਗਈ। ਉਥੇ ਹਜ਼ੂਰ ਦੇ ਬਸਤ੍ਰ ਪਏ ਵੇਖ ਕੇ ਉਨ੍ਹਾਂ ਚੁਪਚਾਪ ਧੋ ਕੇ ਸੁਕਣੇ ਪਾ ਦਿੱਤੇ। ਮਗਰੋਂ ਜਦੋਂ ਬੇਬੇ ਹੁਰੀ ਇਸ਼ਨਾਨ ਕਰਨ ਲਗੇ ਤਾਂ ਆਪ ਨੇ ਆਪਣੇ ਬਸਤ੍ਰਾਂ ਨੂੰ ਧੋਣ ਵਾਸਤੇ ਕਿਹਾ। ਅਗੋਂ ਬੇਬੇ ਹੁਰਾਂ ਉੱਤਰ ਦਿੱਤਾ-"ਉਹ ਤਾਂ ਕਿਸ਼ਨੋ ਨੇ ਪਹਿਲਾਂ ਹੀ ਧੋ ਦਿੱਤੇ ਨੇ।" ਇਹ ਸੁਣਕੇ ਆਪ ਬੜੇ ਹੀ ਖੁਸ਼ ਹੋਏ।

ਵਿਆਹ ਤੋਂ ਮਗਰੋਂ ਵੀ ਬੀਬੀ ਹੁਰਾਂ ਦਾ ਸੰਗਤ ਨਾਲ ਪਰਚਾ ਬਣਿਆ ਰਿਹਾ। ਉਹ ਦਿਲੋਂ ਜਾਣਦੇ ਸਨ ਕਿ ਦੁਨੀਆਂ ਵਿਚ ਜਿਸ ਚੀਜ਼ ਦੀ ਵੀ ਜ਼ਰੂਰਤ ਹੈ ਉਹ ਸਾਧ ਸੰਗਤ ਦੀ ਟਹਿਲ ਸੇਵਾ ਤੇ ਪ੍ਰਤੀਤ ਤੋਂ ਸਿਵਾ ਨਹੀਂ ਮਿਲ ਸਕਦੀ। ਤੰਗੀ ਤੇ ਦੁਖ ਵੇਲੇ ਵੀ ਉਨ੍ਹਾਂ ਦੀ ਇਹ ਆਸ ਨਾ ਟੁੱਟੀ ਸਗੋਂ ਪ੍ਰੀਤ ਵੱਧਦੀ ਗਈ।

ਕਈ ਵਾਰੀ ਹਜ਼ੂਰ ਜਦੋਂ ਲਾਹੌਰ ਆਉਣਾ ਤਾਂ ਬੀਬੀ ਕ੍ਰਿਸ਼ਨਾ ਦੇ ਚੁਬਾਰੇ ਹੇਠਾਂ ਖਲੋ ਕੇ ਆਵਾਜ਼ ਮਾਰਨੀ-"ਕਿਸ਼ਨੋ ਹੈਗੀ ਏ...?

ਆਵਾਜ਼ ਸਿਆਣਕੇ ਉਨ੍ਹਾਂ ਭੱਜਦਿਆਂ-ਭੱਜਦਿਆਂ ਪਉੜੀਆਂ ਉੱਤਰ ਕੇ ਥੱਲੇ ਆਉਣਾ ਤੇ ਆਪਦੇ ਚਰਣਾ ਵਿਚ ਮੱਥਾ ਟੇਕ ਕੇ ਸੰਗਤ ਸਮੇਤ ਆਪ ਨੂੰ ਉਪਰ ਲੈ ਜਾਣਾ। ਇਕ ਵਾਰੀ ਆਪ ਇੱਕਲੇ ਹੀ ਉਨ੍ਹਾਂ ਦੇ ਘਰ ਪਹੁੰਚ ਗਏ ਤੇ ਆਖਣ ਲਗੇ-"ਸਾਨੂੰ ਬੜੀ ਭੁੱਖ ਲਗੀ ਏ। ਜੋ ਕੁੱਝ ਤਿਆਰ ਏ ਛੱਕਾ...।"

ਸੰਤਾਂ ਦਾ ਫੌਰਨ ਬਚਨ ਮੰਨਣ ਦੀ ਉਨ੍ਹਾਂ ਨੂੰ ਸ਼ੁਰੂ ਤੋਂ ਆਦਤ ਸੀ। ਹੁਕਮ ਸੁਣ ਕੇ ਸੋਚੀਂ ਪੈ ਗਏ। ਦਿਲ ਵਿਚ ਖਾਹਸ਼ ਕਿ ਤਾਜ਼ਾ ਪ੍ਰਸ਼ਾਦਾ ਤਿਆਰ ਕਰਕੇ ਛਕਾਈਏ। ਹਜ਼ੂਰ ਫੇਰ ਕਹਿਣ ਲਗੇ-"ਕੀ ਸੋਚਦੀ ਏਂ ? ਛੇਤੀ ਕਰ...।"

ਘਰ ਬਹੇ ਪ੍ਰਸ਼ਾਦੇ ਤੇ ਮਾਂਹ ਦੀ ਦਾਲ ਸੀ। ਉਨ੍ਹਾਂ ਉਹੀ ਅੱਗੇ ਪਰੋਸ ਦਿੱਤੀ ਤੇ ਨਾਲ ਛੱਕਣ ਨੂੰ ਲੱਸੀ ਲਿਆ ਰਖੀ। ਜਦੋਂ ਗ਼ਰੀਬ ਨਿਵਾਜ਼ ਛੱਕ ਛੱਕਾ ਕੇ ਚਲੇ ਗਏ ਤਾਂ ਮਗਰੋਂ ਪਤਾ ਲਗਾ ਕਿ ਉਹ ਲੱਸੀ ਵੀ ਤਾਜ਼ੀ ਦੀ ਥਾਂ ਬਹੀ ਦੇ ਦਿੱਤੀ ਗਈ ਸੀ। ਬੜਾ ਪਛਤਾਵਾ ਲਗਾ। ਮਗਰੋਂ ਜਦੋਂ ਵੀ ਹਜ਼ੂਰ ਨੇ ਬੀਬੀ ਕ੍ਰਿਸ਼ਨਾ ਨੂੰ ਵੇਖਣਾ ਤਾਂ ਕਈ ਵਾਰੀ ਹੱਸਦਿਆਂ ਹੱਸਦਿਆਂ ਆਖ ਦੇਣਾ-"ਤੇਰੇ ਬਹੇ ਪ੍ਰਸ਼ਾਦੇ ਤੇ ਲੱਸੀ ਸਾਨੂੰ ਚੇਤੇ ਏ...।"

ਇਕ ਵਾਰੀ ਬੀਬੀ ਹੁਰਾਂ ਨੇ ਲੰਗਰ ਲਈ ਅਰਜ਼ ਕੀਤੀ ਤਾਂ ਹਜ਼ੂਰ ਕਹਿਣ ਲਗੇ--ਅਸੀਂ ਲਾਂਗਰੀ ਘੱਲਾਂਗੇ ਤਾਂ ਲੰਗਰ ਕਰਿਉ। ਉਨ੍ਹਾਂ ਸਾਰੀ ਰਸਦ ਮੰਗਵਾ-ਦੁੱਧ ਦਾ ਕੜਾਹਿਆ ਅੱਗ ਉੱਤੇ ਰੱਖ ਦਿੱਤਾ। ਹਨ੍ਹੇਰਾ ਹੋ ਗਿਆ ਪਰ ਆਪ ਨਾ ਪਹੁੰਚੇ ਤੇ ਨਾਂ ਲਾਂਗਰੀ ਹੀ। ਬੀਬੀ ਹੁਰੀਂ ਅੰਦਰ ਬਾਹਰ ਘੁੰਮਣ ਤੇ ਰਸਦ ਵੇਖ-ਵੇਖ ਕੇ ਵਿਚਾਰਨ ਕੀ ਇਸ ਨੂੰ ਕੌਣ ਛੱਕੇਗਾ...? ਅਚਾਨਕ ਹਜ਼ੂਰ ਸੰਗਤ ਸਮੇਤ ਪਹੁੰਚ ਗਏ ਤੇ ਆਖਣ ਲਗੇ-ਲੰਗਰ ਤਿਆਰ ਨਹੀਂ ਹੋਇਆ ? ਸਾਨੂੰ ਬੜੀ ਭੁੱਖ ਲਗੀ ਏ...।"

ਬੀਬੀ ਕ੍ਰਿਸ਼ਨਾ ਨੇ ਅਧੀਨਗੀ ਨਾਲ ਜਵਾਬ ਦਿੱਤਾ:-"ਆਪ ਨੇ ਹੁਕਮ ਕੀਤਾ ਸੀ ਕਿ ਲਾਂਗਰੀ ਆਉਣਗੇ ਤਾਂ ਲੰਗਰ ਪਕਾਇਉ।"

"ਹਲਾ...?' ਨਾਲ ਹੀ ਹਜ਼ੂਰ ਨੇ ਲਾਂਗਰੀਆਂ ਨੂੰ ਇਸ਼ਾਰਾ ਕੀਤਾ। ਲਾਂਗਰੀ ਲੰਗਰ ਤਿਆਰ ਕਰਣ ਚਲੇ ਗਏ। ਮਗਰੋਂ ਜਦੋਂ ਆਪ ਦਾ ਥਾਲਾ ਪਰੋਸਿਆ ਗਿਆ ਤਾਂ ਪਤਾ ਲਗਾ ਕਿ ਆਪ ਕਮਰੇ ਵਿਚ ਨਹੀਂ ਹਨ। ਅਜੇ ਸਭ ਸੋਚ ਵਿਚ ਪਏ ਸਨ ਕਿ ਖਬਰ ਮਿਲੀ ਆਪ ਕਿਸੇ ਦੇ ਘਰ ਚਰਨ ਪਾਉਣ ਚਲੇ ਗਏ ਹਨ। ਝਟ-ਪਟ ਥਾਲਾ ਉਥੇ ਭੇਜਿਆ ਗਿਆ। ਛੱਕਦਿਆਂ ਛੱਕਦਿਆਂ ਹਜ਼ੂਰ ਨੇ ਫ਼ਰਮਾਇਆ-"ਅਸੀਂ ਤੇ ਬੜੀ ਦੇਰ ਦਾ ਥਾਲਾ ਉਡੀਕਦੇ ਸਾਂ...।"

ਜ਼ਿਲੇ ਸ਼ੇਖੂਪੁਰੇ ਦੇ ਸ਼ਰਧਾਲੂ ਨਿਹਾਲ ਸਿੰਘ (ਘੁਮਿਆਰ ਸਿੱਖ) ਜੀ ਦਾ ਇਕੋ ਇਕ ਪੁੱਤਰ ਸੀ। ਉਹ ਅਚਾਨਕ ਚੜ੍ਹਾਈ ਕਰ ਗਿਆ, ਜਿਸ ਕਰਕੇ ਘਰ ਬੜੀ ਉਦਾਸੀ ਛਾ ਗਈ। ਅਕਸਰ ਉਨ੍ਹਾਂ ਦੀ ਪਤਨੀ ਵਿਰਲਾਪ ਕਰਦੀ ਰਹਿੰਦੀ ਤੇ ਖਾਣਾ ਪੀਣਾ ਛੱਡ ਦੇਂਦੀ। ਪਿਆਰੇ ਲਾਲ ਹੁਰੀਂ ਜੋ ਬੜੇ ਸਾਧੂ ਸੁਭਾਅ ਸਨ, ਉਨ੍ਹਾਂ ਦਾ ਨਿਹਾਲ ਸਿੰਘ ਦੀ ਦੇ ਘਰ ਆਉਣਾ ਜਾਣਾ ਬਣਿਆ ਹੋਇਆ ਸੀ। ਪੁੱਤਰ ਦੀ ਮੌਤ ਦਾ ਭਾਣਾ ਵਰਤਿਆ ਸੁਣਕੇ ਪਿਆਰੇ ਲਾਲ ਜੀ ਨਿਹਾਲ ਸਿੰਘ ਹੁਰਾਂ ਦੇ ਘਰ ਗਏ ਅਤੇ ਉਨ੍ਹਾਂ ਦੇ ਮਹਿਲਾਂ ਨੂੰ ਕਹਿਣ ਲਗੇ—"ਮਾਤਾ ਜੀ ਅਫ਼ਸੋਸ ਨਾ ਕਰੋ। ਅੱਜ ਤੋਂ ਮੈਂ ਤੁਹਾਡਾ ਪੁੱਤਰ ਹਾਂ। ਉਸ ਨੇ ਤੇ ਅਜੇ ਵੱਡਿਆਂ ਹੋਣਾ ਸੀ ਤੇ ਫੇਰ ਤੁਹਾਡੀ ਸੇਵਾ ਕਰਨੀ ਸੀ। ਮੈਂ ਤੁਹਾਨੂੰ ਪਲਿਆ-ਪਲਾਇਆ ਮਿਲ ਗਿਆ ਹਾਂ। ਤੁਸੀਂ ਉਠ ਕੇ ਖੁਸ਼ੀ ਕਰੋ ਤੇ ਨਵਾਂ ਸੂਟ ਸਵਾਕੇ ਪਾਉ।

ਪਿਆਰੇ ਲਾਲ ਹੁਰੀ ਬਜ਼ਾਰ ਗਏ ਤੇ ਕਪੜਾ ਖ਼ਰੀਦ ਕੇ ਮਾਤਾ ਜੀ ਨੂੰ ਸੂਟ ਸਵਾ ਕੇ ਪਵਾ ਦਿੱਤਾ। ਹੌਲੀ ਹੌਲੀ ਪੁਤਰ ਵਾਂਗੂੰ ਸੇਵਾ ਕਰ ਕਰਕੇ ਨਿਹਾਲ ਸਿੰਘ ਹੁਰਾਂ ਦਾ ਪਿਆਰੇ ਲਾਲ ਦਿਲ ਜਿੱਤ ਲਿਆ। ਉਹ ਉਸ ਨਾਲ ਬੜਾ ਮੋਹ ਕਰਨ ਲਗੇ। ਕਈ ਸਾਲਾਂ ਮਗਰੋਂ ਪਿਆਰੇ ਲਾਲ ਨੂੰ ਤਪਦਿਕ ਹੋ ਗਈ। ਮੂਲ ਸਿੰਘ ਘਿਓ ਵਾਲਿਆਂ ਨੂੰ ਪਤਾ ਲਗਾ ਉਹ ਖ਼ਬਰ ਲੈਣ ਉਨ੍ਹਾਂ ਦੇ ਘਰ ਗਏ। ਨਿਹਾਲ ਸਿੰਘ ਜੀ ਦੀ ਪਤਨੀ ਨੇ ਬੜਾ ਵੈਰਾਗ ਕੀਤਾ ਅਤੇ ਵਾਸਤੇ ਪਾ ਪਾ ਕੇ ਪੰਜ ਦਾ ਨੋਟ ਫੜਾਉਂਦਿਆਂ ਕਿਹਾ-"ਆਹ ਪੰਜ ਰੁ: ਲੈ ਕੇ ਸਵੇਰੇ ਪਹਿਲੀ ਗੱਡੀ ਕਿਲ੍ਹੇ ਜਾ ਕੇ ਇਸ ਦੀ ਤੰਦਰੁਸਤੀ ਵਾਸਤੇ ਕੜ੍ਹਾਹ ਪ੍ਰਸ਼ਾਦਿ ਕਰਵਾ ਦੇ...ਇਕ ਵੇਰਾਂ ਮੇਰਾ ਪੁੱਤਰ ਰਾਜ਼ੀ ਹੋ ਜਾਵੇ-ਤੂੰ ਜੋ ਆਖੇਂਗਾ ਮੈਂ ਤੈਨੂੰ ਲੈ ਦਿਆਂਗੀ...।"

ਪਤਾਸਿਆਂ ਦਾ ਪ੍ਰਸਾਦਿ ਤੇ ਕੜ੍ਹਾਹ ਪ੍ਰਸਾਦਿ ਦੇ ਪੈਸੇ ਲੈ ਕੇ ਮੂਲ ਸਿੰਘ ਜੀ ਗਡੀ ਫੜ੍ਹ ਕੇ ਕਿਲ੍ਹੇ ਪਹੁੰਚ ਗਏ। ਸ਼ਾਮ ਦੇ ਚਾਰ ਵਜੇ ਸਨ। ਹਜ਼ੂਰ ਨੂੰ ਜਾ ਕੇ ਉਨ੍ਹਾਂ ਮੱਥਾ ਟੇਕਿਆ ਤਾਂ ਉਹ ਹੱਸ ਪਏ। ਆਖਣ ਲਗੇ-"ਲਓ ਲਾਹੌਰ ਆ ਗਿਆ ਜੇ...।"

ਮੂਲ ਸਿੰਘ ਹੁਰਾਂ ਅਰਜ਼ ਕੀਤੀ-"ਗ਼ਰੀਬ ਨਿਵਾਜ ਵਿਹਾਰ ਆਇਆ ਹਾਂ। ਪ੍ਰਸਾਦਿ ਦੀ ਅਰਜ਼ ਕਰਨੀ ਹੈ...।"

ਫ਼ਰਮਾਇਆ-ਪ੍ਰਸਾਦਿ ਤੇ ਅਰਦਾਸਾ ਸਵੇਰੇ ਹੋਵੇਗਾ।"

ਬੈਠੀ ਸੰਗਤ ਵਿਚ ਪਤਾਸਿਆ ਦਾ ਪ੍ਰਸਾਦਿ ਵੰਡਿਆ ਗਿਆ ਮੂਲ ਸਿੰਘ ਜੀ ਸਵੇਰੇ ਤੜਕੇ ਹੀ ਇਸ਼ਨਾਨ ਕਰਕੇ ਗੁਰਦਵਾਰੇ ਪਹੁੰਚੇ। ਜਾਂਦਿਆਂ ਨੂੰ ਹਜ਼ੂਰ ਨੇ ਸ਼ਬਦ ਲਿਆ-"ਦੁਖ ਭੰਜਨ ਤੇਰਾ ਨਾਮ ਜੀ...ਦੁਖ ਭੰਜਨ ਤੇਰਾ ਨਾਮ...।' ਭਣੇਵੇਂ ਗੰਗਾ ਸਿੰਘ ਜੀ ਸਰੰਦਾ ਵਜ੍ਹਾ ਰਹੇ ਸਨ ਅਤੇ ਅਮਰੀਕ ਸਿੰਘ ਜੀ ਨਾਲ ਬੈਠੇ ਸਨ।

ਪ੍ਰੀਤਮ ਜੀ (ਦਿੱਲੀ ਵਾਲੇ) ਉਸ ਵੇਲੇ ਨਵੇਂ ਨਵੇਂ ਕਿਲ੍ਹੇ ਆਏ ਸਨ ਤੇ ਗ੍ਰੰਥੀ ਦੀ ਸੇਵਾ ਉਨ੍ਹਾਂ ਦੀ ਸੀ। ਸ਼ਬਦ ਕੀਰਤਨ ਦੇ ਭੋਗ ਮਗਰੋਂ ਉਨ੍ਹਾਂ ਪਿਆਰੇ ਲਾਲ ਹੁਰਾਂ ਦੀ ਸਿਹਤ ਨੌਮਿਤ ਬੜੇ ਪ੍ਰੇਮ ਨਾਲ ਅਰਦਾਸਾ ਕੀਤਾ। ਪ੍ਰਸਾਦਿ ਲੈ ਕੇ ਮੂਲ ਸਿੰਘ ਜੀ ਲਾਹੌਰ ਪਿਆਰੇ ਲਾਲ ਹੁਰਾਂ ਦੇ ਘਰ ਪਹੁੰਚੇ। ਅਜੇ ਡਿਉੜੀ ਵਿਚ ਵੜ੍ਹੇ ਹੀ ਸੀ ਕਿ ਪਿਆਰੇ ਲਾਲ ਇਕ ਦਮ ਜ਼ੋਰੀਂ ਉੱਠ ਕੇ ਬਾਹਰ ਭੱਜ ਆਇਆ ਤੇ ਮੂਲ ਸਿੰਘ ਹੁਰਾਂ ਨੂੰ ਜੱਫੀ ਪਾਉਂਦਿਆਂ ਆਖਣ-"ਤੇਰਾ ਗੁਰੂ ਬੜਾ ਵੱਡਾ ਏ। ਮੈਨੂੰ ਉਸ ਬਚਾ ਛਡਿਆ ਏ। ਤੂੰ ਸੱਚ ਸੱਚ ਦੱਸ ਇਹ ਅਰਜ਼ ਕਿਸ ਤਰ੍ਹਾਂ ਹੋਈ ਸੀ...?

ਮੂਲ ਸਿੰਘ ਹੁਰਾਂ ਵਿਸਥਾਰ ਨਾਲ ਸਭ ਹਾਲ ਸੁਣਾਇਆ ਕਿ ਕਿਸ ਤਰ੍ਹਾਂ ਹਜ਼ੂਰ ਨੇ ਸ਼ਬਦ ਪੜ੍ਹਿਆ ਤੇ ਕਿਵੇਂ ਪ੍ਰੀਤਮ ਹੁਰਾਂ ਅਰਦਾਸਾ ਕੀਤਾ।

ਮਗਰੋਂ ਪਿਆਰੇ ਲਾਲ ਕਹਿਣ ਲਗਾ-"ਹੁਣ ਮੇਰੀ ਸੁਣ। ਮੈਨੂੰ ਸਵੇਰੇ ਅੱਠ ਵਜੇ ਇੰਝ ਲਗਿਆ ਕਿ ਜਿਵੇਂ ਮੈਨੂੰ ਕੁੱਝ ਹੈ ਈ ਨਹੀਂ। ਮੇਰਾ ਦਿਲ ਮੁੜ-ਮੁੜ ਕਹੇ-ਉਹ ਪਿਆਰੇ ਲਾਲ ਤੈਨੂੰ ਕੀ ਹੈ...ਬੁਖਾਰ...? ਕਿਥੇ...? ਸਾਡੇ ਅੱਠ ਵਜੇ ਮੈਥੋਂ ਲੰਮਾ ਨਾ ਪਿਆ ਗਿਆ। ਡਾਕਟਰਾਂ ਥਰਮਾਮੀਟਰ ਲਾਇਆ, ਬੁਖਾਰ ਨਾਂ ਨਿਕਲਿਆ। ਪਰ

ਇਹ ਫਿਰ ਵੀ ਮੈਨੂੰ ਉਠਣ ਨਹੀਂ ਸੀ ਦੇਂਦੇ। ਹੁਣ ਮੈਂ ਬਿਲਕੁਲ ਠੀਕ ਹਾਂ। ਸਵੇਰੇ ਹੀ ਤੇਰੇ ਨਾਲ ਕਿਲ੍ਹੇ ਮਹਾਰਾਜ ਦੇ ਦਰਸ਼ਨ ਕਰਨ ਚਲਾਂਗਾ ...।"

*ਪ੍ਰੀਤਮ ਜੀ ਦੇ ਜਿਗਰੀ ਦੋਸਤ ਦੀ ਮੌਤ ਨੇ ਉਨ੍ਹਾਂ ਦਾ ਦਿਲ ਕਾਲਜ ਦੀ ਪੜ੍ਹਾਈ ਤੋਂ ਉਚਾਟ ਕਰ ਦਿੱਤਾ। ਬੜੇ ਉਦਾਸੀ ਭਰੇ ਦਿਨਾਂ ਵਿਚ ਉਨ੍ਹਾਂ ਨੂੰ ਕਿਲ੍ਹੇ ਵਾਲੇ ਸੰਤਾਂ ਦੀ ਸਰੋਤ ਪਈ। ਦਰਸ਼ਨ ਕਰਨ ਆਏ ਤਾਂ ਐਸਾ ਮਨ ਟਿੱਕਿਆ ਕਿ ਵਾਪਸ ਜਾਣਾ ਭੁੱਲ ਗਿਆ। ਉਥੇ ਹੀ ਰਹਿ ਕੇ ਗੁਰਦਵਾਰੇ ਵਿਚ ਗ੍ਰੰਥੀ ਦੀ ਸੇਵਾ ਬੜੇ ਦਿਲ ਨਾਲ ਕਰਣ ਲਗੇ। ਮਗਰੋਂ ਮਸਤੀ ਦਾ ਐਸਾ ਪਹਿਰਾ ਆਇਆ ਕਿ ਖਾਣ ਪੀਣ ਦੀ ਕੋਈ ਹੋਸ਼ ਨਾ ਰਹੀ। ਹਜ਼ੂਰ ਦੇ ਅਲੌਕਿਕ ਸਰੂਪ ਤੇ ਰੂਹਾਨੀ ਨੂਰ ਨੇ ਉਨ੍ਹਾਂ ਦੀ ਜ਼ਬਾਨ ਖਿੱਚਲਈ। ਬਚਨ ਕਰਨਾ ਤਾਂ ਇਕ ਪਾਸੇ ਦਰਸ਼ਨ ਕਰਦਿਆਂ ਹੋਇਆਂ ਅੱਖ ਦਾ ਝੰਮਕਣਾ ਵੀ ਚੁੱਭ ਜਾਂਦਾ। ਅੰਦਰ-ਬਾਹਰ, ਉਠਦਿਆਂ-ਬੈਠਦਿਆਂ, ਆਂਦਿਆਂ-ਜਾਂਦਿਆਂ, ਨਜ਼ਰ ਹਰ ਵੇਲੇ ਹਜ਼ੂਰ ਦੇ ਚੇਹਰੇ ਤੇ ਟਿੱਕੀ ਰਹਿਣੀ। ਖਾਣ ਪੀਣ ਦੀ ਲਾਪਰਵਾਹੀ ਕਰਕੇ ਸਰੀਰ ਕਮਜ਼ੋਰ ਹੁੰਦਾ ਹੁੰਦਾ ਬਹੁਤ ਸੁੱਕ ਗਿਆ। ਗ੍ਰੀਬ ਨਿਵਾਜ਼ ਘਰੋਂ ਗੁਰਦਵਾਰੇ ਜਾਂ ਗੁਰਦਵਾਰਿਓਂ ਘਰ ਜਾਂਦੇ ਤਾਂ ਮਗਰੇ-ਮਗਰੇ ਤੁਰਦੇ ਜਾਂਦੇ ਪ੍ਰੀਤਮ ਜੀ ਆਪਣੀ ਸਰੀਰਿਕ ਕਮਜ਼ੋਰੀ ਕਰਕੇ ਬੜੀ ਪਿੱਛੇ ਰਹਿ ਜਾਂਦੇ। ਹੌਲੀ-ਹੌਲੀ ਘਰ ਜਾ ਗੁਰਦਵਾਰੇ ਪਹੁੰਚਦੇ ਤਾਂ ਅੱਖਾਂ ਫੇਰ ਹਜ਼ੂਰ ਦੇ ਚੇਹਰੇ ਤੇ ਹੀ ਖਲੋ ਜਾਂਦੀਆਂ। ਕਈ ਮਹੀਨੇ ਹਾਲਤ ਇਸੇ ਤਰ੍ਹਾਂ ਹੀ ਰਹੀ। ਜਦੋਂ ਗ੍ਰੀਬ ਨਿਵਾਜ਼ ਨੂੰ ਉਨ੍ਹਾਂ ਦੀ ਸਰੀਰਿਕ ਕਮਜ਼ੋਰੀ ਬਾਰੇ ਪਤਾ ਲਗਾ ਤੇ ਹਜ਼ੂਰ ਨੇ ਆਪਣਾ ਸੀਤ-ਪ੍ਰਸ਼ਾਦਿ ਆਪਣੇ ਹਸਤ-ਕਮਲਾਂ ਨਾਲ (ਦੁੱਧ ਜਾਂ ਲੱਸੀ) ਉਨ੍ਹਾਂ ਨੂੰ ਪਿਲਾਉਣਾ ਅਰੰਭ ਕੀਤਾ। ਮਗਰੋਂ ਆਪਣਾ ਪ੍ਰਸਾਦਾ ਵੀ ਉਨ੍ਹਾਂ ਨੂੰ ਦੇਣ ਲਗੇ। ਕੁੱਝ ਦਿਨਾਂ ਵਿਚ ਹੀ ਉਨ੍ਹਾਂ ਦਾ ਸਰੀਰ ਪਹਿਲਾਂ ਵਾਂਗ ਰਿਸ਼ਟ-ਪੁਸ਼ਟ ਹੋ ਗਿਆ।

ਪਿੰਡ ਸ਼ਮੀਰਪੁਰ ਜ਼ਿਲਾ ਸਿਆਲਕੋਟ ਦੀ ਮਾਈ ਸੰਤੀ ਨੇ ਪਹਿਲਾਂ-ਪਹਿਲ ਜਦੋਂ ਹਜ਼ੂਰ ਦਾ ਦਰਸ਼ਨ ਕੀਤਾ ਤਾਂ ਆਪ ਕਹਿਣ ਲਗੇ-"ਲਓ ਸ਼ਮੀਰਪੁਰ ਵੀ ਆ ਗਿਆ ਜੇ। ਆਉਣਾ ਹੀ ਸੀ...ਆਉਣਾ ਹੀ ਸੀ।" ਬਸ ਸੰਤੀ ਦੇ ਹਿਰਦੇ ਵਿਚ ਪ੍ਰੀਤ ਦੀ ਜੋਤ ਜਗ ਪਈ। ਦਰਸ਼ਨਾਂ ਦੀ ਪਿਆਸ ਨੇ ਖਾਣਾ ਪੀਣਾ ਭੁਲਾ ਦਿੱਤਾ। ਪ੍ਰੀਤ ਵਿਚ ਬੱਝੇ ਕਈ ਵਾਰ ਹਜ਼ੂਰ ਸ਼ਮੀਰਪੁਰ ਸੰਗਤ ਸਮੇਤ ਜਾਂਦੇ। ਅਜੇ ਮਾਂਗੋ ਸੰਤੀ ਦਾ ਮੁਕਲਾਵਾ ਗਿਆ ਨਹੀਂ ਸੀ ਕਿ ਇਕ ਦਿਨ ਉਹ ਆਪਣੀ ਬੇਬੇ ਨਾਲ ਕਿਲ੍ਹੇ ਦਰਸ਼ਨ ਕਰਨ ਆਈ। ਦਰਸ਼ਨ ਕਰਕੇ ਮਸਤਾਨੇ ਰੰਗ ਵਿਚ ਉਸ ਖੂਹੀ ਵਿਚ ਛਾਲ ਮਾਰ ਦਿੱਤੀ। ਸੰਤਰੇ ਤੇ ਮਖਾਣਿਆਂ ਦਾ ਪ੍ਰਸ਼ਾਦਿ ਵਰਤ ਕੇ ਹਟਿਆ ਹੀ ਸੀ ਅਤੇ ਗ਼ਰੀਬ ਨਿਵਾਜ਼ ਵੀ ਅਜੇ ਖੂਹੀ ਲਾਗੇ ਖੜੋਤੇ ਹੀ ਸਨ। ਪਾਣੀ ਦੇ ਛੜਾਕ ਦੀ ਆਵਾਜ਼ ਸੁਣਕੇ ਆਪ ਨੇ ਪਰਤ ਕੇ ਵੇਖਿਆ। ਸੰਤੀ ਦੇ ਖੂਹੀ ਵਿਚ ਛਾਲ ਮਾਰਨ ਦਾ ਪਤਾ ਲਗਦੇ ਸਾਰ ਖੂਹੀ ਦੇ ਬਾਹਰ ਬੈਠ ਗਏ। ਸੰਤ ਸਿੰਘ

* ਪ੍ਰੀਤਮ ਜੀ ਸੰਗਤ ਵਿਚ ਦੀਵਾਨ ਸਾਬਰ ਜੀ ਦਾ ਅਵਤਾਰ ਦੱਸੇ ਜਾਂਦੇ ਹਨ। ਜੋ ਬਾਬਾ ਫਰੀਦ ਜੀ ਦੇ ਭਾਣਜੇ ਸਨ।

(ਗੜਵਈ) ਭਾਈ ਲੱਧਾ ਸਿੰਘ ਜੀ ਤੇ ਹੋਰ ਕਈ ਸਰੀਰ ਉਥੇ ਸਨ। ਭਾਈ ਲੱਧਾ ਸਿੰਘ ਹੁਰਾਂ ਸੰਤੀ ਨੂੰ ਬਾਹਰ ਕੱਢਣ ਲਈ ਖੂਹੀ ਵਿਚ ਛਾਲ ਮਾਰ ਦਿੱਤੀ। ਲਗੇ ਡੁੱਬਣ। ਹਜ਼ੂਰ ਨੇ ਉਪਰੋਂ ਨਰਾਜ਼ ਹੋ ਕੇ ਭਾਈ ਹੁਰਾਂ ਨੂੰ ਕਿਹਾ–'ਖੂਹ ਦਾ ਅੰਤ ਲੈਣ ਲਗੇ ਜਾਪੂ ? ਬਾਹਰ ਆਉਣਾ ਜੇ ਕਿ ਨਹੀਂ'...?

ਡੁਬਦੇ ਡੁਬਦੇ ਭਾਈ ਲੱਧਾ ਸਿੰਘ ਹੁਰਾਂ ਜੋਦੜੀ ਕੀਤੀ–"ਜਿਵੇਂ ਜਾਣਦੇ ਹੋ ਛੇਤੀ ਕਢੋ।"

ਭਾਈ ਹੁਰਾਂ ਨੂੰ ਬਾਹਰ ਕਢਣ ਮਗਰੋਂ ਆਪ ਨੇ ਸੰਤੀ ਨੂੰ ਬਾਹਰ ਆਉਣ ਲਈ ਕਿਹਾ ਪਰ ਉਸ ਬਚਨ ਗੌਲਿਆ ਨਾ। ਇੰਨੇ ਨੂੰ ਉਸਦਾ ਪਾਣੀ ਉੱਪਰ ਵੱਜਾ ਚੋਕੜਾ ਫਿਰਕਣ ਲਗਾ। ਆਪਣੇ ਆਪ ਨੂੰ ਡੁਬਦਿਆਂ ਜਾਣ ਕੇ ਉਹ ਝੱਟਪਟ ਬਾਹਰ ਆਉਣ ਲਈ ਰਾਜ਼ੀ ਹੋ ਗਈ। ਹਜ਼ੂਰ ਨੇ ਪੀੜਾ ਵਹਾ ਕੇ ਉਨ੍ਹਾਂ ਨੂੰ ਧੱਢ ਲਿਆ।

ਸੰਤੀ ਦੇ ਪੇਕੇ ਤੇ ਸਹੁਰੇ ਆਪ ਜੀ ਨੂੰ ਮੰਨਦੇ ਨਹੀਂ ਸਨ। ਇਹ ਕੌਤਕ ਵਰਤਦਿਆਂ ਵਰਤਦਿਆਂ ਹਨ੍ਹੇਰਾ ਹੋ ਗਿਆ। ਸੰਤੀ ਦੀ ਬੇਬੇ ਨੇ ਹਜ਼ੂਰ ਅਗੇ ਬੇਨਤੀ ਕੀਤੀ--"ਕਵੇਲਾ ਹੋ ਗਿਆ ਹੈ। ਆਪ ਸਾਨੂੰ ਘਰ ਛੱਡ ਆਓ, ਨਹੀਂ ਤਾਂ ਘਰ ਦੇ ਸਾਨੂੰ ਮਾਰਨਗੇ।"

ਹਜ਼ੂਰ ਸੰਗਤ ਸਮੇਤ ਰਾਤ ਉਨ੍ਹਾਂ ਨੂੰ ਪਿੰਡ ਸ਼ਮੀਰਪੁਰ ਛੱਡਕੇ ਵਾਪਸ ਆ ਗਏ।

ਇਕ ਵਾਰੀ ਸ੍ਰੀ ਅਮ੍ਰਿਤਸਰ ਦੀ ਮੱਸਿਆ ਨਹਾਉਣ ਹਜ਼ੂਰ ਸੰਗਤ ਸਮੇਤ ਜਾਣ ਦੀ ਅਜੇ ਸਲਾਹ ਕਰਦੇ ਹੀ ਸਨ ਕਿ ਸੰਤੀ ਵੀ ਪਹੁੰਚ ਗਈ। ਇੰਨੇ ਨੂੰ ਇਕ ਲੜਕੀ ਨੇ ਆ ਕੇ ਅਰਜ ਕੀਤੀ—"ਮੇਰੀ ਮਾਤਾ ਨੂੰ ਵਰ੍ਹੇ ਦਾ ਬੁਖਾਰ ਹੈ...,ਆਪ ਉਨ੍ਹਾਂ ਤੇ ਮਿਹਰ ਕਰੋ।"

ਹਜ਼ੂਰ ਲੜਕੀ ਦੇ ਨਾਲ ਉਸਦੇ ਘਰ ਗਏ। ਗਲਾਸ ਮੰਜਵਾ ਕੇ ਜਲ ਮੰਗਵਾਇਆ। ਪਹਿਲਾਂ ਆਪ ਛੱਕਿਆ ਤੇ ਫੇਰ ਮਾਤਾ ਨੂੰ ਛਕਾਇਆ। ਤ੍ਰਿਕਾਲਾਂ ਤਕ ਮਾਤਾ ਦਾ ਬੁਖਾਰ ਉੱਤਰ ਗਿਆ ਤੇ ਆਪ ਜੀ ਨੂੰ ਚੜ੍ਹ ਗਿਆ। ਮਸਤੀ ਦੇ ਰੰਗ ਵਿਚ ਬੁਖਾਰ ਦੀ ਪ੍ਰਵਾਹ ਨਾ ਕਰਦੇ ਹੋਏ ਮੱਸਿਆ ਨਹਾਉਣ ਤੁਰ ਪਏ। ਰਾਹ ਵਿਚ ਚੱਕਰੀ ਪਿੰਡ ਦੇ ਲੋਕ ਘੋੜੇ ਲੈ ਕੇ ਆਏ ਪਰ ਆਪ ਨੇ ਪ੍ਰਵਾਨ ਨਾ ਕੀਤੇ। ਤੁਰਦੇ-ਤੁਰਦੇ ਸਿਰਾਂ ਵਾਲੀ ਪਹੁੰਚ ਗਏ ਜਾ ਕੇ ਸੱਤ ਟਾਂਗੇ ਕੀਤੇ। ਰਾਹ ਵਿਚ ਗੁਜ਼ਰਾਂਵਾਲੇ ਭੈਣ ਹੁਰਾਂ ਕੋਲ ਰੁਕੇ। ਤੁਰਨ ਲਗਿਆਂ ਭੈਣ ਹੁਰ ਪ੍ਰਸ਼ਾਦੇ ਪਕਾ ਕੇ ਨਾਲ ਬੰਨ੍ਹ ਦਿੱਤੇ ਪਰ ਬਾਬਾ ਗਹਿਣਾ ਜੀ ਫੜਨ ਨਾ। ਇਹ ਸੋਚ ਕੇ ਕਿ ਪਤੀ ਤਾਂ ਸਾਧਾਂ ਨੂੰ ਟਿਕਚਰਾਂ ਕਰਦਾ ਹੈ। ਫੇਰ ਭੈਣ ਹੁਰਾਂ ਦੀ ਪ੍ਰੀਤ ਵੇਖ ਕੇ ਲੈ ਲਏ। ਗੱਡੀ ਤੇ ਚੜ ਕੇ ਲਾਹੌਰ ਰਾਵੀ ਰੋਡ ਮੂਲ ਸਿੰਘ ਜੀ ਘਿਓ ਵਾਲਿਆਂ ਦੇ ਬੂਹੇ ਅਗੇ ਪਹੁੰਚ ਕੇ ਹਜ਼ੂਰ ਨੇ ਆਵਾਜ਼ ਦਿੱਤੀ"ਕੇਸਰਾ ਦੇਈ...ਕੇਸਰਾ ਦੇਈ...?

ਕੇਸਰਾ ਦੇਈ ਅਵਾਜ਼ ਪਛਾਣ ਕੇ ਭੱਜਦੀ-ਭੱਜਦੀ ਆਈ ਤੇ ਮੱਥਾ ਟੇਕਦਿਆਂ ਹੋਇਆ ਖੁਸ਼ੀ ਵਿਚ ਬਲਿਹਾਰ ਜਾਂਦੀ ਕਹਿਣ ਲਗੀ-ਮੈਂ ਸਦਕੇ ਜਾਵਾਂ, ਮੈਂ ਵਾਰੀ

ਜਾਵਾਂ...ਮੇਰੇ ਘਰ ਮਹਾਰਾਜ ਆਏ ।"

ਆਪ ਨੂੰ ਚੁਬਾਰੇ ਵਿਚ ਲੈ ਗਈ । ਕੁਝ ਦੇਰ ਮਗਰੋਂ ਹਜ਼ੂਰ ਫਰਮਾਉਣ ਲਗੇ-"ਕੇਸਰਾਂ ਦੇਈ ਅਸੀਂ ਤੇ ਹਰਬੰਸ ਸਿੰਘ ਦੀ ਹੱਟੀ ਲੁਟਣ ਆਏ ਹਾਂ...।"

ਕੇਸਰਾ ਦੇਈ ਖੰਡ ਦੇ ਖਿਡੌਣਿਆਂ ਦਾ ਪ੍ਰਸ਼ਾਦਿ ਅਗੇ ਰਖਦਿਆ ਹੋਇਆ ਕਿਹਾ- "ਮੇਰੇ ਭਾਗ ਜਾਗਣ ਜੇ ਮਹਾਰਾਜ ਮੇਰੀ ਹੱਟੀ ਲੁਟਣ...।' ਉਸ ਝੱਟਪਟ ਜਾ ਕੇ ਰੁਪਈਆਂ ਵਾਲੀ ਸਦੂੰਕੜੀ ਲਿਆ ਹਜ਼ੂਰ ਦੇ ਅਗੇ ਰਖੀ । ਆਪ ਨੇ ਇਕ ਰੁ: ਉਸ ਸਦੂੰਕੜੀ ਵਿਚ ਪਾਉਂਦਿਆਂ ਹੋਇਆ ਆਖਿਆ-"ਅਸਾਂ ਨਹੀਂ ਲੈਣੀ-ਇਨ੍ਹਾਂ ਦੇ ਖਜਾਨੇ ਸਦਾ ਜਮਾ ਰਹਿਣਗੇ । ਭਰ ਜਾਵੇਗੀ ਤਾਂ ਅਸੀਂ ਮਹਾਰਾਜ ਅਗੇ ਲੁਟਾਵਾਂਗੇ...।"

ਹੁਣ ਤਕ ਆਪ ਦਾ ਬੁਖਾਰ ਬੜਾ ਤੇਜ਼ ਹੋ ਗਿਆ ਸੀ । ਇਸ ਕਰਕੇ ਸ੍ਰੀ ਅਮ੍ਰਿਤਸਰ ਜਾਣ ਦੀ ਸਲਾਹ ਹੱਟ ਗਈ । ਮੂਲ ਸਿੰਘ ਜੀ ਦੇ ਘਰ ਹੀ ਆਪ ਦਸ ਬਾਰ੍ਹਾਂ ਦਿਨ ਰਹੇ । ਗਿਆਨ ਸਿੰਘ ਜੀ ਸੰਧਾ ਵਾਲੀਏ ਨਾਲ ਸਨ । ਉਨ੍ਹਾਂ ਸੰਘ ਤ੍ਰਿਆਂ ਦਾ ਭਾਜਾ ਕਿੰਨ੍ਹਿਆਂ ਕਿ ਡਾ. ਬੋਧਰਾਜ ਹੁਰਾਂ ਆ ਕੇ ਹਜ਼ੂਰ ਅਗੇ ਅਰਜ਼ ਕੀਤੀ-ਸਾਡੇ ਘਰ ਚਲੋ...।'

ਹਜ਼ੂਰ ਜਵਾਬ ਵਿਚ ਕਹਿਣ ਲਗੇ-"ਸਾਡੇ ਤੋਂ ਪਉੜੀਆਂ ਨਹੀਂ ਉਤਰੀਆਂ ਜਾਂਦੀਆਂ ।"

ਲਗਾਤਾਰ ਤਿੰਨ ਦਿਨ ਡਾ. ਬੋਧਰਾਜ ਅਰਜਾਂ ਕਰਦਾ ਰਿਹਾ । ਚੌਥੇ ਦਿਨ ਉਨ੍ਹਾਂ ਦੀ ਬੇਨਤੀ ਸੁਣਕੇ ਆਪ ਕਹਿਣ ਲਗੇ-"ਸਾਨੂੰ ਚੁਕ ਕੇ ਲੈ ਜਾਵੋ...।"

ਉਨ੍ਹਾਂ ਹਜ਼ੂਰ ਨੂੰ ਚੁੱਕ ਕੇ ਥੱਲੇ ਲੈ ਆਂਦਾ ਅਤੇ ਕਾਰ ਵਿਚ ਬਿਠਾ ਕੇ ਆਪਣੀ ਕੋਠੀ ਲੈ ਗਏ । ਮਗਰੇ ਮਗਰ ਸੰਗਤ ਵੀ ਪਹੁੰਚ ਗਈ । ਆਪ ਦੀਆਂ ਤਿੰਨ ਭੈਣਾ ਨਾਲ ਸਨ । ਜਦੋਂ ਡਾ. ਹੁਰਾਂ ਲੰਗਰ ਵਾਸਤੇ ਅਰਜ਼ ਕੀਤੀ ਤਾਂ ਬਾਬਾ ਗਹਿਣਾ ਸਿੰਘ ਜੀ ਕਹਿਣ ਲਗੇ-"ਅਸਾਂ ਤੁਹਾਡੇ ਨੌਕਰਾਂ ਦੇ ਹੱਥ ਦਾ ਪੱਕਿਆ ਨਹੀਂ ਛੱਕਣਾ...। ਆਪਣਾ ਲੰਗਰ ਆਪ ਕਰਾਂਗੇ ।"

ਲੰਗਰ ਪਕਾਉਣ ਲਈ ਹਜ਼ੂਰ ਨੇ ਸੰਤੀ ਨੂੰ ਇਸ਼ਾਰਾ ਕੀਤਾ । ਤਿਆਰ ਹੋਣ ਮਗਰੋਂ ਬੜੀ ਪ੍ਰਸੰਨਤਾ ਨਾਲ ਆਪ ਨੇ ਛੱਕਿਆ । ਰਾਤ ਉਥੇ ਰਹਿ ਕੇ ਸਵੇਰੇ ਸ੍ਰੀ ਅਮ੍ਰਿਤਸਰ ਨੂੰ ਚਲੇ ਗਏ । ਦੱਸ ਬਾਰਾਂ ਦਿਨ ਉਥੇ ਡੇਰਾ ਲਗਾ ।

ਅਮ੍ਰਿਤਸਰੋਂ ਮੁੜ ਆਪ ਰਾਵੀ ਰੋਡ ਮੂਲ ਸਿੰਘ ਘਿਓ ਵਾਲਿਆਂ ਦੇ ਘਰ ਪਹੁੰਚ ਗਏ । ਕਈ ਦਿਨ ਰਹੇ । ਲੰਗਰ-ਕੀਰਤਨ ਹੋਣ ਲਗਾ । ਸੰਤੀ ਦੇ ਸਹੁਰਿਆਂ ਨੂੰ ਪਤਾ ਲਗਾ ਕਿ ਸੰਤੀ ਸੰਤਾਂ ਨਾਲ ਘੁੰਮਦੀ ਫਿਰਦੀ ਹੈ । ਉਨ੍ਹਾਂ ਨੂੰ ਬੜਾ ਰੋਹ ਚੜ੍ਹਿਆ ਭਰੇ ਪੀਤੇ ਉਹ ਸੰਤੀ ਨੂੰ ਲੈਣ ਲਈ ਘਿਓ ਵਾਲਿਆਂ ਦੇ ਘਰ ਪਹੁੰਚੇ ਗਏ । ਹਜ਼ੂਰ ਕਹਿਣ ਲਗੇ-ਅਸੀਂ ਸੋਚਦੇ ਸਾਂ ਬੁਖਾਰ ਲੱਥੇਗਾ ਤੇ ਅਸੀਂ ਆਪ ਛੱਡ ਆਵਾਂਗੇ ।"

ਉਨ੍ਹਾਂ ਘਰ ਲਿਜਾ ਕੇ ਸੰਤੀ ਨੂੰ ਬੜਾ ਮਾਰਿਆ ਪਰ ਜਿਥੇ ਪ੍ਰੇਮ ਦੀ ਕਲੀ ਪੁੰਗਰੀ

ਹੋਵੇ ਉਥੇ ਸਰੀਰਿਕ ਕੱਸ ਜ਼ਿਆਦਾ ਅਸਰ ਨਹੀਂ ਕਰ ਸਕਦੀ। ਸੰਤੀ ਨੇ ਦਰਸ਼ਨਾਂ ਦੇ ਨਵਿੱਤ ਪ੍ਰਸ਼ਾਦਾ ਵੀ ਛੱਡ ਦਿਤਾ। ਗ਼ਰੀਬ ਨਿਵਾਜ ਜੀ ਦੀ ਮਾਤਾ ਜੀ ਨੂੰ ਪਤਾ ਲਗਾ ਤਾਂ ਉਨ੍ਹਾਂ ਸ਼ੰਤੀ ਨੂੰ ਨੈਣ ਹੱਥ ਸੁਨੇਹਾ ਘੱਲਿਆ-"ਪੁਤਰ ਉਹ ਮੇਰੇ ਪੇਟ ਵਿਚੋਂ ਹਨ। ਜੇ ਮੇਰਾ ਬਚਨ ਨਾ ਮੰਨੇਂਗੀ ਤਾਂ ਉਨ੍ਹਾਂ ਦਾ ਵੀ ਨਾ ਮੰਨੇਂਗੀ। ਪੁਤਰ ਉਹ ਬੁਖਾਰ ਵਿਚ ਬਹੁਤ ਕਮਜ਼ੋਰ ਹਨ। ਚੁਬਾਰੇ ਦੀਆਂ ਪਉੜੀਆਂ ਨਹੀਂ ਉੱਤਰ ਸਕਦੇ। ਆਪਣੇ ਭਗਤਾਂ ਵਲੋਂ ਉਨ੍ਹਾਂ ਨੂੰ ਬੜੀ ਭੀੜ ਪਹੁੰਚਦੀ ਏ...ਪੁਤਰ ਪ੍ਰਸ਼ਾਦਾ ਛਕੇਂਗੀ ਤਾਂ ਆਉਣਗੇ।"

ਅਗਲੇ ਦਿਨ ਸੰਤੀ ਮਾਤਾ ਜੀ ਨੂੰ ਮਿਲਣ ਕਿਲ੍ਹੇ ਪਹੁੰਚੀ। ਮਾਤਾ ਜੀ ਨੇ ਘੁੱਟ ਕੇ ਗੱਲਵਕੜੀ ਵਿਚ ਲੈਂਦਿਆ ਸੰਤੀ ਨੂੰ ਪੁਛਿਆ-"ਪੁਤਰ ਸੁਣਾ ਮਹਾਂਰਾਜ ਜੀ ਕਦੋਂ ਕੁ ਆਉਣਗੇ...? ਮੇਰਾ ਦਿਲ ਬੜਾ ਟੁੱਟਦਾ ਏ...ਬੁਖਾਰ ਲੱਥਾ ਹੈ ਕਿ ਨਹੀਂ...?"

'ਨਹੀਂ' ਸੰਤੀ ਨੇ ਜਵਾਬ ਦਿੱਤਾ।

"ਕਦੋਂ ਮੂੰਹ ਵੇਖਾਂਗੀ...?' ਮਾਤਾ ਜੀ ਦੇ ਮੂੰਹੋਂ ਬੜੇ ਵੈਰਾਗ ਵਿਚ ਨਿਕਲਿਆ।

ਸੰਤੀ ਕੁੱਝ ਦੇਰ ਮਾਤਾ ਜੀ ਦੇ ਕੋਲ ਰਹਿ ਕੇ ਵਾਪਸ ਮਾਂਗੇ ਚਲੀ ਗਈ। ਤੀਜੇ ਦਿਨ ਗ਼ਰੀਬ ਨਿਵਾਜ਼ ਜਾ ਮਾਂਗੇ ਦੀ ਸੰਗਤ ਨੂੰ ਨਿਹਾਲ ਕੀਤਾ। ਇਕ ਦਿਨ ਉਥੇ ਰਹਿ ਕੇ ਕਿਲ੍ਹੇ ਮਾਤਾ ਜੀ ਕੋਲ ਪਹੁੰਚ ਗਏ।

ਮਸਤ ਰੰਗ ਵਿਚ ਆਪਦੇ ਮੂੰਹੋ ਬੜੇ ਬੋਲੇ ਨਿਕਲਦੇ ਹੁੰਦੇ ਸਨ। ਸੰਤੀ ਦੀ ਮਾਤਾ ਨੂੰ ਆਪ ਇਕ ਦਿਨ ਕਹਿਣ ਲਗੇ—"ਸਾਡਾ ਪਹਿਲਾਂ ਜਨਮ ਸੀਤਾ ਜੀ ਦੇ ਪੁੱਤਰ ਕਸ਼ੂ ਜੀ ਦਾ ਸੀ, ਜਿਨ੍ਹਾਂ ਨੂੰ ਬਾਲਮਿਕ ਜੀ ਨੇ ਕੁਸ਼ਾ ਇੱਕਠੀ ਕਰ ਕੇ ਬਣਾਇਆ ਸੀ...।"

ਇਕ ਵਾਰੀ ਸੰਤੀ ਕਿਲ੍ਹੇ ਦਰਸ਼ਨ ਕਰਨ ਪਹੁੰਚੀ। ਅਗੋਂ ਪਹਿਰਾ ਲਗਾ ਹੋਇਆ ਸੀ ਕਿ ਜੋ ਪੰਜ ਰੁ: ਰੱਖ ਕੇ ਮੱਥਾ ਟੇਕੇ ਉਹ ਪੰਜ ਮਿੰਟ ਦਰਸ਼ਨ ਕਰੇ। ਜੋ ਦੱਸ ਰੁ: ਮੱਥਾ ਟੇਕੇ ਉਹ ਦੱਸ ਮਿੰਟ ਦਰਸ਼ਨ ਕਰੇ। ਸਮਾਂ ਵੇਖਣ ਲਈ ਕੋਲ ਘੜੀ ਰੱਖੀ ਹੋਈ ਸੀ ਤੇ ਦੀਵਾਨ ਸਿੰਘ ਜੀ ਲੰਬੜਦਾਰ ਕੋਲ ਬੈਠੇ ਸਨ।

ਡਾ. ਬੱਧਰਾਜ ਦੀ ਕੋਠੀ ਇਕ ਦਫਾ ਹੁਕਮ ਕੀਤਾ ਕਿ ਜੋ ਸਰੀਰ ਸਾਨੂੰ ਮੱਥਾ ਟੇਕਣ ਆਵੇ, ਸਾਰੀ ਮਾਇਆ ਰੱਖ ਕੇ ਮੱਥਾ ਟੇਕੇ। ਕਈ ਵਾਰ ਗ਼ਰੀਬ ਨਿਵਾਜ ਤਸੱਲੀ ਵਜੋਂ ਸੰਗਤ ਦੇ ਸਰੀਰਾਂ ਦੀਆਂ ਜ਼ੇਬਾਂ ਫੋਲਦੇ ਤੇ ਕਹਿੰਦੇ ਕਿ "ਅਸਾਂ ਕਿਸੇ ਕੋਲ ਕਲਜੁਗ ਨਹੀਂ ਰਹਿਣ ਦੇਣਾ।"

ਇਕ ਵਾਰੀ ਕਿਲ੍ਹੇ ਬੁਢਿਆਂ, ਜਵਾਨਾਂ ਤੇ ਬਚਿਆਂ ਨੂੰ ਪੰਗਤ ਵਿਚ ਬਿਠਾਉਂਦਿਆਂ ਹੋਇਆ ਸੇਵਾਦਾਰਾਂ ਨੂੰ ਗ਼ਰੀਬ ਨਿਵਾਜ ਹੁਕਮ ਕੀਤਾ—"ਇਨ੍ਹਾਂ ਸਭਨਾਂ ਨੂੰ ਨੋਟ ਵੰਡੋ। ਜੋ ਬ੍ਰਿਧ ਹੈ, ਉਸ ਨੂੰ ਸੋ ਰੁਪਈਏ, ਜੋ ਜਵਾਨ ਹੈ ਉਸ ਨੂੰ ਪੰਜ ਰੁਪਈਏ, ਤੇ ਜੋ ਬੱਚੇ ਹਨ ਉਨ੍ਹਾਂ ਨੂੰ ਦੱਸ ਦੱਸ ਰੁਪਈਏ।"

ਇਕ ਵਾਰ ਆਪ ਨੂੰ ਹਰਨੀਆਂ ਦਾ ਅਪਰੇਸ਼ਨ ਕਰਵਾਉਣਾ ਪਿਆ। ਅਪਰੇਸ਼ਨ ਕਰਨ ਲਈ ਡਾਕਟਰਾਂ ਨੂੰ ਰੋਮ ਕੱਟ ਦੇਣੇ ਪਏ। ਆਪ ਨੂੰ ਪਤਾ ਲੱਗ ਗਿਆ। ਹਸਪਤਾਲ ਆਪ ਚੁੱਪ ਰਹੇ ਪਰ ਛੁੱਟੀ ਮਿਲਣ ਮਗਰੋਂ ਘਰ ਆ. ਕੇ ਨਾਈ ਨੂੰ ਬੁਲਵਾ

ਲਿਆ ਤੇ ਕਹਿਣ ਲਗੇ—"ਸਾਡੇ ਕੇਸ ਤੇ ਦਾੜ੍ਹਾ ਸਾਫ ਕਰ ਦਿਓ। ਅੰਦਰੋਂ ਹੋਰ ਤੇ ਬਾਹਰੋਂ ਹੋਰ...ਇਹ ਕੰਮ ਸਾਨੂੰ ਨਹੀਂ ਸੋਭਦਾ। ਅਸੀਂ ਲੋਕ ਵਿਖਾਵਾ ਨਹੀਂ ਕਰਨਾ। ਜਿਸ ਤਰ੍ਹਾਂ ਅੰਦਰੋਂ ਹਾਂ ਉਸੇ ਤਰ੍ਹਾਂ ਬਾਹਰੋਂ ਰਹਾਂਗੇ।"

ਇਹ ਅਨੋਖਾ ਹੁਕਮ ਸੁਣ ਕੇ ਨਾਈ ਬੜਾ ਘਬਰਾਇਆ ਤੇ ਟਾਲਮਟੋਲ ਕਰਨ ਲਗਾ ਪਰ ਅਖੀਰ ਉਸ ਨੂੰ ਆਪ ਦਾ ਬਚਨ ਮੰਨਣਾ ਹੀ ਪਿਆ। ਜਦੋਂ ਤਕ ਰੋਮ ਦੁਬਾਰਾ ਨਹੀਂ ਆ ਗਏ ਆਪ ਨੇ ਅੰਗਰੇਜ਼ਾਂ ਵਾਲਾ ਟੋਪ ਧਾਰਨ ਕੀਤੀ ਰੱਖਿਆ।

ਅੜ੍ਹਤੀ ਸੰਤੋਖ ਸਿੰਘ 'ਲੋਹ ਪ੍ਰਕਾਸ਼' ਗ੍ਰੰਥ ਲੈ ਕੇ ਇਕ ਵਾਰੀ ਮਹਿਤਾਬ ਸਿੰਘ ਕੋਲ ਆਏ ਤੇ ਕਹਿਣ ਲਗੇ—"ਸਾਨੂੰ ਇਸ ਵਿਚੋਂ ਕਈ ਅਰਥ ਸਮਝ ਨਹੀਂ ਆਉਂਦੇ। ਆਪ ਹਜ਼ੂਰ ਅਗੇ ਸਾਡੀ ਅਰਜ਼ ਬੇਨਤੀ ਕਰੋ।"

ਗਰੀਬ ਨਿਵਾਜ਼ ਨੇ ਅਰਥ ਸਮਝਾਉਂਦਿਆਂ ਦੱਸਿਆ-ਇਹੋ ਜਿਹਾ ਮੇਰਾ ਸਰੂਪ ਹੋਵੇਗਾ ਕਿ ਜੋ ਉਸ ਦੇ ਡੱਡਰ ਦੇ ਹੀ ਦਰਸ਼ਨ ਕਰ ਲਵੇਗਾ ਉਹ ਵੀ ਬਖਸ਼ਿਆ ਜਾਵੇਗਾ...।"

ਮਹਿਤਾਬ ਸਿੰਘ ਹੁਰਾਂ ਬੜੇ ਤਰਲਿਆਂ ਨਾਲ ਪੁਛਿਆ ਕਿ "ਉਹ ਕਿਹੜਾ ਸਰੂਪ ਹੋਵੇਗਾ...? ਹਜ਼ੂਰ ਚੁੱਪ ਹੋ ਗਏ। ਮਹਿਤਾਬ ਸਿੰਘ ਹੁਰਾਂ ਦੇ ਬਹੁਤ ਖਹਿੜੇ ਪੈਣ ਮਗਰੋਂ ਕਹਿਣ ਲਗੇ-ਇਹ ਸਤਿਗੁਰਾਂ ਨੇ ਸਾਡੇ ਸਰੀਰ ਤੋਂ ਹੀ ਕੰਮ ਲੈਣਾ ਹੈ। ਸਾਡੇ ਤਰਲੇ ਉਥੇ ਨਹੀਂ ਸੁਣੇ ਜਾਂਦੇ। ਅਸੀਂ ਤੇ ਚਾਹੁੰਦੇ ਨਹੀਂ ਪਰ ਜੋ ਉਨ੍ਹਾਂ ਦੀ ਰਜ਼ਾ ਹੈ ਉਹੀ ਹੋਣਾ ਹੈ ...।"

ਇਕ ਵਾਰੀ ਆਪ ਜੀ ਨੇ ਹੋਲਾ ਕਿਲ੍ਹੇ ਦੀ ਥਾਂ ਬੁਧੋਪੁਰ ਮਨਾਉਣ ਦਾ ਹੁਕਮ ਕੀਤਾ। ਸਾਰੀ ਸੰਗਤ ਹੁੰਮ-ਹੁੰਮਾ ਕੇ ਬੁਧੋਪੁਰ ਪਹੁੰਚਣ ਲਗੀ। ਬੇਬੇ ਤੇਜ ਕੌਰ ਹੁਰਾਂ ਦੇ ਨਾਲ ਹਜ਼ੂਰ ਵੀ ਪਹੁੰਚ ਗਏ। ਭੈਣ ਰਾਮ ਪਿਆਰੀ ਜੀ ਦਾ ਰੰਗ ਬੜਾ ਮਸਤਾਨਾ ਸੀ। ਉਸੇ ਮਸਤਾਨੇ ਰੰਗ ਵਿਚ ਉਹ ਆਪ ਜੀ ਨੂੰ ਕਹਿਣ ਲਗੇ--"ਅਸਾਂ ਤੁਹਾਡੇ ਨਾਲ ਵਿਆਹ ਕਰਨਾ ਏ।"

ਸੁਣ ਕੇ ਆਪ ਜੀ ਨੇ ਕੋਈ ਉੱਤਰ ਨਾ ਦਿੱਤਾ। ਨਾਲ ਲੰਗਰ ਦਾ ਸਟੋਰ ਸੀ, ਜਿਸ ਵਿਚ ਰਸੱਦ ਆਦਿ ਪਈ ਸੀ। ਆਪ ਉਸੇ ਸਟੋਰ ਵਿੱਚ ਚਲੇ ਗਏ। ਅੱਧਾ ਘੰਟਾ ਬਾਹਰ ਨਾ ਨਿਕਲੇ। ਕੋਈ ਆਖੇ ਕਿ ਭੈਣ ਹੁਰਾਂ ਦਾ ਬਚਨ ਠੀਕ ਨਹੀਂ ਸੀ, ਇਸ ਕਰਕੇ ਗ਼ਰੀਬ ਨਿਵਾਜ਼ ਸੰਗਤ ਵਿਚੋਂ ਉੱਠ ਕੇ ਚਲੇ ਗਏ ਹਨ। ਕੋਈ ਦਰਸ਼ਨਾਂ ਨੂੰ ਤਰਲੇ ਲਵੇ। ਬੜੀ ਦੇਰ ਮਗਰੋਂ ਹਜ਼ੂਰ ਨੇ ਬਾਹਰ ਆ ਕੇ ਦਰਸ਼ਨ ਦਿੱਤਾ। ਕਿਸੇ ਤੋਂ ਦਰਸ਼ਨ ਝੱਲਿਆ ਨਾ ਗਿਆ। ਕੁੱਝ ਤੇ ਸਿਲਮੇ-ਸਿਤਾਰੇ ਵਾਲੇ ਚੋਲੇ ਦਾ ਲਿਸ਼ਕਾਰਾ ਕੁੱਝ ਚੇਹਰੇ ਤੇ ਅਨੋਖਾ ਨੂਰ। ਮਸਤਾਨੇ ਵੇਖ ਵੇਖ ਮੂਧੇ ਹੋਣ ਲਗੇ। ਸਟੋਰ ਵਿਚੋਂ ਨਿਕਲ ਕੇ ਆਪ ਬਾਹਰ ਆ ਕੇ ਸੰਗਤ ਵਿਚ ਖੜੇ ਹੋ ਕੇ ਬਾਂਹ ਉਲਾਰ ਕੇ ਉੱਚੀ ਆਵਾਜ਼ ਵਿਚ ਕਹਿਣ ਲਗੇ-"ਸਾਨੂੰ ਇਹ ਹੁਕਮ ਹੋਇਆ ਹੈ ਕਿ ਜੋ ਪਿਆਰੀ ਕਹੇ ਉਹ ਮੰਨਣਾ। ਜੋ ਇਸ ਦਾ ਬਚਨ ਥੱਲੇਗਾ ਉਹ ਸਾਡਾ ਥੱਲੇਗਾ...।"

ਭੈਣ ਪਿਆਰੀ ਜੀ ਚਾਈਂ ਚਾਈਂ ਡੋਲਾ ਤਿਆਰ ਕਰਨ ਲਗੇ ਕਿਉਂਕਿ ਫੇਰੇ ਕਿਲ੍ਹੇ ਜਾ ਕੇ ਲੈਣ ਦੀ ਸਲਾਹ ਬਣੀ ਸੀ। ਡੋਲੇ ਵਿਚ ਭੈਣ ਪਿਆਰੀ ਜੀ ਤੇ ਹਜ਼ੂਰ ਗਰੀਬ ਨਿਵਾਜ਼ ਬੈਠੇ। ਕਹਾਰਾਂ ਦੀ ਥਾਂ ਮਸਤਾਨਿਆਂ ਡੋਲਾ ਚੁੱਕਿਆ। ਬੜਾ ਤੇਜ਼ ਮੀਂਹ ਵਰ੍ਹਦਾ ਸੀ ਪਰ ਕਿਸੇ ਨੂੰ ਪਰਵਾਹ ਨਹੀਂ ਸੀ। ਆਪਣੇ ਵਾਲੇ ਪਾਸਿਉਂ ਡੋਲੇ ਦਾ ਪੜ੍ਹਦਾ ਚੁੱਕ ਕੇ ਆਪ ਜੀ ਸਾਰੀ ਸੰਗਤ ਨੂੰ ਦਰਸ਼ਨ ਦੇ ਰਹੇ ਸਨ। ਮਸਤਾਨੇ ਇਕ ਨਜ਼ਰ ਡੋਲੇ ਨੂੰ ਵੇਖ ਲੈਣ ਤੇ ਫੇਰ ਨੱਚ ਨੱਚ ਕੇ ਮੂਧੇ ਹੋ ਜਾਂਦੇ ਸਨ। ਪਿਆਰੀ ਦੇ ਚਾਚਾ ਸੰਤ ਸਿੰਘ ਜੀ ਮਸਤਾਨੇ ਵੀ ਨਾਲ ਸਨ ਅਤੇ ਬੜੇ ਰੰਗ ਵਿਚ ਸਨ। ਉਹ ਇਕ ਵਾਰੀ ਡੋਲੇ ਵਲ ਵੇਖ ਲੈਂਦੇ ਤੇ ਨਾਲ ਹੀ ਮੀਂਹ ਦੇ ਲੱਕ ਲੱਕ ਪਾਣੀ ਵਿਚ ਥਾੜ ਕਰਕੇ ਛਾਲ ਮਾਰ ਦੇਂਦੇ। ਕੁੱਝ ਸਰੀਰ ਰੱਲ ਕੇ ਉਨ੍ਹਾਂ ਨੂੰ ਪਾਣੀ ਵਿਚੋਂ ਕਢਦੇ ਤੇ ਜਦੋਂ ਮੁੜ ਉਹ ਡੋਲੇ ਵਲੋਂ ਆਉਂਦੀ ਨਜ਼ਰ ਸਹਾਰ ਨਾ ਸਕਦੇ, ਫੇਰ ਪਾਣੀ ਵਿਚ ਛਾਲ ਮਾਰ ਦੇਂਦੇ। ਅਗੇ ਅਗੇ ਕੀਰਤਨ ਹੁੰਦਾ ਜਾਂਦਾ ਸੀ। ਐਸਾ ਰੰਗ ਬਣਿਆ ਕਿ ਕਿਸੇ ਨੂੰ ਕੋਈ ਹੋਸ਼ ਨਾ ਰਹੀ। ਸਿਵਾ ਡੋਲੇ ਚੁੱਕਣ ਵਾਲਿਆਂ ਤੋਂ ਬਾਕੀ ਸਭ ਖੁਸ਼ੀ ਵਿਚ ਕਿਲਕਾਰੀਆਂ ਮਾਰਦੇ ਤੁਰੇ ਜਾ ਰਹੇ ਸਨ। ਇਸ ਤਰ੍ਹਾਂ ਕਰਦੇ ਕਰਦੇ ਸਾਰੇ ਗੋਲੋ ਤੇ ਪੁੱਜੇ।

ਰਾਹ ਵਿਚ ਕਰਤਾਰ ਸਿੰਘ ਦਾ ਪਿੰਡ ਆਇਆ। ਸਭ ਲੋਕ ਜਲ ਪਾਣੀ ਲਈ ਰੁੱਕੇ। ਉਥੇ ਜਾ ਕੇ ਭੈਣ ਪਿਆਰੀ ਜੀ ਦਾ ਰੰਗ ਹੋਰ ਭੀ ਮਸਤਾਨਾ ਹੋ ਗਿਆ। ਉਨ੍ਹਾਂ ਸਾਰਿਆਂ ਨੂੰ ਆਪਣੇ ਆਲੇ ਦੁਆਲੇ ਗੋਲ ਚੱਕਰ ਵਿਚ ਖੜਾ ਕਰ ਲਿਆ। ਉਹ ਆਪ ਪਿੱਟਣ ਲਗੇ ਤੇ ਬਾਕੀ ਸਭ ਨੂੰ ਪਿੱਟਣ ਲਈ ਕਹਿਣ ਲਗੇ। ਪਿੱਟਣ ਲਗਿਆਂ ਧਾਰਨਾ ਇਹ ਲਾਈ—

"ਤੂੰ ਮਰ ਵੇ ਭਾਈਆ ਮਰ ਵੇ
ਤੂੰ ਮਰਦਾ ਤਾਂ ਵਸੱਦਾ ਘਰ ਵੇ।"

ਮਗਰੋ ਮਗਰ ਸਭ ਪੜ੍ਹਨ ਤੇ ਪਿੱਟਣ ਲਗੇ। (ਭਾਈਐ ਦਾ ਮਤਲਬ ਮਨ ਤੋਂ ਸੀ) ਪਿੱਟ ਪਿੱਟਾ ਕੇ ਜਦੋਂ ਥੱਕਣ ਮਗਰੋਂ ਗਰਮ ਗਰਮ ਗੁੜ ਅਤੇ ਦੁੱਧ ਛੱਕਿਆ ਗਿਆ। ਅਗੇ ਜਾ ਕੇ ਰਾਤ ਸਿਰਾਂ ਵਾਲੀ ਰਹੇ। ਅਗਲੇ ਦਿਨ ਕਿਲ੍ਹੇ ਪਹੁੰਚੇ। ਉਥੇ ਫੇਰਿਆ ਦਾ ਪ੍ਰਬੰਧ ਹੋਇਆ। ਹਜ਼ੂਰ ਗ੍ਰੀਬ ਨਿਵਾਜ ਭੈਣ ਪਿਆਰੀ ਹੁਰਾਂ ਨਾਲ ਗੁਰੂ ਗਰੰਥ ਸਾਹਿਬ ਅਗੇ ਬੈਠ ਗਏ। ਸ਼ਿਵਜੀ* ਵਾਜਾ ਵਜਾਉਣ ਲਗੇ ਅਤੇ ਸਰੈਣ ਸਿੰਘ ਰਾਗੀ ਹੁਰਾਂ ਲਾਵਾਂ ਪੜ੍ਹਨੀਆਂ ਅਰੰਭ ਕੀਤੀਆ। ਦੋ ਲਾਵਾਂ ਪੜ੍ਹੀਆਂ ਜਾਣ ਮਗਰੋਂ ਹਜ਼ੂਰ ਨੇ ਸਰੈਣ ਸਿੰਘ ਨੂੰ ਰੋਕ ਕੇ ਪੁਛਿਆ–" ਕੀਹਦੇ ਨਾਲ ਸਾਡੀਆਂ ਲਾਵਾਂ ਪੜ੍ਹਦੇ ਹੋ...?"
ਉਹ ਕੋਈ ਉੱਤਰ ਨਾ ਦੇ ਸਕੇ।

ਆਪ ਫੇਰ ਫਰਮਾਉਣ ਲਗੇ–"ਲਾਵਾਂ ਇਕ ਵਾਰੀ ਲਈ ਦੀਆਂ ਹਨ ਤੇ ਉਹ

*ਡੇਰੇ ਦੀ ਸੰਗਤ ਦੇ ਇਕ ਸਾਧ ਜੋ ਅਫੀਮ, ਭੰਗ, ਪੋਸਤ ਅਤੇ ਸੁੱਖਾ ਆਦਿ ਸਭ ਕੁੱਝ ਛੱਕਣ ਦੇ ਪ੍ਰੇਮੀ ਸਨ ਹਰ ਸਮੇਂ ਆਪਣੇ ਨਾਲ ਪਾਲਤੂ ਬਾਂਦਰ ਅਤੇ ਆਪਣਾ ਪੰਜ ਫੁਟ ਲੰਬਾ ਵਾਜਾ, ਜਿਸ ਦੇ ਅੰਦਰ ਤਾਰਾਂ ਲਾ ਕੇ ਸਿਤਾਰ ਦੀ ਆਵਾਜ਼ ਕੱਢੀ ਜਾਂਦੀ ਸੀ, ਰੱਖਦੇ ਹੁੰਦੇ ਸਨ।

ਸਾਡੀਆਂ ਰੱਬ ਨਾਲ ਹੋ ਚੁੱਕੀਆਂ ਹਨ।"

ਸੁਰੈਣ ਸਿੰਘ ਹੁਰੀਂ ਚੁੱਪ ਕਰ ਗਏ। ਪਿਆਰੀ ਗਰੀਬ ਨਿਵਾਜ ਦੇ ਪਰਨੇ ਨਾਲ ਆਪਣੇ ਦੁੱਪਟੇ ਦੀ ਗੰਢ ਮਾਰਨ ਲਗੀ ਪਰੰਤੂ ਹਜ਼ੂਰ ਨੇ ਉਸ ਗੰਢ ਨੂੰ ਖੋਹਲਦਿਆਂ ਬਚਨ ਕੀਤਾ-"ਇਹ ਨਹੀਂ ਕਰਨਾ।"

ਉਸੇ ਵੇਲੇ ਸ਼ਿਵਜੀ ਨੇ ਸ਼ਬਦ ਸ਼ੁਰੂ ਕੀਤਾ-"ਪ੍ਰਗਟ ਹੋਇਓ ਰਾਮ ਸਿੰਘ ਦੂਲੋ ਪ੍ਰਗਟ ਹੋਇਓ ਜੀ..."

ਸ਼ਦਵਾਰਨੇ ਹੋਣ ਲਗੇ। ਉਥੋਂ ਉੱਠਣ ਮਗਰੋਂ ਹਜ਼ੂਰ ਨੇ ਸਲੇਟੀ ਰੰਗ ਦਾ ਟੱਸਰੀ ਦਸਤਾਰਾ ਬੱਧਾ ਤੇ ਟਿੱਕਾ ਲਵਾ ਕੇ ਸੰਗਤ ਵਿਚ ਪਹੁੰਚ ਗਏ। ਗੁਰਦੀਪ ਸਿੰਘ ਦੇਹਰਾਦੂਨ ਵਾਲਿਆਂ ਬੜਾ ਦੀਵਾਨ ਲਾਇਆ।

ਇਸ ਸਾਰੇ ਕੌਤਕ ਦੀਆਂ ਧੁੰਮਾ ਕਿਲ੍ਹੇ ਵਿਚ ਪੈ ਗਈਆਂ। ਲੋਕਾਂ ਮਖੌਲ ਨਾਲ ਸੰਤ ਸਿੰਘ ਮਸਤਾਨੇ ਹੁਰਾਂ ਨੂੰ ਪੁੱਛਿਆ—"ਇਹ ਵਿਆਹ ਕਿਥੇ ਹੋਇਐ...?"

"ਸਾਡੇ ਘਰ।" ਉਨ੍ਹਾਂ ਜਵਾਬ ਦਿੱਤਾ।

"ਕੀਹਦੇ ਨਾਲ...?"

"ਰੱਬ ਦੇ ਨਾਲ...। ਜੇ ਤੁਸਾਂ ਵੀ ਕਰਾਉਣਾ ਹੈ ਤਾਂ ਚਲੇ ਜਾਓ...।"

ਹਜ਼ੂਰ ਦੀਵਾਨ ਵਿਚੋਂ ਉੱਠ ਕੇ ਆਪਣੇ ਘਰ ਚੁਬਾਰੇ ਵਿਚ ਚਲੇ ਗਏ ਤੇ ਬੜਾ ਸਖ਼ਤ ਪਹਿਰਾ ਲਾ ਦਿੱਤਾ। ਜੋ ਵੀ ਭੇਟਾ ਆਵੇ ਸਭ ਮੋਦੀਖ਼ਾਨੇ ਜਾਂ ਗੁਰਦਵਾਰੇ ਭੇਜ ਦੇਣ। ਮੱਥਾ ਟੇਕਣ ਦੀ ਬੜੀ ਸਖ਼ਤ ਮਨਾਹੀ ਕਰ ਦਿੱਤੀ।

ਘੜੀ ਕੁ ਦਰਸ਼ਨ ਨਾ ਹੋਇਆ ਤਾਂ ਸੰਗਤ ਘੁੰਮਣ-ਘੇਰੀਆਂ ਲੈਣ ਲਗੀ। ਗੁਰਦਵਾਰਿਓਂ ਘਰ ਆਉਣ ਤਾਂ ਅਗੋਂ ਸਖ਼ਤ ਪਹਿਰਾ ਲਗਿਆ ਮਿਲੇ ਪਹਿਰੇਦਾਰ ਦੇ ਲਖ ਕਹਿਣ ਤੇ ਵੀ ਉਹ ਮੱਥਾ ਟੇਕਣੋਂ ਨਾ ਮੁੜਨ।

ਹਜ਼ੂਰ ਕੁਰਸੀ ਤੇ ਬੈਠੇ, ਸਭ ਵੇਖ ਰਹੇ ਸਨ। ਸੰਗਤ ਨੂੰ ਤਰਲੋ-ਮੱਛੀ ਹੁੰਦੀ ਵੇਖ ਕੇ ਕੁਰਸੀ ਤੋਂ ਉੱਠ ਖਲੋਤੇ ਤੇ ਬਾਂਹ ਉੱਚੀ ਕਰਕੇ ਉੱਚੀ ਆਵਾਜ਼ ਵਿਚ ਆਖਣ ਲਗੇ—"ਹੁਣ ਕਿਉਂ ਮੱਥਾ ਟੇਕਦੇ ਹੋ? ਅਸੀਂ ਤਾਂ ਗ੍ਰਿਹਸਤੀ ਹੋ ਗਏ...।"

ਸੁਣਕੇ ਨਿੰਦਕਾਂ ਦੀਆਂ ਆਪ ਮੁਹਾਰੇ ਜੀਭਾਂ ਖਿੱਚੀਆਂ ਗਈਆਂ।*

ਇਕ ਵਾਰ ਕਿਲ੍ਹੇ ਹਜ਼ੂਰ ਨੇ ਮੁਨਸ਼ਾ ਸਿੰਘ ਤੇ ਕੁੰਦਨ ਸਿੰਘ ਹੁਰਾਂ ਨੂੰ ਬੜੇ ਮਸਤ ਰੰਗ ਵਿਚ ਹੁਕਮ ਕੀਤਾ ਕਿ ਭਗਵਾਨ ਸਿੰਘ ਹਲਵਾਈ ਦੀ ਦੁਕਾਨ ਤੇ ਜੋ ਵੀ ਮਠਿਆਈ ਤਿਆਰ ਹੈ ਸਭ ਲੈ ਆਓ। ਉਹ ਤੁਰਤ ਲੈ ਆਏ। ਹਲਵਾਈ ਨੇ ਵੀ ਕੁੱਝ ਉਜ਼ਰ ਨਾ

---

* ਵੰਡ ਮਗਰੋਂ ਇਕ ਦਿਨ ਗਰੀਬ ਨਿਵਾਜ ਭੈਣ ਪਿਆਰੀ ਦੇ ਕਹਿਣ ਤੇ ਵੈਸ਼ਨੂੰ ਦੇਵੀ ਦੇ ਦਰਸ਼ਨਾਂ ਲਈ ਜਾ ਰਹੇ ਸਨ। ਰਾਹ ਵਿਚ ਹਜ਼ੂਰ ਨੇ ਕਾਰ ਖਿਲ੍ਹਾਰ ਲਿੱਤੀ ਤੇ ਫੁਰਮਾਉਣ ਲਗੇ-ਵੈਸ਼ਨੂੰ ਦੇਵੀ ਕੀ ਕਰਨ ਜਾਣੈ...? ਸਾਨੂੰ ਤਾਂ ਤੁਸੀਂ ਹੀ ਵੈਸ਼ਨੂੰ ਦੇਵੀ ਜਾਪਦੇ ਹੋ ...।"

ਕੀਤਾ। ਮਗਰੋਂ ਗ਼ਰੀਬ ਨਿਵਾਜ ਦੁਕਾਨ ਦੇ ਲਾਗੇ ਹੀ ਉਨ੍ਹਾਂ ਨੂੰ ਖੜ੍ਹਾ ਕਰਾਕੇ ਕਹਿਣ ਲਗੇ-"ਇਸ ਰਾਹ ਤੋਂ ਗ੍ਰਿਹਸਥੀ-ਸਾਧੂ, ਅਮੀਰ-ਗ਼ਰੀਬ,-ਅੰਨਾ-ਲਗੜਾ, ਜੋ ਵੀ ਲੰਘੇ, ਸਭ ਨੂੰ ਪਾ ਪਾ ਮਠਿਆਈ ਤੋਲ ਕੇ ਦਿਓ।" ਸਾਰੀ ਮਠਿਆਈ ਵੰਡੀ ਜਾਣ ਮਗਰੋਂ ਆਪ ਨੇ ਹਿਸਾਬ ਤੋਂ ਵੱਧ ਪੈਸੇ ਭਗਵਾਨ ਸਿੰਘ ਹਲਵਾਈ ਨੂੰ ਆਪਣੇ ਕੋਲੋਂ ਦੇ ਦਿੱਤੇ।

ਪੋਹ-ਮਾਘ ਦੇ ਦਿਨਾਂ ਵਿਚ ਇਕ ਵਾਰੀ ਨਿਰੰਜਨ ਸਿੰਘ ਜੀ ਕਿਲ੍ਹੇ ਹਜ਼ੂਰ ਦਾ ਦਰਸ਼ਨ ਕਰਨ ਤੁਰ ਪਏ। ਸਰਦੀਆਂ ਦੇ ਦਿਨ ਤੇ ਹਵਾ ਦਾ ਜ਼ੋਰ ਜ਼ਿਆਦਾ ਹੋਣ ਕਰਕੇ ਉਹ ਕੰਬਣ ਲਗ ਪਏ। ਅਚਾਨਕ ਤੁਰਦੇ-ਤੁਰਦੇ ਖਲੋ ਕੇ ਮਸਤ ਰੰਗ ਵਿਚ ਆਪਣੇ ਆਪ ਨੂੰ ਕਹਿਣ ਲਗੇ-"ਤੈਨੂੰ ਠੰਡ ਲਗਦੀ ਏ...?" ਇੰਨਾ ਆਖ ਕੇ ਚਾਦਰ ਸਰੀਰ ਤੋਂ ਉਤਾਰ ਕੇ ਦਰਖਤ ਉਤੇ ਟੰਗ ਦਿੱਤੀ ਅਤੇ ਮੁੜ ਕਿਹਾ...'ਲੈ ਫੇਰ...ਹੁਣ ਤੁਰ...।'

ਜਿਉਂ ਜਿਉਂ ਠੰਡ ਲਗਦੀ ਗਈ ਤਿਉਂ-ਤਿਉਂ ਉਹ ਕਪੜੇ ਲਾਉਂਦੇ ਗਏ। ਕਿਲ੍ਹੇ ਪਹੁੰਚਣ ਤਕ ਸਿਰਫ਼ ਕਛਹਿਰਾ ਹੀ ਰਹਿ ਗਿਆ। ਕਛਾਂ ਵਜਾਉਂਦੇ-ਵਜਾਉਂਦੇ ਜਾ ਹਜ਼ੂਰ ਨੂੰ ਮੱਥਾ ਟੇਕਿਆ।

ਥਾਪਨਾ ਦੇਂਦਿਆਂ ਗ਼ਰੀਬ ਨਿਵਾਜ ਕਹਿਣ ਲਗੇ-"ਵੇਖੋ ਮਸਤਾਨਿਆਂ ਨੂੰ—ਨਾ ਪਾਲੇ ਦਾ ਫਿਕਰ, ਨਾ ਠੰਡ ਦੀ ਪ੍ਰਵਾਹ...।"

ਹੱਥ ਜੋੜ ਕੇ ਨਿਰੰਜਨ ਸਿੰਘ ਹੁਰੀਂ ਬੋਲੇ-"ਮਹਾਰਾਜ ਜੀ ਘਰੋਂ ਬਸਤ੍ਰ ਪਾ ਕੇ ਤੁਰਿਆ ਸਾਂ। ਰਾਹ ਵਿਚ ਫੇਰ ਕਾਂਬਾ ਛਿੜ ਪਿਆ। ਮੈਂ ਮਨ ਨੂੰ ਆਖਿਆ-ਲੈ ਫੇਰ ਤੂੰ ਕੰਬ ਹੀ ਲੈ...।"

ਹਜ਼ੂਰ ਬੜਾ ਖੁਸ਼ ਹੋਏ ਤੇ ਲਾਡ ਕਰਦਿਆਂ ਫ਼ਰਮਾਇਆ-'ਦੁਨੀਆਂ ਨੂੰ ਛੱਡਨਾਂ ਤੇ ਮਨ ਨੂੰ ਮਾਰਨਾ ਇਹੋ ਫ਼ਕੀਰੀ ਜੇ...ਵੇਖੋ ਮਹਾਰਾਜ ਦੀ ਤੁਹਾਡੇ ਉੱਪਰ ਕਿੰਨੀ ਮਿਹਰ ਹੈ...।"

ਭਗਵਾਨ ਪੁਰੇ ਲਾਹੌਰ ਹਰਭਜਨ ਸਿੰਘ ਜੀ (ਰੋਪੜ ਵਾਲੇ) ਸੁਣਿਆਂ ਕਿ ਹਜ਼ੂਰ ਬੈਦ ਰਾਜ ਦੀ ਕੋਠੀ ਆਏ ਹੋਏ ਹਨ। ਆਪਣੀ ਦੁਕਾਨ ਬੰਦ ਕਰ-ਕਰਾ ਕੇ ਉਹ ਦਰਸ਼ਨ ਕਰਨ ਪਹੁੰਚੇ। ਗ਼ਰੀਬ ਨਿਵਾਜ਼ ਚੁਬਾਰੇ ਵਿਚ ਸਨ। ਹੇਠਾਂ ਦਰਵਾਜੇ ਵਿਚ ਭਾਈ ਲੱਧਾ ਜੀ ਖਲੋਤੇ ਸਨ। ਹਰਭਜਨ ਸਿੰਘ ਹੁਰੀਂ ਅੰਦਰ ਲੰਘਨ ਲਗੇ ਤਾਂ ਭਾਈ ਲੱਧਾ ਜੀ ਨੇ ਬਾਂਹ ਫੜ ਲਈ ਤੇ ਪੁੱਛਿਆ-"ਕਿੱਥੇ ਚਲਿਐਂ...?"

"ਮਹਾਰਾਜ ਜੀ ਦਾ ਦਰਸ਼ਨ ਕਰਨ...।" ਹਰਭਜਨ ਸਿੰਘ ਹੁਰਾਂ ਜਵਾਬ ਦਿੱਤਾ।

"ਜਾ ਘਰ ਨੂੰ...।" ਬਾਬਾ ਜੀ ਨੇ ਬਾਹਰ ਵੱਲ ਨੂੰ ਭੇਜਦਿਆਂ ਕਿਹਾ।

ਹਰਭਜਨ ਸਿੰਘ ਹੁਰਾਂ ਤਰਲੇ ਨਾਲ ਕਿਹਾ-"ਬਾਬਾ ਜੀ, ਇੰਨੀ ਦੂਰੋਂ ਆਇਆ ਹਾਂ ਦਰਸ਼ਨ ਤਾਂ ਕਰ ਲੈਣ ਦਿਓ...।"

ਮਸਤ ਰੰਗ ਵਿਚ ਬਾਬਾ ਜੀ ਬੋਲੇ-"ਤੈਨੂੰ ਕਿਹਾ ਜੁ ਹੈ ਜਾ ਘਰ ਨੂੰ...ਆਪੇ ਹਰਨਾਮ ਸਿੰਘ ਤੇਰਾ ਕੁੰਡਾ ਖੜਕਾਊਗਾ...।'

ਹਰਭਜਨ ਸਿੰਘ ਹੁਰਾਂ ਫੇਰ ਮਿੰਨਤ ਕੀਤੀ—"ਬਾਬਾ ਜੀ ਪੰਜ ਮਿੰਟ...।"

ਉਹ ਫੇਰ ਬੋਲੇ-" ਬਚਨ ਮੰਨ...ਜਾ ਘਰ ਨੂੰ...ਤੇਰਾ ਆਪੇ ਕੁੰਡਾ ਖੜਕੇਗਾ...।"

ਹਰਭਜਨ ਸਿੰਘ ਹੁਰੀ ਉਥੇ ਖਲੋਤੇ ਰਹੇ ਕਿ ਸ਼ਾਇਦ ਬਾਬਾ ਜੀ ਕੁੱਝ ਦੇਰ ਮਗਰੋਂ ਲੰਘ ਜਾਣ ਦੇਣ। ਪਰ ਉਨ੍ਹਾਂ ਨਾ ਜਾਣ ਦਿੱਤਾ। ਅਖੀਰ ਉਨ੍ਹਾਂ ਨੂੰ ਬਾਬਾ ਜੀ ਦਾ ਬਚਨ ਮੰਨਣਾ ਪਿਆ। ਪਰ ਦਿਲ ਨੂੰ ਬੜੀ ਠੋਕਰ ਲਗੀ। ਅੰਦਰੋਂ ਵੈਰਾਗ ਭਰੀ ਆਵਾਜ਼ ਨਿਕਲੀ-ਕਿ ਹਾਏ! ਚਾਈਂ-ਚਾਈਂ ਦਰਸ਼ਨ ਕਰਣ ਗਿਆ ਸਾਂ—ਬੂਹੇ ਅਗੋਂ ਮੋੜ ਦਿੱਤਾ ਗਿਆ! ਹਾਏ! ਮੇਰੇ ਕਰਮ ਦਰਸ਼ਨਾਂ ਵਾਲੇ ਨਹੀਂ ਸਨ ਤਦੇ ਨਾਂ...!' ਬੜੇ ਭਰੇ ਮਨ ਨਾਲ ਘਰ ਪਹੁੰਚੇ ਤੇ ਆਪਣੇ ਕਮਰੇ ਵਿਚ ਜਾ ਕੇ ਵੈਰਾਗੀ ਦਿਸ਼ਾ ਵਿਚ ਭਜਨ ਕਰਨਾ ਸ਼ੁਰੂ ਕਰ ਦਿਤਾ। ਥੋੜੀ ਦੇਰ ਮਗਰੋਂ ਅਚਾਨਕ ਬੂਹਾ ਖੜਕਿਆ ਪਰ ਉਨ੍ਹਾਂ ਇਹ ਸੋਚ ਕੇ ਕਿ ਘਰ ਦੇ ਹੋਣਗੇ ਦਰਵਾਜ਼ਾ ਨਾ ਖੋਲ੍ਹਿਆ। ਮੁੜ ਫੇਰ ਦਰਵਾਜਾ ਖੜਕਿਆ ਤੇ ਨਾਲ ਹੀ ਉਨ੍ਹਾ ਨੂੰ ਬਾਬਾ ਜੀ ਦਾ ਬੋਲਣਾ ਚੇਤੇ ਆ ਗਿਆ। ਭੱਜ ਕੇ ਬੂਹਾ ਖੋਲ੍ਹਿਆ। ਮੁਸਕਰਾਂਦੇ ਹੋਏ ਹਜ਼ੂਰ ਖਲੋਤੇ ਸਨ। ਮੱਥਾ ਟੇਕ ਕੇ ਉਹ ਮਸਤਾਨੇ ਹੋ ਗਏ। ਗ਼ਰੀਬ ਨਿਵਾਜ਼ ਕਮਰੇ ਵਿਚ ਜਾ ਕੇ ਆਪਣੇ ਮੰਜੇ ਤੇ ਬੈਠ ਗਏ।

ਕਈ ਦਿਨ ਇਸੇ ਤਰ੍ਹਾਂ ਹੀ ਹੁੰਦਾ ਰਿਹਾ। ਰਾਤ ਵੇਲੇ ਉਨ੍ਹਾਂ ਨੂੰ ਚੰਦਰਮਾ ਵਿਚੋਂ ਹਜ਼ੂਰ ਦਾ ਦਰਸ਼ਨ ਹੋਣਾ ਤੇ ਅਡੋਲ ਹੀ ਗ਼ਰੀਬ ਨਿਵਾਜ ਨੇ ਕੋਲ ਆ ਕੇ ਤਾੜੀ ਮਾਰ ਕੇ ਕਹਿਣਾ-ਸਾਨੂੰ ਫੜ ਲਓ...।"

ਅਗੇ ਅਗੇ ਹਜ਼ੂਰ ਤੇ ਪਿੱਛੇ ਪਿੱਛੇ ਹਰਭਜਨ ਸਿੰਘ ਹੁਰਾਂ ਭੱਜ ਉਠਣਾ। ਜਿੰਨੀ ਦੇਰ ਤਕ ਉਨ੍ਹਾਂ ਨੂੰ ਦਰਸ਼ਨ ਹੁੰਦਾ ਰਹਿਣਾ। ਉਨ੍ਹਾਂ ਭੱਜਦੇ ਰਹਿਣਾ। ਜਦੋਂ ਦਰਸ਼ਨ ਅਲੋਪ ਹੋ ਜਾਣਾ, ਉਨ੍ਹਾਂ ਬੇਸੁਰਤ ਹੋ ਕੇ ਡਿੱਗ ਪੈਣਾ। ਦਿਨ ਚੜ੍ਹੇ ਲੋਕਾਂ ਉਨ੍ਹਾਂ ਨੂੰ ਡਿੱਗਿਆ ਵੇਖਕੇ ਕਹਿਣਾ-"ਇਹ ਸਰਦਾਰ ਠੇਕ ਸ਼ਰਾਬ ਪੀ ਪੀ ਕੇ ਡਿੱਗ ਪੈਂਦੇ ਨੇ ...।"

ਕਦੇ ਕਿਸੇ ਜਾਣ ਪਛਾਣ ਵਾਲੇ ਤੇ ਕਦੇ ਘਰਦਿਆਂ ਨੇ ਲਭਦੇ ਲਭਦੇ ਹਰਭਜਨ ਸਿੰਘ ਹੁਰਾਂ ਨੂੰ ਬਾਹਾਂ ਤੋਂ ਫੜਕੇ ਘਰ ਲਿਆਉਣਾ।

ਘਰ ਆ ਕੇ ਦੋ-ਦੋ ਤਿੰਨ-ਤਿੰਨ ਦਿਨ ਉਨ੍ਹਾਂ ਨੂੰ ਸੁਰਤ ਨਾ ਆਉਣੀ। ਘਰਦਿਆਂ ਇਲਾਜ ਕਰਾਉਣਾ ਪਰ ਕੋਈ ਫਰਕ ਨਾ ਪੈਣਾ। ਬਾਬਾ ਖਜਾਨ ਸਿੰਘ ਜੀ, ਜੋ ਆਪ ਵੀ ਬੜੇ ਮਸਤ ਰਹਿੰਦੇ ਸਨ, ਬੜੇ ਪਿਆਰ ਨਾਲ ਹਰਭਜਨ ਸਿੰਘ ਹੁਰਾਂ ਨੂੰ ਪੁੱਛਦੇ-'ਪੁੱਤਰ ਤੈਨੂੰ ਕੀ ਦਿੱਸਦਾ ਹੈ...?'

ਹਰਭਜਨ ਸਿੰਘ ਹੁਰਾਂ ਕੋਈ ਜਵਾਬ ਨਾ ਦੇਣਾ। ਬਾਬੇ ਹੁਰਾਂ ਖਹਿੜੇ ਪੈ ਜਾਣਾ ਤਾਂ ਉਨ੍ਹਾਂ ਇੰਨਾ ਕੁ ਹੀ ਕਹਿਣਾ-"ਭਾਈਆ ਜੀ...ਮੈਨੂੰ ਬਸ ਚਿੱਟਾ ਹੀ ਚਿੱਟਾ ਚਾਨਣ ਦਿੱਸਦਾ ਹੈ...।'

ਇਕ ਦਿਨ ਰਾਵੀ ਰੋਡ ਘਿਓ ਵਾਲਿਆਂ ਦੇ ਘਰ ਦੀਵਾਨ ਲਗਾ। ਕੇਸਰੋ ਦੇਈ ਨੇ ਦੋ ਵਾਰੀ ਆ ਕੇ ਹਜ਼ੂਰ ਅਗੇ ਕੜ੍ਹਾਹ ਪ੍ਰਸ਼ਾਦਿ ਤਿਆਰ ਕਰਨ ਲਈ ਬੇਨਤੀ ਕੀਤੀ ਪਰ ਮੰਜ਼ੂਰੀ

ਨਾ ਮਿਲੀ। ਹਜ਼ੂਰ ਉੱਤਰ ਦਿੱਤਾ-"ਅਸੀਂ ਆਪੇ ਕਰਾਂਗੇ...।"

ਭਾਈ ਲੱਧਾ ਜੀ ਭਾਟੀ ਦਰਵਾਜ਼ੇ ਤੋਂ, ਬੀਬੀ ਲੀਲਾ ਨੂੰ ਇਹ ਆਖ ਕੇ ਚਲ ਤੈਨੂੰ ਸਤਿਗੁਰੂ ਦੇ ਦਰਸ਼ਨ ਕਰਵਾਈਐ, ਰਾਵੀ ਰੋਡ ਪਹੁੰਚੇ। ਘਿਓ ਵਾਲਿਆਂ ਦੇ ਘਰ ਆ ਕੇ ਲੀਲਾ ਦੇਵੀ ਨੂੰ ਉਂਗਲੀ ਨਾਲ ਬੈਠਕ ਵੱਲ ਜਿਥੇ ਆਪ ਜੀ ਬੈਠੇ ਸਨ, ਭੇਜ ਦਿੱਤਾ। ਆਪ ਲੰਗਰ ਵੱਲ ਆ ਕੇ ਕੇਸਰੋ ਦੇਵੀ ਨੂੰ ਪੁੱਛਣ ਲਗੇ-"ਕੇਸਰੋ ਦਈ ਪ੍ਰਸ਼ਾਦਿ ਤਿਆਰ ਹੋ ਗਿਐ...?"

"ਨਹੀਂ...। ਮੈਂ ਦੋ ਵਾਰੀ ਅਰਜ਼ ਕੀਤੀ ਸੀ ਪਰ ਹਜ਼ੂਰ ਕਹਿੰਦੇ ਹਨ ਅਸੀਂ ਆਪੇ ਬਣਾ ਲਵਾਂਗੇ...।"

'ਅਸੀਂ ਆਪੇ ਬਣਾ ਲਵਾਂਗੇ. .।',ਬਾਬਾ ਜੀ ਨੇ ਕਹਿੰਦਿਆਂ ਹੋਇਆਂ ਰਸੋਈ ਵਿਚ ਪ੍ਰਵੇਸ਼ ਕੀਤਾ। ਅੱਧੇ ਘੰਟੇ ਵਿਚ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਉਹ ਦੀਵਾਨ ਵਿਚ ਲੈ ਗਏ। ਗਰਮ ਪ੍ਰਸ਼ਾਦਿ ਵਰਤਾਉਣ ਦਾ ਹੁਕਮ ਨਹੀਂ ਸੀ ਪਰ ਉਨ੍ਹਾਂ ਗਰਮ ਪ੍ਰਸ਼ਾਦਿ ਦਾ ਹੀ ਅਰਦਾਸਾ ਕਰ ਕੇ ਪ੍ਰਸ਼ਾਦਿ ਵਰਤਾਣਾ ਸ਼ੁਰੂ ਕਰ ਦਿੱਤਾ। ਜਿਸ ਨੂੰ ਪ੍ਰਸ਼ਾਦਿ ਮਿਲੇ ਉਹੀ ਠੰਡਾ ਕਰਨ ਲਈ ਹੱਥ ਹਿਲਾਉਣ ਲਗੇ। ਭਾਈ ਜੀ ਹਜ਼ੂਰ ਵੱਲ ਵੇਖਕੇ ਕਹਿਣ ਲਗੇ-"ਗਰਮ ਪ੍ਰਸਾਦਿ ਪਤਾ ਜੇ ਕਿਉਂ ਵਰਤਾਇਆ ਹੈ...? ਇਸ ਲਈ ਕਿ ਇਹ ਹੱਥ ਸੇਵਾ ਕਰਨ ਜੋਗੇ ਨਹੀਂ ਰਹੇ। ਮੈਂ ਚਾਹੁੰਦਾ ਹਾਂ ਸੇਵਾ ਲਈ ਨਾੜੀਆਂ ਖੁਲ੍ਹ ਜਾਣ।"

ਆਪ ਜੀ ਦੇ ਅਨੋਖੇ ਕੌਤਕਾਂ ਤੇ ਰੂਪ ਦੀ ਸੁੱਚੀ ਨੁਹਾਰ ਦਾ ਦਰਸ਼ਨ ਕਰ ਕਰ ਬਾਬੇ ਖਜ਼ਾਨ ਸਿੰਘ ਹੁਰਾਂ ਦੇ ਦਿਲ ਵਿਚ ਪ੍ਰੀਤ ਦੀ ਕਲੀ ਪੁੰਘਰਦੀ ਗਈ। ਇਸ ਵੱਧਦੀ ਪ੍ਰੀਤ ਨੇ ਉਨ੍ਹਾਂ ਅੰਦਰ ਸਾਧ-ਸੰਗਤ ਤੇ ਹਜ਼ੂਰ ਦੀ ਸੇਵਾ ਦੀ ਰੀਝ ਪੈਦਾ ਕਰ ਦਿੱਤੀ। ਮਨ ਵਿਚ ਖਾਹਸ਼ ਕਿ ਗ਼ਰੀਬ ਨਿਵਾਜ਼ ਸੰਗਤ ਸਮੇਤ ਘਰ ਚਰਣ ਪਾਉਣ ਤਾਂ ਰੱਜ ਕੇ ਸੇਵਾ ਕਰੀਐ ਪਰ ਸਮਝ ਨਾਂ ਆਵੇ ਕਿ ਕਿਸ ਤਰ੍ਹਾਂ ਬੇਨਤੀ ਕੀਤੀ ਜਾਵੇ ਕਿ ਪ੍ਰਵਾਨ ਹੋ ਜਾਵੇ। ਕਾਰ-ਵਿਹਾਰ ਛੱਡ ਕੇ ਰੋਜ਼ ਰੋਜ਼ ਕਿਲ੍ਹੇ ਜਾਣਾ ਔਖਾ ਸੀ। ਅਖ਼ੀਰ ਇਹ ਫ਼ੈਸਲਾ ਕੀਤਾ ਕਿ ਦਰਸ਼ਨਾਂ ਦੇ ਨਮਿੱਤ ਸੁਖਮਨੀ ਸਾਹਿਬ ਅਤੇ ਜਪੁ ਸਾਹਿਬ ਦੇ ਪੰਜ ਪੰਜ ਪਾਠ, ਜੋਤ ਜਗਾ ਕੇ ਚਾਲੀ ਦਿਨ ਲਗਾਤਾਰ, ਘਰ ਦਾ ਹਰ ਮੈਂਬਰ ਕਰੇ। ਪਾਠ ਕਰਦਿਆਂ ਅਜੇ ਸੈਂਤੀ ਕੁ ਦਿਨ ਹੋਏ ਸਨ ਕਿ ਇਕ ਦਿਨ ਹਜ਼ੂਰ ਕਿਲ੍ਹਿਉਂ ਇੱਕਲੇ ਹੀ ਟਰੱਕ ਵਿਚ ਬੈਠ ਕੇ, ਲਾਹੌਰ ਰਾਮਗੜ੍ਹ ਦੀ ਬਜਾਏ ਗੁਰਮੁਖ ਸਿੰਘ ਭੱਠੇ ਵਾਲਿਆਂ ਦੇ ਘਰ, ਜੋ ਰਾਮਗੜ੍ਹ ਤੋਂ ਪੰਜ ਕੁ ਮੀਲ ਦੂਰ ਸੀ, ਪਹੁੰਚ ਗਏ। ਉਸ ਵੇਲੇ ਆਪ ਜੀ ਦਾ ਕੁੜਤਾ ਮੋਢੇ ਦੇ ਇਕ ਪਾਸਿਉਂ ਫੱਟਿਆ ਹੋਇਆ ਸੀ ਅਰ ਆਪ ਬੜੇ ਰੰਗ ਵਿਚ ਸਨ। ਬਾਬੇ ਖਜ਼ਾਨ ਸਿੰਘ ਹੁਰਾਂ ਦੇ ਵੱਡੇ ਪੁੱਤਰ ਨੂੰ ਆਪ ਦੇ ਲਾਹੌਰ ਆਗਮਨ ਦੀ ਖਬਰ ਮਿਲੀ। ਦਰਸ਼ਨ ਕਰਕੇ ਉਨ੍ਹਾਂ ਆਪਣੇ ਪਿਤਾ ਜੀ ਨੂੰ ਇਤਲਾਹ ਭੇਜ ਦਿੱਤੀ ਕਿ ਮਹਾਰਾਜ ਜੀ ਲਾਹੌਰ ਭੱਠੇ ਵਾਲਿਆਂ ਦੇ ਘਰ ਆਏ ਹੋਏ ਹਨ।

ਘਰ ਬੜੀਆਂ ਉਡੀਕਾਂ ਤੇ ਇੰਤਜ਼ਾਰ। ਆਗਮਨ ਦਾ ਪੂਰਾ ਇੰਤਜ਼ਾਮ ਕਰ ਲਿਆ ਗਿਆ। ਸ਼ਾਮ ਪੈ ਗਈ ਪਰੰਤੂ ਆਪ ਨਾ ਪਹੁੰਚੇ ! ਪਤਾ ਲਗਾ ਕਿ ਆਪ ਲਾਹੌਰੋਂ ਮਾਤਾ

ਹਰ ਕੌਰ ਦੇ ਘਰ ਬਟਾਲੇ (ਜ਼ਿਲਾ ਗੁਰਦਾਸ ਪੁਰ) ਚਲੇ ਗਏ ਹਨ। ਦਿਲ ਬੜਾ ਟੁਟਿਆ। ਛੋਟਾ ਲੜਕਾ ਪਵਿੱਤਰ ਸਿੰਘ ਉਸੇ ਵੇਲੇ ਦੀਵਾਨ ਸਿੰਘ ਦਰਜ਼ੀ ਨੂੰ ਨਾਲ ਲੈ ਕੇ ਬਟਾਲੇ ਹਜ਼ੂਰ ਦੇ ਨਿਵਾਸ ਅਸਥਾਨ ਤੇ ਜਾ ਪਹੁੰਚਾ। ਦਰਸ਼ਨਾਂ ਦੀ ਸਿੱਕ ਵਿਚ ਖੁਲ੍ਹੇ ਕੇਸ, ਨੰਗੇ ਪੈਰਾਂ ਵੱਲ ਭੀ ਧਿਆਨ ਨਾ ਗਿਆ। ਜਿਸ ਵੇਲੇ ਉਹ ਮਾਤਾ ਹਰ ਕੌਰ ਦੇ ਘਰ ਪਹੁੰਚੇ ਦੀਨ ਦਇਆਲ ਜੀ ਆਪ ਵੀ ਕੇਸ ਹਰੇ ਕਰ ਰਹੇ ਸਨ। ਪਹੁੰਚ ਕੇ ਪਵਿੱਤਰ ਸਿੰਘ ਹੁਰਾਂ ਕੋਈ ਬੇਨਤੀ ਨਾ ਕੀਤੀ। ਚੁਪ ਚਾਪ ਆਪ ਦੀ ਇਕ ਬਾਂਹ ਪਵਿੱਤਰ ਸਿੰਘ ਤੇ ਦੂਜੀ ਦੀਵਾਨ ਸਿੰਘ ਨੇ ਫੜਦਿਆਂ ਕਿਹਾ-"ਚਲੋ...।"

"ਚਲੋ..." ਉਸੇ ਤਰ੍ਹਾਂ ਬਿਨਾਂ ਕੇਸਾਂ ਤੇ ਕੁੱਝ ਰੱਖੇ, ਨੰਗੇ ਪੈਰੀਂ ਗਰੀਬ ਨਿਵਾਜ ਨਾਲ ਤੁਰ ਪਏ। ਮਗਰੇ-ਮਗਰ ਸਾਰੀ ਸੰਗਤ। ਭੱਜਦੇ ਭੱਜਦੇ ਦੋਵੇਂ ਜਣੇ ਆਪ ਨੂੰ ਬਟਾਲੇ ਦੇ ਰੇਲਵੇ ਸਟੇਸ਼ਨ ਲੈ ਗਏ। ਆਪ ਉਥੇ ਹਲਵਾਈ ਦੀ ਦੁਕਾਨ ਲਾਗੇ ਮੰਜੀ ਡਾਹ ਕੇ ਲੇਟ ਗਏ। ਗੱਡੀ ਆ ਗਈ। ਹਜ਼ੂਰ ਪਵਿੱਤਰ ਸਿੰਘ ਹੁਰਾਂ ਨੂੰ ਕਹਿਣ ਲਗੇ-'ਟਿਕਟਾਂ ਲਵੋ...।'

ਪਵਿੱਤਰ ਸਿੰਘ ਅਰ ਦਰਜ਼ੀ ਡੌਰ-ਭੌਰੇ ਹੋ ਕੇ ਆਪ ਨੂੰ ਵੇਖਦਿਆਂ ਦਿਲ ਵਿਚ ਵਿਚਾਰਨ ਲਗੇ...ਟਿਕਟਾਂ ਅਸੀਂ ਲਈਐ...? 'ਸਾਡੇ ਕੋਲ ਤਾਂ ਮਾਇਆ ਨਹੀਂ।'

'ਅਸਾਂ ਵੀ ਤੁਹਾਡੇ ਕੋਲੋਂ ਕੁੱਝ ਨਹੀਂ ਲੁਕਾਇਆ'। ਹਜ਼ੂਰ ਨੇ ਫ਼ਰਮਾਇਆ।

ਇੰਨੇ ਨੂੰ ਗੱਡੀ ਲੰਘ ਗਈ। ਗ਼ਰੀਬ ਨਿਵਾਜ ਮੁੜ ਸੰਗਤ ਸਮੇਤ ਮਾਤਾ ਹਰ ਕੌਰ ਦੇ ਘਰ ਚਲੇ ਗਏ। ਪਵਿੱਤਰ ਸਿੰਘ ਰੁੱਸ ਕੇ ਬਟਾਲੇ ਰਹਿੰਦੀ ਆਪਣੀ ਭੈਣ ਵਿਦਿਆ ਵੱਲ ਅਤੇ ਦਰਜ਼ੀ ਲਾਹੌਰ ਚਲਿਆ ਗਿਆ। ਅਗਲੇ ਦਿਨ ਲਾਹੌਰ ਵਾਪਸ ਜਾਣ ਲਗਿਆਂ ਪਵਿੱਤਰ ਸਿੰਘ ਦੀ ਮਾਤਾ ਇੰਦਰ ਕੌਰ ਕਹਿਣ ਲਗੀ-'ਪੁੱਤ ਜਾਂਦਿਆਂ-ਜਾਂਦਿਆਂ ਮੈਂ ਸੰਤਾਂ ਨੂੰ ਮੱਥਾ ਜ਼ਰੂਰ ਟੇਕਣੈਂ।'

'ਮੈਂ ਉਥੇ ਬਿਲਕੁਲ ਨਹੀਂ ਜਾਣਾ।' ਪਵਿੱਤਰ ਸਿੰਘ ਔਖੇ ਹੋ ਕੇ ਜਵਾਬ ਦਿੱਤਾ।

'ਚੰਗਾ...ਤੂੰ ਬਾਹਰ ਬਹਿ ਜਾਂਵੀ। ਮੈਂ ਮੱਥਾ ਟੇਕ ਕੇ ਝੱਟਪਟ ਆ ਜਾਵਾਂਗੀ। ਫੇਰ 'ਟੇਸ਼ਨ ਨੂੰ ਚਲਾਂਗੇ।'

ਪਵਿੱਤਰ ਸਿੰਘ ਜੀ ਖੂਹੀ ਤੇ ਬੈਠ ਗਏ। ਆਪਣੀ ਮਾਤਾ ਨੂੰ ਡਾਕਟਰ ਸਾਹਿਬ ਦੇ ਘਰ, ਜਿਥੇ ਉਸ ਵੇਲੇ ਗ਼ਰੀਬ ਨਿਵਾਜ ਸੁਸ਼ੋਭਤ ਸਨ, ਜਾਣ ਦਿੱਤਾ। ਹਜ਼ੂਰ ਨੇ ਮਾਤਾ ਜੀ ਨੂੰ ਵੇਖਦਿਆਂ ਪੁਛਿਆ-'ਪਵਿੱਤਰ ਸਿੰਘ ਕਿੱਥੇ ਹੈ ?'

ਮਾਤਾ ਜੀ ਨੇ ਆਪਣੇ ਸੂਧੇ ਸੁਭਾਅ ਵਿਚ ਜਵਾਬ ਦਿੱਤਾ-'ਉਹ ਖੂਹੀ ਤੇ ਰੁੱਸਿਆ ਬੈਠਾ ਹੈ। ਅੰਦਰ ਨਹੀਂ ਆਉਂਦਾ।'

ਆਪ ਜੀ ਨੇ ਭੜੂਥਾ ਵਾਲੇ ਮਸਤਾਨੇ ਨੂੰ ਪਵਿੱਤਰ ਸਿੰਘ ਨੂੰ ਲਿਆਉਣ ਲਈ ਇਸ਼ਾਰਾ ਕੀਤਾ। ਭੜੂਥਾ ਵਾਲੇ ਮਸਤਾਨੇ ਜਾ ਕੇ ਨਾਂ ਤਾਂ ਪਵਿੱਤਰ ਸਿੰਘ ਹੁਰਾਂ ਨੂੰ ਸੁਨੇਹਾ ਦਿੱਤਾ ਤੇ ਨਾ ਬੁਲਾਇਆ। ਚੁੱਪ ਚਾਪ ਮੰਢਿਆਂ ਤੇ ਚੁੱਕਕੇ ਪਉੜੀਆਂ ਚੜ੍ਹ ਕੇ ਪਵਿੱਤਰ ਸਿੰਘ ਜੀ ਨੂੰ

ਹਜ਼ੂਰ ਅਗੇ ਜਾ ਰੱਖਿਆ। ਅਗੋਂ ਹਜ਼ੂਰ ਕੀਰਤਨ ਕਰ ਰਹੇ ਸਨ। ਸ਼ਬਦ ਸੀ-'ਪਿਤਾ ਮੇਰੋ ਬਡੋ ਧੰਨੀ ਅੰਗਮਾ...।'

ਸ਼ਬਦ ਪੜ੍ਹਦਿਆਂ-ਪੜ੍ਹਦਿਆਂ ਆਪ ਨੇ ਪਵਿੱਤਰ ਸਿੰਘ ਹੁਰਾਂ ਨੂੰ ਤਬਲੇ ਤੇ ਸੰਗਤ ਕਰਨ ਲਈ ਇਸ਼ਾਰਾ ਕੀਤਾ। ਉਹ ਵਜਾਉਣ ਤੇ ਲਗ ਪਏ ਪਰ ਦਿਲ ਵਿਚ ਆਖਣ-'ਤੁਸੀਂ ਧੰਨੀ ਕਿਧਰੋਂ ਹੋ ਗਏ? ਰਾਤ ਤੋ ਕਿਰਾਏ ਜੋਗੇ ਪੈਸੇ ਵੀ ਨਹੀਂ ਨਿਕਲੇ।'

ਭੋਗ ਪਾ ਕੇ ਹਜ਼ੂਰ ਗੁਸਲਖਾਨੇ ਵੱਲ ਗਏ ਮੌਕਾ ਵੇਖ ਕੇ ਪਵਿੱਤਰ ਸਿੰਘ ਜੀ ਮਾਤਾ ਨਾਲ ਸਟੇਸ਼ਨ ਪਹੁੰਚ ਕੇ ਰਾਮਗੜ੍ਹ ਲਈ ਸਵਾਰ ਹੋ ਗਏ।

ਘਰ ਵਿਚ ਸਭ ਬੜੇ ਉਦਾਸ। ਕਿਸੇ ਨੂੰ ਨਾ ਅੰਦਰ ਚੈਨ ਪੈਂਦੀ, ਸੀ ਨਾ ਬਾਹਰ ਜੀਅ ਲਗਦਾ ਸੀ। ਪਵਿੱਤਰ ਸਿੰਘ ਹੁਰਾਂ ਘਰ ਪਹੁੰਚ ਕੇ ਆਪਣੇ ਨਾਲ ਹੋਇਆ ਬੀਤੀਆ ਸਾਰਾ ਪ੍ਰਸੰਗ ਆਪਣੇ ਪਿਤਾ ਨੂੰ ਸੁਣਾ ਦਿੱਤਾ। ਸੁਣ ਕੇ ਬਾਬਾ ਖਜ਼ਾਨ ਸਿੰਘ ਜੀ ਬੜੇ ਨਿਆਸਰੇ ਹੋ ਗਏ ਤੇ ਬੜੇ ਟੁੱਟੇ ਦਿਲ ਨਾਲ ਉਨ੍ਹਾਂ ਰਾਗੀ ਪੂਰਨ ਸਿੰਘ ਨੂੰ ਕੀਰਤਨ ਲਈ ਘਰ ਸੱਦ ਲਿਆ। ਸਭ ਨੂੰ ਯਕੀਨ ਹੋ ਗਿਆ ਸੀ ਕਿ ਹੁਣ ਮਹਾਰਾਜ ਜੀ ਨੇ ਆਉਣਾ ਨਹੀਂ। ਸਾਡੇ ਕੁ ਪੰਜ ਵਜੇ ਮੁਗਲਪੁਰੇ ਤੋਂ ਗੱਡੀ ਆਉਂਦੀ ਹੁੰਦੀ ਸੀ।। ਆਪਣੇ ਦਿਲ ਨੂੰ ਪਰਚਾਉਂਦਿਆਂ ਹੋਇਆ ਕਿ ਸ਼ਾਇਦ ਹਜ਼ੂਰ ਆ ਹੀ ਜਾਣ ਪਵਿੱਤਰ ਸਿੰਘ ਜੀ ਗੱਡੀ ਵੇਖਣ ਚਲੇ ਗਏ। ਅਗੋਂ ਹਜ਼ੂਰ ਸੱਚੀ-ਮੁੱਚੀ ਸੰਗਤ ਸਮੇਤ ਵਾਹੋਦਾਹੀ ਤੁਰੇ ਆਉਣ। ਪਵਿੱਤਰ ਸਿੰਘ ਹੁਰਾਂ ਭੱਜਕੇ ਜਾ ਮੱਥਾ ਟੇਕਿਆ ਪਰ ਗ਼ਰੀਬ ਨਿਵਾਜ ਉਪਰੋਂ ਦੀ ਟੱਪ ਕੇ ਨਿਕਲ ਗਏ। ਕਾਹਲੀ-ਕਾਹਲੀ ਕੀਰਤਨ ਅਸਥਾਨ ਤੇ ਪਹੁੰਚੇ ਤਾਂ ਉਥੇ ਪੂਰਨ ਸਿੰਘ ਰਾਗੀ ਸ਼ਬਦ ਪੜ੍ਹ ਰਹੇ ਸੀ "ਜਗਤ ਮੈਂ ਝੂਠੀ ਦੇਖੀ ਪ੍ਰੀਤ" ਤੇ ਖਜ਼ਾਨ ਸਿੰਘ ਹੁਰੀਂ ਤੇ ਬਾਕੀ ਸਰ ਵੈਰਾਗੀ ਹੋਏ ਹੋਏ ਸਨ। ਸ਼ਬਦ ਖਤਮ ਹੋਣ ਤੋਂ ਪਹਿਲਾਂ ਹੀ ਗ਼ਰੀਬ ਨਿਵਾਜ਼ ਜੀ ਘਰ ਦਹਲੀਜਾਂ ਵਿਚ ਪਹੁੰਚ ਖਲੋਤੇ ਅਤੇ ਸ਼ਬਦ ਸਤਿਕਾਰ ਵਿਚ ਪਰਨੇ ਨਾਲ ਮੱਥਾ ਟੇਕਣ ਮਗਰੋਂ ਆਪਣੇ ਲੱਗੇ ਹੋਏ ਆਸਣ ਉਪਰ ਜਾ ਬੈਠੇ। ਫਿਰ ਕੀਹਦੀ ਗੱਲ ਤੇ ਕੀਹਨੂੰ ਹੋਸ਼। ਸ਼ਬਦ ਵਿਚ ਹੀ ਸਾਰਾ ਪ੍ਰਵਾਰ ਮਸਤਾਨਾ ਹੋ ਗਿਆ।

41-42 ਦਿਨ ਗ਼ਰੀਬ ਨਿਵਾਜ ਸੰਗਤ ਸਮੇਤ ਉਥੇ ਰਹੇ। ਦੀਵਾਨ ਸੱਜਿਆ ਕਰਨ। ਕਿੱਧਰੇ ਲੰਗਰ ਹੋਵੇ ਤੇ ਕਿਧਰੇ ਸ਼ਰਦਾਈਆਂ ਘੁਟਣ। ਐਸਾ ਮੇਲਾ ਬਣਿਆ ਕਿ ਕਿੱਸੇ ਨੂੰ ਹੱਟੀਆਂ ਦੀ ਹੋਸ਼ ਨਾ ਰਹੀ। ਹਜ਼ੂਰ ਲੰਗਰ ਦੀਆਂ ਰਸਦਾਂ ਦਾ ਵੀ ਇੰਤਜ਼ਾਮ ਆਪ ਕਰਦੇ ਫਿਰਨ। ਰਾਮਗੜ੍ਹ ਜੇ ਕੋਈ ਚਰਣ ਪਾਉਣ ਜਾ ਲੰਗਰ ਲਈ ਬੇਨਤੀ ਕਰਦਾ ਤਾਂ ਆਪ ਫਰਮਾਉਂਦੇ-"ਅਸੀਂ ਪ੍ਰੇਮ ਵਿਚ ਬੱਝੇ ਇਥੋਂ ਨਿਕਲ ਨਹੀਂ ਸਕਦੇ। ਤੁਸੀਂ ਸੁੱਕੀ ਰਸੱਦ ਏਥੇ ਹੀ ਲੈ ਆਵੋ। ਤੁਹਾਡਾ ਲੰਗਰ ਹੋ ਜਾਵੇਗਾ।"

ਇੰਨਾਂ ਦਿਨਾਂ ਵਿਚ ਹੀ ਬਾਬੇ ਹੁਰਾਂ ਦੀ ਲੜਕੀ ਸਵਰਨ ਕੌਰ ਦਾ ਵਿਆਹ ਆ ਗਿਆ ਪਰ ਘਰ ਦੇ ਏਸ ਗਲੋਂ ਵੀ ਬੇਖਬਰ ਰਹੇ। ਵਿਆਹ ਵਾਲੇ ਦਿਨ ਜੰਝ ਰਾਮਗੜ੍ਹ ਪਹੁੰਚ ਗਈ ਪਰੰਤੂ ਘਰੋਂ ਕੋਈ ਅਗਵਾਨੀ ਲਈ ਨਾ ਬਹੁੜਿਆਂ। ਮਾਤਾਂ ਇੰਦਰ ਕੌਰ, ਜੋ ਉਸ ਵੇਲੇ ਘੱਟ ਮਸਤ ਸਨ, ਮਹਾਰਾਜ ਜੀ ਨੂੰ ਕਹਿਣ ਲਗੇ-'ਗ਼ਰੀਬ ਨਿਵਾਜ਼...ਅਜ ਬੀਬੀ

ਦਾ ਵਿਆਹ ਹੈ ਅਤੇ ਜੰਞ ਬਾਹਰ ਆਈ ਹੋਣੀ ਹੈ। ਸਾਨੂੰ ਸਮਝ ਨਹੀਂ ਲਗਦੀ ਕਿ ਇਹ ਕਾਰਜ ਕਿਸ ਤਰ੍ਹਾਂ ਸਿਰੇ ਚੜ੍ਹੇਗਾ।"

ਬਚਨ ਸੁਣਦਿਆਂ ਸਾਰ ਹਜ਼ੂਰ ਗਲੇ ਵਿਚ ਫੌਲਕੀ ਪਾ ਕੇ ਜੰਞ ਨੂੰ ਆਪ ਲੈਣ ਚਲੇ ਗਏ ਅਤੇ ਸਾਰਾ ਕਾਰਜ ਆਪਣੀ ਦੇਖ-ਰੇਖ ਵਿਚ ਸੰਪੂਰਨ ਕਰਾਉਣ ਲਗੇ। ਸੰਤ ਮੁਨਸ਼ਾ ਸਿੰਘ ਹੁਰਾਂ ਵਿਆਹ ਕੀਤਾ। ਜਿਸ ਬੀਬੀ ਦਾ ਵਿਆਹ ਸੀ, ਉਹ ਵਿਆਹ ਤੋਂ ਇਕ ਦਿਨ ਪਹਿਲਾਂ ਮਸਤਾਨੀ ਹੋਈ ਕੋਠਿਓਂ ਭੁੰਞੇ ਡਿੱਗ ਪਈ ਸੀ ਪਰ ਹੈਰਾਨੀ ਇਹ ਬਣੀ ਰਹੀ ਕਿ ਉਸ ਨੂੰ ਕਿੱਧਰੇ ਵੀ ਸੱਟਨਾ ਵੱਜੀ। ਬੜੀਆਂ ਖੁਸ਼ੀਆਂ ਵਿਚ ਵਿਆਹ ਸੰਪੂਰਨ ਹੋ ਗਿਆ।

ਬਾਬਾ ਜੀ ਦੀਆਂ ਹੱਟੀਆਂ ਤੇ ਕਿਸੇ ਦੇ ਨਾ ਬਹਿਣ ਕਰਕੇ ਗਾਹਕੀ ਖ਼ਤਮ ਹੋ ਚੁੱਕੀ ਸੀ। ਮਸਤਾਨਿਆਂ-ਦੀਵਾਨਿਆਂ ਜਦੋਂ ਜੀ ਕਰਨਾ ਹੱਟੀਆਂ ਤੇ ਜਾਣਾ ਤੇ ਜੋ ਜੀ ਆਉਣਾ ਚੁੱਕ ਲੈਣਾ। ਹੌਲੀ ਹੌਲੀ ਸੰਗਤ ਦੇ ਲੰਗਰ ਪਾਣੀ ਲਈ ਹੱਟੀਆਂ ਦਾ ਸਮਾਨ ਵਿਕਣਾ ਸ਼ੁਰੂ ਹੋ ਗਿਆ। ਅਖ਼ੀਰ ਜਦੋਂ ਕੁਝ ਬਾਕੀ ਨਾ ਰਿਹਾ ਤਾਂ ਬਾਬਾ ਜੀ ਨੇ ਮਕਾਨ ਗਹਿਣੇ ਰੱਖ ਦਿੱਤਾ ਅਤੇ ਗੱਲੇ ਦੀਆਂ ਚਾਬੀਆਂ ਗ਼ਰੀਬ ਨਿਵਾਜ ਅੱਗੇ ਮੱਥਾ ਟੇਕ ਦਿੱਤੀਆਂ। ਆਪ ਬੜੇ ਹੀ ਪ੍ਰਸੰਨ ਹੋਏ ਤੇ ਅਤਿਅੰਤ ਖ਼ੁਸ਼ੀ ਵਿਚ ਰਸਨਾ ਤੋਂ ਸ਼ਬਦ ਉਚਾਰਿਆ—'ਖੋਲ੍ਹ ਡਿੱਠਾ ਖ਼ਜ਼ਾਨਾ ਪਿਓ-ਦਾਦੇ ਦਾ...।'

ਇਕ ਦਿਨ ਬੜੀ ਖ਼ੁਸ਼ੀ ਵਿਚ ਬਾਬਾ ਜੀ ਨੂੰ ਆਪ ਕਹਿਣ ਲਗੇ—'ਕੁੱਝ ਮੰਗ ਲਓ।'

ਅਧੀਨਗੀ ਨਾਲ ਬਾਬਾ ਜੀ ਹੱਥ ਜੋੜ ਕੇ ਬੋਲੇ—'ਜੇਕਰ ਦੇਣਾ ਹੈ ਤਾਂ ਇਹੀ ਵਰ ਦਿਓ ਕਿ ਮੇਰੇ ਸਾਰੇ ਪ੍ਰਵਾਰ ਵਿਚੋਂ ਕੋਈ ਨਾ ਆਪ ਦੀਆਂ ਮਿਹਰਾਂ ਤੇ ਬਖ਼ਸ਼ੀਸ਼ਾਂ ਤੋਂ ਵਾਂਝਾ ਰਹਿ ਜਾਵੇ। ਆਪ ਦੇ ਨਾਲ ਬਣੀ ਇਹ ਸਾਂਝ ਸਦਾ ਸਦਾ ਬਣੀ ਰਹੇ।'

ਦਿਆਲ ਹੋ ਕੇ ਹਜ਼ੂਰ ਫ਼ਰਮਾਇਆ—ਐਸਾ ਹੀ ਹੋਵੇਗਾ...ਐਸਾ ਹੀ ਹੋਵੇਗਾ।'

ਨੇੜੇ ਹੀ ਬਾਬੇ ਹੁਰਾਂ ਦੇ ਮਾਤਾ ਜੀ ਬੈਠੇ ਸਨ। ਉਨ੍ਹਾਂ ਬੇਨਤੀ ਕੀਤੀ—'ਸੰਤ ਜੀ—ਮੇਰੇ ਪੁੱਤਰ ਤੇ ਕਰਜ਼ਾ ਬੜਾ ਚੜ੍ਹਿਐ, ਸਭ ਲਾਹ ਦਿਓ।'

ਸਾਹਿਬਾਂ ਕੋਲ ਦਿੱਤਾ—'ਬੇਬੇ ਜੀ...ਜ਼ਰੂਰ ਲਾਹਵਾਂਗੇ...ਜੇ ਨਾ ਲਾਹੀਏ ਤਾਂ ਸਾਨੂੰ ਸੰਤ ਨਾ ਜਾਣਿਓਂ।'

ਐਸੇ ਅਨੇਕਾਂ—ਅਨੇਕਾਂ ਕੌਤਕ ਕਰਦਿਆਂ, ਕੀਰਤਨ-ਦੀਵਾਨ ਅਤੇ ਨਾਮ ਬਾਣੀ ਦਾ ਅੰਮ੍ਰਿਤ ਵਰਸਾਉਂਦਿਆਂ ਬਿਆਲੀ ਦਿਨ ਲੰਘ ਗਏ। ਗਰੀਬ ਨਿਵਾਜ ਜੀ ਦੀ ਜਾਣ ਦੀ ਕੋਈ ਬਿੱਧ ਬਣਦੀ ਹੀ ਨਹੀਂ ਸੀ। ਇਕ ਦਿਨ ਭੈਣ ਪਿਆਰੀ ਹੁਰੀਂ ਬੜੇ ਮਸਤ ਰੰਗ ਵਿਚ ਰਾਮਗੜ੍ਹ ਪਹੁੰਚ ਗਏ। ਆਉਂਦਿਆਂ ਸਾਰ ਹਜ਼ੂਰ ਨੂੰ ਗੁੱਸੇ ਵਿਚ ਆਖਣ ਲਗੇ—'ਤੁਸੀਂ ਕੀ ਕਰਦੇ ਹੋ ? ਬਣਦੇ ਸੰਤ ਹੋ ਤੇ ਡੇਰੇ ਆਣ ਕੇ ਗ੍ਰਿਹਸਥੀਆਂ ਦੇ ਘਰ

ਲਾਏ ਨੇ ? ਮੈਂ ਇਹ ਕੰਮ ਨਹੀਂ ਹੋਣ ਦੇਣਾ। ਤੁਰੋ ਏਥੋਂ ...ਸੁਣਦੇ ਓ...? ਮੈਂ ਤੁਹਾਨੂੰ ਇਕ ਮਿੰਟ ਵੀ ਹੋਰ ਏਥੇ ਨਹੀਂ ਖਲੋਣ ਦੇਣਾ।...ਮੈਂ ਕੀ ਆਖਦੀ ਹਾਂ...? ਚਲ......' ਤੇ ਝੱਟਪਟ ਆਪ ਦੀ ਤਿਆਰੀ ਹੋਣ ਲਗੀ।

ਵਿਛੜਨ ਦੇ ਦੁਖ ਨੂੰ ਸਾਰੇ ਪ੍ਰਵਾਰ ਨੂੰ ਹਾਲੋਂ ਬੇਹਾਲ ਕਰ ਦਿੱਤਾ। ਕਿਸੇ ਦੇ ਅਥਰੂ ਡਿੱਗਣ ਤੇ ਕਿਸੇ ਦੀਆਂ ਭੁੱਬਾਂ ਨਿਕਲਣ। ਵੱਡੀ ਸੜਕ ਤੇ ਟਾਂਗਾ ਆ ਗਿਆ। ਆਪ ਟਾਂਗੇ ਤੇ ਸਵਾਰ ਹੋ ਗਏ। ਵਿਯੋਗ ਵਿਚ ਤੜਫਦੇ ਪ੍ਰਵਾਰ ਨੇ ਟਾਂਗੇ ਨੂੰ ਘੇਰ ਲਿਆ। ਭੈਣ ਹੁਰੀ ਤੇ ਗੜ੍ਹਵਾਈ ਘਰਦਿਆਂ ਦੀ ਹਾਲਤ ਵੇਖ ਵੇਖ ਹੱਸਣ ਪਰ ਹਜ਼ੂਰ ਚੁੱਪ। ਲੋਕ ਇੱਕਠੇ ਹੋਣੇ ਸ਼ੁਰੂ ਹੋ ਗਏ ਕਿ ਪਤਾ ਨਹੀਂ ਕੀ ਭਾਣਾ ਵਰਤ ਗਿਆ ਹੈ। ਜਿਸ ਵੇਲੇ ਟਾਂਗਾ ਤੁਰਿਆ-ਸਾਰਾ ਪ੍ਰਵਾਰ ਮਗਰੋ ਮਗਰ ਭੱਜ ਤੁਰਿਆਂ। ਟਾਂਗੇ ਦੀ ਤੇਜ ਚਾਲ ਨੇ ਸਭਨੂੰ ਪਿੱਛੇ ਛੱਡ ਦਿੱਤਾ ਪਰ ਪਵਿੱਤਰ ਸਿੰਘ ਜੀ ਟਾਂਗੇ ਨੂੰ ਫੜੀ ਨਾਲੋਂ ਨਾਲ ਭੱਜਦੇ ਹੋਏ ਮੀਲ ਦੂਰ ਨਹਿਰ ਦੇ ਪੁਲ ਤੇ ਪਹੁੰਚ ਗਏ। ਜਦੋਂ ਸੜਕ ਮਾਡਲ ਟਾਊਨ ਮੁੜਨ ਲਗੀ ਤਾਂ ਭੈਣ ਹੁਰੀ ਹਜ਼ੂਰ ਨੂੰ ਕਹਿਣ ਲਗੇ-"ਵੇਖੋਂ ਨਾ ਥੱਕ ਗਿਆ ਹੋਵੇਗਾ...ਟਾਂਗਾ ਖਲ੍ਹਾਰ ਕੇ ਬਿਠਾ ਲਈਏ...?

ਟਾਂਗਾ ਖੜਾ ਕਰਕੇ ਪਵਿੱਤਰ ਸਿੰਘ ਜੀ ਨੂੰ ਉੱਤੇ ਬਿਠਾ ਕੇ ਸਭ ਜਣੇ ਮਾਡਲ ਟਾਊਨ ਸਿਰਾਂ ਵਾਲਿਆਂ ਦੀ ਕੋਠੀ ਪੁੱਜ ਗਏ। ਉਥੇ ਅਗਲੇ ਦਿਨ ਗਰੀਬ ਨਿਵਾਜ ਜੀ ਖੁਦ ਆਪਣੀ ਗੋਦੀ ਵਿਚ ਪਵਿੱਤਰ ਸਿੰਘ ਹੁਰਾਂ ਨੂੰ ਬਹਾਲ ਦੇ ਦਿਲ-ਰੁਬਾਬ ਉੱਤੇ ਰਾਗ ਸਾਰੰਗ ਸਿਖਾਇਆ, ਜਿਸ ਤੋਂ ਉਨ੍ਹਾਂ ਨੂੰ ਰਾਗ-ਵਿਦਿਆ ਦਾ ਗੁਣ ਪ੍ਰਾਪਤ ਹੋਇਆ।

ਇਕ ਦਿਨ ਮਿਹਰਾਂ ਦੇ ਸਾਂਈ ਅਚਾਨਕ ਕਿਧਰੇ ਚਰਣ ਪਾਉਣ ਗਏ। ਰਾਹ ਵਿਚ ਬਾਬੇ ਖਜ਼ਾਨ ਸਿੰਘ ਹੁਰਾਂ ਦੀ ਦੁਕਾਨ ਆਈ। ਬਾਬਾ ਜੀ ਦੇ ਮੱਥਾ ਟੇਕਣ ਉਪਰੰਤ ਹਜ਼ੂਰ ਉਨ੍ਹਾਂ ਨੂੰ ਕਹਿਣ ਲਗੇ-"ਆਓ ਚਲੀਏ...।"

ਬਾਬੇ ਹੁਰਾਂ ਜਵਾਬ ਦਿੱਤਾ-"ਹੁਣ ਸਾਡਾ ਦੁਕਾਨ ਵੱਲ ਧਿਆਨ ਹੋ ਗਿਆ ਹੈ। ਅਸੀਂ ਨਹੀਂ ਜਾਣਾ।"

ਗਰੀਬ ਨਿਵਾਜ ਮੁੜ ਕੇ ਉਨ੍ਹਾਂ ਨੂੰ ਖਿੱਚ ਕੇ ਥੜਿਉਂ ਥੱਲੇ ਉਤਾਰਦਿਆਂ ਫਰਮਾਇਆ-"ਆਓ ਤੁਹਾਨੂੰ ਕੁੱਝ ਦਈਏ।"

ਨਾਲ ਤੁਰਦੇ-ਤੁਰਦੇ ਹੀ ਬਾਬਾ ਜੀ ਬੜੇ ਮਸਤਾਨੇ ਹੋ ਗਏ। ਰੰਗ ਵਿੱਚ ਉਹ ਇਕ ਅੱਖ ਵਿਚੋਂ ਪਹਿਲੀ ਪਾਤਸ਼ਾਹੀ ਦਾ ਦਰਸ਼ਨ ਕਰਨ ਤੇ ਦੂਜੀ ਵਿਚੋਂ ਉਨ੍ਹਾਂ ਨੂੰ ਹਜ਼ੂਰ ਦੀ ਝਿਲਮਿਲ ਕਰਦੀ ਸੂਰਤ ਦਿੱਸੇ। ਨਿਯੁਕਤ ਕੋਠੀ ਵਿਚ ਪਹੁੰਚ ਕੇ ਭੀ ਉਨ੍ਹਾਂ ਨੂੰ ਕੋਈ ਹੋਸ਼ ਨਾ ਰਹੀ। ਇਕ ਮਾਈ, ਜੋ ਬੜੀ ਕਮਾਈ ਵਾਲੀ ਜਾਪਦੀ ਸੀ, ਕੋਠੀ ਹਜ਼ੂਰ ਦੇ ਦਰਸ਼ਨਾਂ ਨੂੰ ਆਈ। ਸੰਗਤ ਵਿਚੋਂ ਕਿਸੇ ਸਰੀਰ ਨੇ ਉਸ ਮਾਈ ਦਾ ਧਿਆਨ ਬਾਬਾ ਜੀ ਵੱਲ ਦਵਾਉਂਦਿਆ ਆਖਿਆ-"ਔਹ ਵੀ ਸੰਤ ਨੇ...।"

ਉਸ ਮਾਈ ਦਾ ਉੱਚੀ ਬੋਲਾ ਨਿਕਲਿਆ-ਇਹ ਗੁਰੂ ਕਾ ਲਾਲ...।"

ਇਕ ਦਿਨ ਰਾਮਗੜ੍ਹ ਖੁਸ਼ਹਾਲ ਸਿੰਘ ਹੁਰਾਂ ਦੇ ਘਰ ਅਖੰਡ ਪਾਠ ਦਾ ਭੋਗ ਪੈਣਾ ਸੀ। ਉਥੇ ਬਾਬਾ ਗਹਿਣਾ ਜੀ ਨੇ ਤਿੰਨ ਵਡੀਆਂ ਬੋਰੀਆਂ ਬਦਾਮ ਕੱਢ ਕੱਢ ਕੇ ਖਾਲੀ ਕਰ ਦਿੱਤੀਆਂ। ਅਜੇ ਉਹ ਬਦਾਮਾਂ ਦੇ ਦੁਆਲੇ ਹੀ ਬੈਠੇ ਸਨ ਕਿ ਹਜ਼ੂਰ ਉਥੇ ਪਹੁੰਚ ਗਏ ਤੇ ਛਿਲੜਾ ਦੇ ਢੇਰ ਨੂੰ ਵੇਖ ਕੇ ਕਹਿਣ ਲਗੇ-"ਕਿਸੇ ਕਿਸੇ ਬਦਾਮ ਵਿਚ ਗਿਰੀ ਰਹਿਣ ਦਿਆ ਕਰੋ। ਗਿਰੀਆਂ ਦੀ ਖਾਤਰ ਬੱਚੇ ਛਿਲੱੜਾ ਫੋਲਦੇ ਨੇ ਤੇ ਜੇਕਰ ਲਭ ਜਾਵੇ ਤਾਂ ਬੜੇ ਖੁਸ਼ ਹੋ ਜਾਂਦੇ ਨੇ...।"

ਰਾਮਗੜ੍ਹ ਦੇ ਹੀ ਇਕ ਹੋਰ ਆਪਦੇ ਬੜੇ ਪ੍ਰੀਤਵਾਨ ਤੇ ਸ਼ਰਧਾਲੂ ਅਰੋੜੇ ਸਿੱਖ ਗੁਰਮੁਖ ਸਿੰਘ ਜੀ, ਬਜਾਜ਼ੀ ਦੀ ਹੱਟੀ ਕਰਦੇ ਸਨ। ਉਹ ਬੜੇ ਸੰਗੀਤ ਪ੍ਰੇਮੀ ਤੇ ਕੀਰਤਨ ਦੇ ਰਸੀਏ ਸਨ। ਸਾਰੇ ਪ੍ਰਵਾਰ ਸਮੇਤ ਉਨ੍ਹਾਂ ਅਮ੍ਰਿਤ ਵੇਲੇ ਰੋਜ਼ ਘਰ ਕੀਰਤਨ ਬੜੇ ਉਦਮ ਨਾਲ ਕਰਨਾ ਅਤੇ ਹਰ ਵੇਲੇ ਸਾਧ-ਸੰਗਤ ਦੀ ਸੇਵਾ ਵਿਚ ਤਤਪਰ ਰਹਿਣਾ। ਇਕ ਦੋ ਸਾਧ ਉਨ੍ਹਾਂ ਦੇ ਘਰ ਹਰ ਵਕਤ ਟਿੱਕੇ ਹੁੰਦੇ ਪਰ ਜ਼ਿਆਦਾ ਮੇਲ ਉਹ ਸੰਗੀਤ ਪ੍ਰੇਮੀਆਂ ਨਾਲ ਰੱਖਦੇ। ਭਾਈ ਸੰਤੋਖ ਸਿੰਘ, ਦੀਸ਼ਰ ਸਿੰਘ ਰਾੜੇਵਾਲੇ ਅਕਸਰ ਉਨ੍ਹਾਂ ਕੋਲ ਠਹਿਰਦੇ ਅਤੇ ਗੁਰਦਵਾਰਿਆਂ ਵਿਚ ਕੀਰਤਨ ਦੇ ਪ੍ਰੋਗਰਾਮ ਦੇਂਦੇ। ਦਲੀਪ ਸਿੰਘ ਜੀ ਜੋ ਕਿ ਬੜੇ ਅੱਤੇ ਗਵਈਏ ਅਤੇ ਦਮੇ ਦੇ ਮਰੀਜ਼ ਸਨ, ਅਕਸਰ ਬੜੇ ਮਸਤ ਹੋ ਕੇ-"ਤੁਮ ਚੰਦਨ ਹਮ ਰਿੰਡ ਬਾਪ ਹੈ...ਸ਼ਬਦ ਪੜ੍ਹਿਆ ਕਰਦੇ ਸਨ ਅਕਸਰ ਗੁਰਮੁਖ ਸਿੰਘ ਹੁਰਾਂ ਨਾਲ ਹੀ ਰਹਿੰਦੇ। ਮਗਰੋਂ ਸੰਤ ਗੁਰਦੀਪ ਸਿੰਘ ਹੁਰਾਂ ਦਾ ਭੀ ਬੜਾ ਡੇਰਾ ਲਗਣ ਲਗਾ। ਹਜ਼ੂਰ ਕਈ ਵਾਰ ਗੁਰਮੁੱਖ ਸਿੰਘ ਜੀ ਦੇ ਘਰ ਚਰਣ ਪਾਉਣ ਜਾਂਦੇ।

ਦੇਸ਼ਾਂ-ਪ੍ਰਦੇਸ਼ਾਂ ਵਿਚ ਮਸ਼ਹੂਰ, ਬੜੇ ਪ੍ਰਤਾਪੀ ਤੇ ਆਪਦੇ ਅਨਿੰਨ ਭਗਤ ਗੁਰਦੀਪ ਸਿੰਘ ਜੀ ਕੀਰਤਨ ਸਦਕਾ ਆਪਦੇ ਬੜੇ ਮੰਜ਼ੂਰੇ ਨਜ਼ਰ ਸਨ। ਆਪਦੀ ਰੂਹਾਨੀ ਸ਼ਖਸੀਅਤ ਨੇ ਪਹਿਲਾਂ ਉਨ੍ਹਾਂ ਦੇ ਵੱਡੇ ਭਾਈ ਦੇ ਦਿਲ ਨੂੰ ਟੁੰਬਿਆ ਤੇ ਫੇਰ ਗੁਰਦੀਪ ਸਿੰਘ ਹੁਰਾਂ ਦੇ ਦਿਲ ਉਤੇ ਕਬਜ਼ਾ ਕਰ ਲਿਆ। ਸਿਖ ਸਜਨ ਮਗਰੋਂ ਉਹ ਜਿਥੇ ਵੀ ਰਹੇ ਆਪ ਦੀ ਨਿਰਾਲੀ ਸੂਰਤ ਉਨ੍ਹਾਂ ਨੂੰ ਹਰ ਵੇਲੇ ਮਸਤ ਰਖਦੀ ਤੇ ਜਦੋਂ ਕਦੇ ਉਹ ਲਾਹੌਰ ਆਉਂਦੇ ਆਪ ਦੇ ਦਰਸ਼ਨ ਕਰਨ ਪੁਜ ਜਾਂਦੇ। ਕੀਰਤਨ ਉੱਤੇ ਖੁਸ਼ ਹੋ ਕੇ ਆਪ ਉਨ੍ਹਾਂ ਨੂੰ ਬੜੀਆਂ ਬਖਸ਼ੀਸ਼ਾਂ ਨਾਲ ਨਿਵਾਜਦੇ ਰਹੇ।

ਗੁਰਮਖ ਸਿੰਘ ਜੀ ਤੂੱਲੀ, ਦੇਸ਼ ਪ੍ਰਦੇਸ ਘੁੰਮ-ਘੁੰਮਾ ਕੇ ਲਾਹੌਰ ਨਿਵਾਸੀ ਬਣ ਗਏ ਅਰ ਭੱਠਿਆ ਦਾ ਕੰਮ ਸ਼ੁਰੂ ਕਰ ਦਿੱਤਾ। ਇਕ ਦਿਨ ਅਮਰੀਕ ਸਿੰਘ ਜੀ (ਜੋ ਬਾਲਟੀ ਵਜਾ ਕੇ ਕੀਰਤਨ ਕਰਦੇ ਹੁੰਦੇ ਸਨ) ਉਨ੍ਹਾਂ ਨੂੰ ਮਿਲੇ ਤੇ ਕਹਿਣ ਲਗੇ-"ਅਸਾਂ ਤੁਹਾਨੂੰ ਮੁਰਾਰੀ ਦੇ ਦਰਸ਼ਨ ਕਰਾਨੇ ਨੇ...।"

ਗੁਰਮੁਖ ਸਿੰਘ ਜੀ ਅਮਰੀਕ ਸਿੰਘ ਹੁਰਾਂ ਦੇ ਬਚਨ ਦਾ ਕੋਈ ਜਵਾਬ ਨਾ ਦੇ ਸਕੇ। ਬਸ ਚੁੱਪ ਹਜ਼ੂਰ ਦੀਆਂ ਸਿਫਤਾਂ ਸੁਣਦੇ ਰਹੇ। ਥੋੜੇ ਦਿਨਾਂ ਮਗਰੋਂ ਉਨ੍ਹਾਂ ਦੀ ਭਤੀਜੀ ਬੀਬੀ ਪ੍ਰੀਤਮ ਕੋਰ ਦਾ ਵਿਆਹ ਦੀਨ ਦਇਆਲ ਜੀ ਦੀ ਭਣੇਵੀਂ ਬੀਬੀ ਗੋਰਾਂ ਦੇ ਸਪੁਤ੍ਰ

ਗੁਰਦਿਆਲ ਸਿੰਘ ਹੁਰਾਂ ਨਾਲ ਹੋ ਗਿਆ। ਭਣੇਵੀਂ ਗੌਰਾਂ ਨੇ ਆਪਣੇ ਮਾਤਾ ਜੀ ਪਾਸੋਂ ਆਪਦੀ ਮਸਤੀ ਦੇ ਅੱਖੀ ਵੇਖੇ ਬਿਆਨ ਸੁਣੇ ਸਨ, ਇਸ ਕਰਕੇ ਉਹ ਆਪ ਨੂੰ ਪ੍ਰਮੇਸਰ ਹੀ ਜਾਣਦੇ ਸਨ । ਵਿਆਹ ਮਗਰੋਂ ਬੀਬੀ ਪ੍ਰੀਤਮ ਦੇ ਭਾਗ ਜਾਗੇ। ਆਪ ਦਾ ਅਮੁੱਲ ਦਰਸ਼ਨ ਕਰਕੇ ਉਹ ਬੜੀ ਪ੍ਰਭਾਵਿਤ ਹੋਈ। ਜਦੋਂ ਸ੍ਰੀ ਅਮ੍ਰਿਤਸਰੋਂ ਆਪਣੇ ਫੁਫੜ ਗੁਰਮੁਖ ਸਿੰਘ ਜੀ ਕੋਲ ਲਾਹੌਰ ਪੁੱਜੀ ਤਾਂ ਬੀਬੀ ਹੁਰਾਂ ਦੇ ਮੂੰਹੋਂ ਆਪ-ਮੁਹਾਰੇ ਗ਼ਰੀਬ ਨਿਵਾਜ਼ ਦੀਆਂ ਸਿਫਤਾਂ ਹੋਣ ਲਗੀਆਂ। ਗੁਰਮੁਖ ਸਿੰਘ ਹੁਰਾਂ ਦਰਸ਼ਨਾਂ ਲਈ ਉਤਾਵਲੇ ਹੋ ਕੇ ਬੜੇ ਤਰਲੇ ਨਾਲ ਬੀਬੀ ਪ੍ਰੀਤਮ ਨੂੰ ਕਿਹਾ-"ਪੁੱਤਰ...ਜਦੋਂ ਹੁਣ ਮਹਾਰਾਜ ਤੁਹਾਡੇ ਘਰ ਚਰਣ ਪਾਉਣ ਤਾਂ ਸਾਡੇ ਨਿਮਾਣਿਆਂ ਦੇ ਦਰਸ਼ਨਾਂ ਲਈ ਵੀ ਅਰਜ਼ ਕਰਨੀ।"

ਬੀਬੀ ਹੁਰੀਂ ਕੁੱਝ ਦਿਨ ਲਾਹੌਰ ਠਹਿਰ ਕੇ ਸ੍ਰੀ ਅਮ੍ਰਿਤਸਰ ਚਲੇ ਗਏ। ਗਮਨ ਕਰਦੇ ਕਰਦੇ ਇਕ ਦਿਨ ਸਾਹਿਬਾਂ ਆ ਬੀਬੀ ਗੌਰਾਂ ਦੇ ਘਰ ਡੇਰਾ ਲਾਇਆ। ਬੀਬੀ ਪ੍ਰੀਤਮ ਨੇ ਮੌਕਾ ਵੇਖ ਕੇ ਆਪਣੇ ਫੁਫੜ ਜੀ ਲਈ ਅਰਜ਼ ਕੀਤੀ, ਜੋ ਮੰਜ਼ੂਰ ਹੋ ਗਈ। ਥੋੜੇ ਦਿਨਾਂ ਬਾਅਦ ਮੁਨਸ਼ਾ ਸਿੰਘ ਜੀ, ਸੰਧਾਵਾਲੀਏ ਗਿਆਨ ਸਿੰਘ ਜੀ ਅਤੇ ਤਾਰ ਬਾਬੂ ਤਾਰਾ ਸਿੰਘ ਲਾਹੌਰ ਪਹੁੰਚੇ। ਗੁਰਮੁੱਖ ਸਿੰਘ ਹੁਰਾਂ ਇਹ ਸੁਣਿਆ ਤਾਂ ਸਾਧਾਂ ਦੇ ਦਰਸ਼ਨ ਤੇ ਚਰਣ-ਧੂੜ ਦੀ ਰੀਝ ਉਨ੍ਹਾਂ ਨੂੰ ਸੰਤ ਮੁਨਸ਼ਾ ਸਿੰਘ ਆਦਿ ਕੋਲ ਖਿੱਚ ਕੇ ਲੈ ਗਈ। ਤਰਲੇ ਨਾਲ ਉਨ੍ਹਾਂ ਬੇਨਤੀ ਕੀਤੀ-"ਸਾਡਾ ਘਰ ਵੀ ਸੰਤਾਂ ਦੀ ਚਰਣ-ਧੂੜੀ ਲੋਚਦਾ ਹੈ। ਆਪ ਦਇਆ ਕਰੋ।"

ਤਿੰਨੇ ਸਾਧ ਗੁਰਮੁੱਖ ਸਿੰਘ ਹੁਰਾਂ ਦੇ ਅਸਥਾਨ ਵੱਲ ਤੁਰ ਪਏ। ਘਰ ਪਹੁੰਚ ਕੇ, ਉਨ੍ਹਾਂ ਦੀ ਮਹਿਮਾਨ ਨਿਵਾਜ਼ੀ ਦਾ ਆਨੰਦ ਮਾਣਦੇ ਹੋਏ, ਅੱਖੀ ਵੇਖੇ ਅਦਭੁਤ ਕੌਤਕਾਂ ਅਤੇ ਆਪ ਜੀ ਦੀ ਦਿਲ ਖਿਚਵੀਂ ਸਖਸੀਅਤ ਤੇ ਚਾਨਣ ਪਾਉਣ ਲਗੇ। ਦਰਸ਼ਨਾਂ ਦੀ ਸਿੱਕ ਪਹਿਲਾਂ ਹੀ ਗੁਰਮੁਖ ਸਿੰਘ ਹੁਰਾਂ ਨੂੰ ਲੱਗ ਚੁੱਕੀ ਸੀ। ਹੁਣ ਤਾਂ ਉਹ ਵੇਲਾ ਉਡੀਕਣ ਕਿ ਕਦੋਂ ਬੇਹਬਲ ਹਿਰਦੇ ਵਿਚ ਅਮ੍ਰਿਤ ਬੂੰਦ ਪਵੇਗੀ! ਅੰਦਰਲਾ ਠਰੇਗਾ ਤੇ ਸਾਡਾ ਜੀਉਣਾ ਸਫਲ ਹੋਵੇਗਾ!!

ਰਾਤ ਰਹਿਕੇ ਸਾਧਾਂ ਵਾਪਸੀ ਦੀ ਤਿਆਰੀ ਕਰ ਲਈ। ਇਹ ਵੇਖ ਕੇ ਗੁਰਮੁੱਖ ਸਿੰਘ ਹੁਰਾਂ ਹੱਥ ਜੋੜ ਕੇ ਬੇਨਤੀ ਕੀਤੀ-"ਸਾਡੇ ਵੱਡੇ ਭਾਗ ਜੁ ਆਪ ਦਾ ਦਰਸ਼ਨ ਹੋਇਆ। ਮੈਂ ਨਿਗੁਣਾ ਤੇ ਨਿਕਾਰਾਂ ਮਿਹਰਾਂ ਦੇ ਸਾਈਂ ਦਾ ਦਰਸ਼ਨ ਲੋਚਦਾ ਹਾਂ। ਆਪ ਸਾਡੇ ਉੱਪਰ ਕ੍ਰਿਪਾ ਕਰੋ ਤੇ ਸਾਨੂੰ ਭੀ ਸਾਹਿਬਾਂ ਦਾ ਦਰਸ਼ਨ ਕਰਵਾਓ।"

ਉਸ ਦਿਹਾੜੇ ਸ਼ਾਮੀ ਚਾਰ ਕੁ ਵਜੇ ਸੰਤ ਮੁਨਸ਼ਾ ਸਿੰਘ ਹੁਰਾਂ ਦੁਬਾਰਾ ਆ ਕੇ ਗੁਰਮੁੱਖ ਸਿੰਘ ਹੁਰਾਂ ਦੇ ਘਰ ਸੁਨੇਹਾ ਦਿੱਤਾ-"ਮਹਾਰਾਜ ਆਏ ਨੇ।"

ਅੱਖ ਝਪਕਦੇ ਪਲੰਘ ਉੱਤੇ ਆਪ ਜੀ ਦਾ ਆਸਣ ਲਗ ਗਿਆ ਅਰ ਝੱਟ ਹੀ ਸੰਗਤ

ਸਮੇਤ ਗ਼ਰੀਬ ਨਿਵਾਜ਼ ਜੀ ਪਧਾਰ ਗਏ। ਗੁਰਮੁੱਖ ਸਿੰਘ ਜੀ ਆਪ ਘਰ ਨਹੀਂ ਸਨ। ਹਜ਼ੂਰ ਦੇ ਆਗਮਨ ਦਾ ਸੁਨੇਹਾ ਸੁਣਿਆ ਤਾਂ ਭੱਜਦੇ ਭੱਜਦੇ ਘਰ ਪੁੱਜੇ ਅਰ ਚਰਣਾਂ ਤੇ ਢਹਿ ਪਏ। ਮਿਹਰ ਭਰੀ ਨਜ਼ਰ ਐਸੀ ਪਈ ਕਿ ਸਭ ਕਲੇਸ਼ ਮਿਟ ਗਿਆ। ਅਤਿ ਪ੍ਰਸੰਨਤਾ ਨੇ ਭੋਰਾ ਭੌਂਤਾ ਕਰ ਦਿੱਤਾ। ਸਮਝ ਨਾ ਆਵੇ ਕਿ ਘਰ ਆਈ ਸਾਧ-ਸੰਗਤ ਦੀ ਟਹਿਲ ਸੇਵਾ ਕਿਸ ਤਰ੍ਹਾਂ ਕਰੀਐ। ਦੀਨਾ ਨਾਥ ਰਾਤ ਉਥੇ ਹੀ ਰਹੇ। ਸਵੇਰੇ ਜਾਣ ਦੇ ਤਿਆਰੇ ਹੋ ਗਏ। ਪਰੰਤੂ ਸੜਕ ਤੇ ਪਹੁੰਚ ਕੇ ਆਪ ਮੁੜ ਵਾਪਸ ਆ ਗਏ ਤੇ ਫ਼ਰਮਾਉਣ ਲਗੇ—"ਥੋੜਾ ਕੀਰਤਨ ਹੋਰ ਕਰ ਲਈਐ...।"

ਕੀਰਤਨ ਵਿਚ ਆਪ ਜੀ ਨੇ ਸ਼ਬਦ ਪੜ੍ਹਿਆ-"ਆਪ ਨਰਾਇਨ ਕਲਾਧਾਰ ਜਗ ਮੈਂ ਪਰਵਰਯੋ..." ਸ਼ਬਦ ਭੋਗ ਉਪਰੰਤ ਤੁਰੰਤ ਹੀ ਆਪ ਨੇ ਗੁਰਮੁੱਖ ਸਿੰਘ ਹੁਰਾਂ ਨੂੰ ਪੁੱਛਿਆ-"ਪ੍ਰੀਤਮ ਕੌਰ ਤੁਹਾਡੀ ਕੀ ਲਗਦੀ ਹੈ...?

ਉਨ੍ਹਾਂ ਜਵਾਬ ਦਿੱਤਾ-"ਗ਼ਰੀਬ ਨਿਵਾਜ ਸਾਡੀ ਭਤੀਜੀ ਹੈ।"

ਸਾਹਿਬਾਂ ਫ਼ਰਮਾਇਆ-"ਉਸ ਤੁਹਾਡੇ ਵਾਸਤੇ ਸ੍ਰੀ ਅੰਮ੍ਰਿਤਸਰ ਅਰਜ਼ ਕੀਤੀ ਸੀ ਕਿ ਮੇਰੇ ਭੂਆ ਤੇ ਫੁਫੜ ਜੀ ਨੂੰ ਦਰਸ਼ਨ ਦਿਉ।"

ਪ੍ਰੇਮ ਵਿਚ ਡੁੱਬੇ ਗੁਰਮੁਖ ਸਿੰਘ ਹੁਰੀਂ ਹੱਥ ਜੋੜ ਕੇ ਖਲੋਤੇ ਰਹੇ। ਕੋਈ ਜਵਾਬ ਨਾ ਅਹੁੜਿਆ। ਕੁੱਝ ਦੇਰ ਦਰਸ਼ਨਾਂ ਦੇ ਤੀਰਥ ਲਾ ਕੇ ਤੇ ਸਭਨਾ ਦੇ ਦਿਲ ਮੋਹ ਕੇ ਆਪ ਜੀ ਵਾਪਸ ਚਲੇ ਗਏ।

ਗੁਰਮੁੱਖ ਸਿੰਘ ਹੁਰੀਂ ਅੰਦਰ ਬਾਹਰ ਘੁੰਮਦੇ ਉਸੇ ਸਰੂਪ ਵਿਚ ਲਿਵਲੀਨ ਰਹਿਣ ਲਗੇ। ਬਾਰ ਬਾਰ ਦਰਸ਼ਨਾਂ ਦੀ ਸੱਧਰ ਵਧਣ ਲਗੀ। ਕੁੱਝ ਦਿਨਾਂ ਮਗਰੋਂ ਹਜ਼ੂਰ ਨੇ ਰਾਮਗੜ੍ਹ ਪਵਿਤ੍ਰ ਸਿੰਘ ਹੁਰਾਂ ਦੇ ਘਰ ਡੇਰਾ ਲਾਇਆ। ਗੁਰਮੁੱਖ ਸਿੰਘ ਜੀ ਨਿਤ ਜਾ ਜਾ ਕੇ ਨਵੇਂ-ਨਵਾਂ ਸਰੂਪ ਵੇਖਦੇ ਤੇ ਨਿਹਾਲ ਹੁੰਦੇ। ਸਵਾ ਮਹੀਨੇ ਮਗਰੋਂ ਸਾਹਿਬਾਂ ਕਿਲ੍ਹੇ ਨੂੰ ਪ੍ਰਸਥਾਨ ਕਰ ਦਿੱਤਾ। ਆਪ ਜੀ ਦੇ ਪ੍ਰਸਥਾਨ ਤੋਂ ਚਾਰ ਮਹੀਨੇ ਬਾਦ ਗੁਰਮੁਖ ਸਿੰਘ ਹੁਰਾਂ ਦੇ ਘਰ ਕਾਕੇ ਸੁਰਜੀਤ ਨੇ ਜਨਮ ਲਿਆ। ਤੇ ਨਾਲ ਹੀ ਉਨ੍ਹਾਂ ਦੀ ਤਬਦੀਲੀ ਸਰਗੋਧੇ ਦੀ ਹੋ ਗਈ। ਇਕ ਦਿਨ ਹਜ਼ੂਰ ਲਾਹੌਰ ਆਏ ਅਰ ਗੁਰਮੁਖ ਸਿੰਘ ਹੁਰਾਂ ਦੇ ਘਰ ਵੀ ਚਰਣ ਪਾਉਣ ਪਹੁੰਚ ਗਏ। ਗੁਰਮੁੱਖ ਸਿੰਘ ਹੁਰਾਂ ਦੇ ਮਹਿਲਾਂ ਬੇਨਤੀ ਕੀਤੀ-"ਮਹਾਰਾਜ ਜੀ ਘਰ ਮੂਲੀਆਂ ਤੋਂ ਸਿਵਾ ਕੋਈ ਸਬਜ਼ੀ ਨਹੀਂ। ਜੇ ਹੁਕਮ ਹੋਵੇ ਤਾਂ ਮੂਲੀਆਂ ਵਾਲੇ ਪਰਸ਼ਾਦੇ ਪਕਾ ਲਈਏ...।"

ਅਤਿਅੰਤ ਪ੍ਰਸੰਨਤਾ ਵਿਚ ਸਾਹਿਬਾਂ ਫ਼ਰਮਾਇਆ—

ਭੂਜਰੀਆਂ ਪਕਾਈਆਂ ਰੱਖੀਆਂ ਥਾਲੇ ਮਾਹਿ
ਜਿਨ੍ਹਾਂ ਗੁਰੂ ਮਨਾਇਆ ਰੱਜ ਰੱਜ ਸੇਈ ਖਾਹਿ॥"

ਕਾਕੇ ਸੁਰਜੀਤ ਦੇ ਸਵਾ ਮਹੀਨੇ ਹੋਣ ਮਗਰੋਂ ਦੀਵਾਲੀ ਆਈ। ਆਪ ਜੀ ਉਦੋਂ ਸ੍ਰੀ ਅੰਮ੍ਰਿਤਸਰ ਸਨ। ਉਥੋਂ ਗੁਰਮੁੱਖ ਸਿੰਘ ਹੁਰਾਂ ਨੂੰ ਕਿਸੇ ਸਾਧ ਦੇ ਹੱਥ ਸੁਨੇਹਾ ਭੇਜ ਕੇ ਬੁਲਵਾਇਆ। ਉਹ ਤੁਰਤ ਸ੍ਰੀ ਅੰਮ੍ਰਿਤਸਰ ਨੂੰ ਪ੍ਰਸਥਾਨ ਕਰ ਗਏ। ਆਪ ਦਾ ਡੇਰਾ ਭਣੇਵੀਂ ਗੌਰਾਂ ਦੇ ਘਰ ਹੀ ਸੀ। ਬੈਠੀ ਸੰਗਤ ਵਿਚ ਆਪ ਜੀ ਦੇ ਸੇਵਕ ਮੌਲਾ ਬਖਸ਼ ਵੀ ਆਪਣੀ ਮਲੰਗਣੀ ਸਮੇਤ ਦਰਸ਼ਨਾਂ ਦਾ ਆਨੰਦ ਮਾਣ ਰਹੇ ਸਨ। ਅਚਾਨਕ ਮੌਲਾ ਬਖਸ਼ ਹੁਰੀਂ ਮਸਤੀ ਵਿਚ ਭਰੇ ਉੱਠ ਖਲੋਤੇ ਤੇ ਸਜਲ ਨੇਤ੍ਰਾਂ ਨਾਲ ਆਪਣੀ ਸੁਰੀਲੀ ਆਵਾਜ਼ ਵਿਚ ਗਾਉਣ ਲਗੇ—

"ਅਸਾਂ ਤੇਰੇ ਪਿਛੇ ਦੀਨ ਤੇ ਈਮਾਨ ਛੱਡਿਆ
ਛੱਡੇ ਮੰਦਰ ਮਸੀਤਾਂ ਦੇ ਜਹਾਨ ਛੱਡਿਆ...।"

ਸਾਰਾ ਦਿਨ ਹਰਜਸ ਹੁੰਦਾ ਰਿਹਾ। ਰਾਤ ਨੂੰ ਗੁਰਮੁੱਖ ਸਿੰਘ ਜੀ ਆਪਣੀ ਸੁਪਤਨੀ ਨਾਲ ਲਾਹੌਰ ਵਾਪਸ ਆ ਗਏ ਤੇ ਕੁੱਝ ਦਿਨਾਂ ਦੇ ਅੰਦਰ ਹੀ ਸਰਗੋਧੇ ਚਲੇ ਗਏ।

ਰੰਗਲੇ ਪਿੰਡ ਦੇ ਵਸਨੀਕ ਵਸਨ ਸਿੰਘ ਜ਼ਿਮੀਂਦਾਰ ਗੁਰੂ ਘਰ ਦੇ ਬੜੇ ਪ੍ਰੇਮੀ ਤੇ ਸ਼ਰਧਾਲੂ ਸਨ। ਉਨ੍ਹਾਂ ਆਪਣੇ ਪਿੰਡ ਮੇਲਾ ਕਰਵਾਉਣ ਦਾ ਇਰਾਦਾ ਕੀਤਾ। ਪਿੰਡ ਵਿਚ ਜ਼ਿਆਦਾਤਰ ਲੋਕ ਅਕਾਲੀ ਸਨ। ਉਨ੍ਹਾਂ ਨੂੰ ਵਸਨ ਸਿੰਘ ਹੁਰਾਂ ਦੇ ਇਰਾਦੇ ਦਾ ਪਤਾ ਲਗ ਗਿਆ। ਉਹ ਬੜੇ ਔਖੇ ਹੋਏ ਤੇ ਇਤਰਾਜ਼ ਕਰਦਿਆਂ ਵਸਨ ਸਿੰਘ ਹੁਰਾਂ ਨੂੰ ਕਹਿਣ ਲਗੇ-"ਤੁਸੀਂ ਮੇਲੇ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਕਰਦੇ। ਇਸ ਲਈ ਅਸੀਂ ਤੁਹਾਡਾ ਮੇਲਾ ਏਥੇ ਨਹੀਂ ਹੋਣ ਦੇਣਾ।"

ਇਹਨਾਂ ਦਲੀਲਾਂ ਤੇ ਵਿਰੋਧ ਸਦਕਾ ਅਸੂ ਦੇ ਦੋ ਮੇਲੇ ਲੰਘ ਗਏ ਅਤੇ ਵਸਨ ਸਿੰਘ ਹੁਰਾਂ ਦੀ ਹਜ਼ੂਰ ਨੂੰ ਆਪਣੇ ਪਿੰਡ ਚਰਨ ਪਵਾਉਣ ਦੀ ਰੀਝ ਪੂਰੀ ਨਾ ਹੋ ਸਕੀ। ਤੀਜੇ ਮੇਲੇ ਨਿਡਰ ਤੇ ਨਿਸ਼ੰਕ ਹੋਕੇ ਉਨ੍ਹਾਂ ਹਜ਼ੂਰ ਅਗੇ ਮੇਲੇ ਦੀ ਬੇਨਤੀ ਕਰ ਦਿੱਤੀ, ਜੋ ਮੰਜ਼ੂਰ ਹੋ ਗਈ। ਸੰਗਤ ਸਮੇਤ ਗ਼ਰੀਬ ਨਿਵਾਜ਼ ਰੰਗਲੇ ਪਹੁੰਚ ਗਏ। ਅਤੁਟ ਸ਼ਬਦ ਕੀਰਤਨ ਹੋਇਆ। ਪਿੰਡ ਇਕ ਲਛਮਣ ਚੂਹੜਾ, ਜਿਸ ਦੇ ਪਟ ਉੱਤੇ ਗੰਭੀਰ ਦਾ ਵੱਡਾ ਫੋੜਾ ਸੀ, ਰਹਿੰਦਾ ਸੀ। ਫੋੜੇ ਵਿਚੋਂ ਨਿਕਲਦੀ ਬਦਬੂ ਕਿਸੇ ਨੂੰ ਉਸ ਕੋਲ ਬਹਿਣ-ਖਲੋਣ ਨਾ ਦੇਂਦੀ। ਪੀੜ ਤੇ ਤਕਲੀਫ ਨੇ ਉਸ ਦਾ ਦਿਲ ਹਿਲਾ ਦਿੱਤਾ ਸੀ। ਗ਼ਰੀਬ ਨਿਵਾਜ਼ ਪਿੰਡ ਆਏ ਤਾਂ ਉਸ ਚੂਹੜੇ ਨੇ ਵੀ ਬਾਰੀ ਲੰਘ ਕੇ ਆਪ ਜੀ ਦੇ ਚਰਣਾਂ ਵਿਚ ਆ ਸੀਸ ਨਿਵਾਇਆ। ਕੋਲ ਬੈਠੀ ਪਿੰਡ ਦੀ ਸੰਗਤ ਨੇ ਅਰਜ਼ ਕੀਤੀ-"ਮਹਾਰਾਜ ਜੀ ਇਹ ਬੜਾ ਭਲਾ ਤੇ ਨੇਕ ਬੰਦਾ ਹੈ। ਇਸਨੂੰ ਰਾਜ਼ੀ ਕਰੋ...।"

ਗ਼ਰੀਬ ਪਰਵਰ ਨੇ ਚੂਹੜੇ ਦੇ ਮੋਢੇ ਉੱਤੇ ਰੱਖਿਆ ਆਪਣਾ ਹੱਥ ਪੰਜ ਸੱਤ ਮਿੰਟ ਨਾ ਚੁੱਕਿਆ। ਕੁੱਝ ਕੁ ਪਲਾਂ ਦੀ ਖਾਮੋਸ਼ੀ ਮਗਰੋਂ ਫਰਮਾਉਣ ਲਗੇ-"ਰਾਜ਼ੀ ਹੋਣ ਦਾ ਇਲਾਜ ਦਸੀਐ...? ਇਸਨੂੰ ਅੱਠ ਦਿਨ ਗੋਹਿਆ ਗਰਮ ਕਰਕੇ ਬੰਨੋ।"

ਅੱਠਾਂ ਦਿਨਾਂ ਮਗਰੋਂ ਕਿਸੇ ਪਿੰਡ ਵਾਸੀ ਨੂੰ ਫੋੜੇ ਦਾ ਨਾਮੋ-ਨਿਸ਼ਾਂ ਨਾ ਦਿੱਸਿਆ।

ਜੋ ਵੱਡਾ ਡਾਕਟਰਾਂ ਦੀ ਕੋਟੀ ਦਵਾਈ ਠੀਕ ਨਾ ਕਰ ਸਕੀ ਹਜ਼ੂਰ ਦੀ ਸਵੱਲੀ ਨਜ਼ਰ ਨੇ 'ਗਰਮ ਗੋਹੇ' ਨਾਲ ਝਟਪਟ ਠੀਕ ਕਰ ਦਿੱਤਾ। ਪਿੰਡ ਵਾਸੀਆਂ ਇਸ ਸਾਖਸ਼ਾਤ ਕੌਤਕ ਮਗਰੋਂ ਆਪ ਜੀ ਦਾ ਵਿਰੋਧ ਕਰਨਾ ਛੱਡ ਦਿੱਤਾ।

ਪ੍ਰੇਮਾ ਭਗਤੀ ਦੇ ਸੂਦੇ ਪਰਵਾਨੇ ਚੈਨ ਸਿੰਘ ਜੀ ਪੁਰਾਣੇ ਪ੍ਰੇਮੀ ਸਨ। ਕਿਲ੍ਹੇ ਰਹਿੰਦੇ ਜਾਂ ਘਰ, ਆਪਦੀ ਸੋਹਣੀ ਸੂਰਤ ਹਰ ਵੇਲੇ ਅੱਖੀਆਂ ਅੱਗੇ ਘੁੰਮਦੀ ਰਹਿੰਦੀ। ਇਕ ਦਿਨ ਸੌਣ ਤੋਂ ਪਹਿਲਾਂ ਰੋਜ਼ ਵਾਂਗੂੰ ਗੜਵਾ ਦੁੱਧ ਦਾ ਭਰ ਕੇ ਸਿਰਹਾਣੇ ਰੱਖਿਆ ਅਰ ਮੰਜੇ ਤੇ ਲੰਮੇ ਪੈ ਗਏ। ਸਾਰੇ ਦਿਨ ਦੇ ਥਕੇਵੇਂ ਕਰਕੇ ਛੇਤੀ ਹੀ ਅੱਖ ਝਪਕੀ ਗਈ। ਦੁੱਧ ਉਸੇ ਤਰ੍ਹਾਂ ਸਿਰਹਾਣੇ ਪਿਆ ਰਹਿ ਗਿਆ। ਅਚਾਨਕ ਅਰਸ਼ ਕੁਰਸ਼ ਤੇ ਵਾਲੀ ਗਲੀਉਂ ਗਲੀ ਤੁਰਦੇ ਰਾਤ ਦੇ ਵੇਲੇ ਉਨ੍ਹਾਂ ਦੇ ਘਰ ਪਹੁੰਚ ਗਏ। ਅੱਭੜਵਾਹੇ ਉੱਠ ਕੇ ਚੈਨ ਸਿੰਘ ਜੀ ਹਜ਼ੂਰ ਦੇ ਚਰਣੀਂ ਢਹਿ ਪਏ। ਸੰਗਤ ਤੋਂ ਬਲਿਹਾਰ ਜਾਂਦਿਆਂ ਸਭ ਦੇ ਬਿਸਤਰੇ ਕਰ ਦਿੱਤੇ। ਫੇਰ ਹਥ ਬੰਨ ਕੇ ਆਪ ਜੀ ਕੋਲ ਆਏ ਤੇ ਪੁੱਛਣ ਲਗੇ-"ਦੀਨ ਦਿਆਲ ਜੀ... ਏਸ ਵੇਲੇ ਪੀ ਛਕੋਗੇ...?

ਫ਼ਰਮਾਇਆ-"ਦੁੱਧ ਛਕਾਂਗੇ ਪਰ ਜਿਸ ਦੁੱਧ ਨੂੰ ਖੱਟਾ ਲਗ ਗਿਆ ਹੈ, ਉਹ ਨਹੀਂ ਹਿਲਾਉਣਾ।"

ਚੈਨ ਸਿੰਘ ਜੀ ਸੋਚੀਂ ਪੈ ਗਏ। ਫੇਰ ਕਹਿਣ ਲਗੇ-"ਗਰੀਬ ਨਿਵਾਜ਼ ਖੱਟਿਉਂ ਬਗੈਰ ਤਾਂ ਫੇਰ ਆਹੀ ਗੜਵਾ ਹੈ ਜੋ ਮੈਂ ਆਪਣੇ ਪੀਣ ਨੂੰ ਰੱਖਿਆ ਸੀ।

ਇਹੀ ਬਹੁਤ ਹੈ।" ਫ਼ਰਮਾਉਂਦੇ ਹੋਇਆਂ ਆਪ ਜੀ ਨੇ ਆਪਣਾ ਪਰਨਾ ਗੜਵੇ ਉੱਤੇ ਪਾ ਕੇ ਸੇਵਾਦਾਰ ਨੂੰ ਵਰਤਾਉਣ ਦਾ ਹੁਕਮ ਕਰ ਦਿੱਤਾ। ਭਰ ਭਰ ਗਿਲਾਸ ਸਾਰੀ ਸੰਗਤ ਨੇ ਰੱਜ ਰੱਜ ਦੁੱਧ ਛਕਿਆ ਪਰ ਗੜਵਾ ਖ਼ਾਲੀ ਨਾ ਹੋ ਸਕਿਆ।

ਬੀਬੀ ਕਰਤਾਰ ਕੌਰ ਦੇ ਪਤੀ ਦੀ ਤਬਦੀਲੀ ਕਿਲ੍ਹੇਉਂ ਛਿਹਾਟਾ ਸਾਹਿਬ (ਸ੍ਰੀ ਅੰਮ੍ਰਿਤਸਰ) ਹੋ ਗਈ। ਰੋਜ਼ ਰੋਜ਼ ਦਰਸ਼ਨਾਂ ਵਾਲੀ ਦਾਤ ਹੁਣ ਮੁੱਕ ਗਈ ਪਰ ਦਿਲੋਂ ਹਰ ਵੇਲੇ 'ਦਰਸ਼ਨਾਂ ਦੇ ਨੌਂਵਿਤ' ਅਰਜ਼ਾਂ ਹੋਣ ਲਗੀਆਂ। ਦਿਲ ਦੀਆਂ ਬੁੱਝਣ ਵਾਲੇ ਤੇ ਪ੍ਰੀਤਾਂ ਦੇ ਰਖਵਾਲੇ ਕਈ ਵਾਰੀ ਅਚਾਨਚੱਕ ਛਿਹਾਟਾ ਸਾਹਿਬ ਪਹੁੰਚ ਜਾਂਦੇ।

ਇਕ ਵੇਰ ਆਪ ਜੀ ਦੇ ਨਾਲ ਭੈਣ ਪਿਆਰੀ ਜੀ ਵੀ ਸਨ। ਅਤੇ ਉਨ੍ਹਾਂ ਦਾ ਰੰਗ ਮਸਤਾਨਾ ਸੀ। ਭੈਣ ਹੁਰੀ ਸਾਰੀ ਰਾਤ ਨਾ ਆਪ ਸੁੱਤੇ ਨਾ ਕਿਸੇ ਨੂੰ ਸੌਣ ਦਿੱਤਾ। ਸੁੱਤਿਆਂ ਨੂੰ ਹਲੂਣਦੇ ਕਹਿਣ ਲਗੇ-"ਅਸੀਂ ਕਰਤਾਰੋ ਦੇ ਘਰ ਰੋਟੀਆਂ ਖਾ ਕੇ ਸੌਣ ਆਏ ਹਾਂ...? ਉਠੋ, ਉੱਠ ਕੇ ਕੀਰਤਨ ਕਰੋ।"

ਇਕ ਵਾਰ ਬੀਬੀ ਹੁਰਾਂ ਅਟਾਰੀ ਧੀਮਾਨ ਕਰਾਇਆ। ਦਿਲ ਵਿਚ ਬੜੀ ਰੀਝ ਕਿ ਹਜ਼ੂਰ ਦੀਨ ਦੀਨ ਦਇਆਲ ਵੀ ਪਧਾਰਣ ਪਰ ਨਾਲ ਹੀ ਇਹ ਸੋਚਾਂ ਕਿ ਉਨ੍ਹਾਂ ਦੇ ਬੜੇ ਬੜੇ ਸ਼ਰਧਾਲੂ ਅਤੇ ਪ੍ਰੀਤਵਾਨ—ਜੀ ਪਤੇ ਸਾਡੇ ਗ਼ਰੀਬ ਖਾਨੇ ਨੂੰ ਉਹਨਾਂ ਦੀ ਚਰਣ

ਛੂਹ ਮਿਲੇ ਜਾਂ ਨਾ ਮਿਲੇ। ਇਨ੍ਹਾਂ ਸੋਚਾਂ ਵਿਚ ਡੁੱਬੇ ਉਹ ਆਪ ਨੂੰ ਸੱਦਾ ਪਤ੍ਰ ਭੇਜਣੋਂ ਰਹਿ ਗਏ ਪਰ ਦਿਲੋਂ ਦਰਸ਼ਨਾਂ ਦੀ ਡੂੰਘੀ ਸਿੱਕ ਵਿਚ ਆਪਣੇ ਰੋਮ ਰੋਮ ਵਿਚੋਂ ਅਰਜ਼ਾਂ ਕਰਨ "ਗਰੀਬ ਨਿਵਾਜ...ਨਿਮਾਣਿਆਂ ਨੂੰ ਦਰਸ਼ਨ ਦਿਓ..."

ਪ੍ਰੇਮਾ ਭਗਤੀ ਨਾਲੋਂ ਕੋਈ ਭਗਤੀ ਵਡੀ ਨਹੀਂ। ਪ੍ਰੇਮਾ ਭਗਤੀ ਦੀ ਖਿੱਚ ਧੀਮਾਨ ਵਾਲੇ ਦਿਨ ਹਜ਼ੂਰ ਨੂੰ ਅਡੋਲ ਅਟਾਰੀ ਲੈ ਗਈ। ਆਪ ਨੇ ਆ ਪ੍ਰੀਤਾ ਨਾਲ ਤਿਆਰ ਪੂਰੀ ਪ੍ਰਸ਼ਾਦਿ ਛੱਕਿਆ। ਬੀਬੀ ਹੁਰਾਂ ਬੋਸਕੀ ਦਾ ਚੋਲਾ ਸਵਾਂਦਿਆ ਸੀ। ਉਨ੍ਹਾਂ ਚੋਲਾ ਚਰਣਾਂ ਵਿਚ ਭੇਟ ਕਰਦਿਆਂ ਬੇਨਤੀ ਕੀਤੀ-"ਮਹਾਰਾਜ ਜੀ, ਸਾਡਾ ਜੀਅ ਕਰਦੈ ਤੁਸੀਂ ਇਹ ਬਸਤ੍ਰ ਪਾ ਕੇ ਜਾਵੋ...।"

ਹਜ਼ੂਰ ਨੇ ਉਸੇ ਵੇਲੇ ਪਾਏ ਹੋਏ ਬਸਤ੍ਰ ਉਤਾਰ ਕੇ ਨਵੇਂ ਪਾ ਲਏ ਜਾਣ। ਲਗਿਆ ਦੋ ਰੁਪਈਏ ਤੇ ਇਕ ਖਿਡੌਨਾ ਦੇ ਕੇ ਬੀਬੀ ਹੁਰਾਂ ਨੂੰ ਕਹਿਣ ਲਗੇ-"ਸਾਡਾ ਵੀ ਸਗਨ ਪਾਉਣ ਦਾ ਫਰਜ਼ ਬਣਦੈ...।"

ਮਗਰੋਂ ਜਦੋਂ ਵੀ ਬੀਬੀ ਨੂੰ ਹਜ਼ੂਰ ਨੇ ਵੇਖਣਾ ਤਾਂ ਆਖਣਾ-"ਅਸੀਂ ਤੇਰਾ ਧੀਮਾਨ ਛਕਿਆ ਸੀ, ਸਾਨੂੰ ਚੇਤੇ ਏ...।"

ਦਰਸ਼ਨਾਂ ਦੀ ਤਾਂਘ ਨੇ ਪਵਿੱਤਰ ਸਿੰਘ* ਹੁਰਾਂ ਨੂੰ ਦੋ ਤਿੰਨ ਦਿਨ ਪ੍ਰਸਾਦਾ ਨਾ ਛਕਣ ਦਿੱਤਾ। ਚੌਥੇ ਦਿਨ ਉਹ ਕਿਵੇਂ ਵੀ ਆਪਣੇ ਆਪ ਨੂੰ ਵਰਚਾ ਨਾਂ ਸਕੇ। ਗੱਡੀ ਚੜ੍ਹ ਕੇ ਸਟੇਸ਼ਨ ਮਹਿਤਾ ਸੂਝਾ ਜਾ ਉਤਰੇ। ਮਹਿਤੇ-ਸੂਝਿਉਂ ਕਿਲ੍ਹਾ ਗਿਆਰਾ ਮੀਲ ਸੀ। ਉਹ ਪੈਦਲ ਹੀ ਤੁਰ ਪਏ। ਵਿਛੋੜੇ ਦੇ ਸੇਕ ਅਗੇ ਗਰਮੀਆਂ ਦੀ ਧੁੱਪ ਦਾ ਅਹਿਸਾਸ ਬੇਮਾਲੂਮ ਜਾਪਿਆ। ਤੁਰਦੇ-ਤੁਰਦੇ ਹੀ ਉਹ ਕਿਲ੍ਹੇ ਜਾ ਪਹੁੰਚੇ। ਸਾਮਣੇ ਬੇਬੇ ਤੇਜ ਕੌਰ ਜੀ ਦਿਸੇ।

ਉਨ੍ਹਾਂ ਨੂੰ ਮੱਥਾ ਟੇਕ ਕੇ ਉਹ ਪੁੱਛਣ ਲਗੇ-"ਮਹਾਰਾਜ ਜੀ ਕਿੱਥੇ ਹਨ...?"

ਬੇਬੇ ਹੁਰਾਂ ਜਵਾਬ ਦਿੱਤਾ-"ਉਹ ਤੇ ਸਤਰਾਹ ਪਿੰਡ ਗਏ ਹੋਏ ਹਨ।"

ਪਵਿੱਤਰ ਸਿੰਘ ਹੁਰਾਂ ਦੇ ਨੇਤ੍ਰ ਸਜੱਲ ਹੋ ਗਏ। ਬੇਬੇ ਜੀ ਪਿਆਰ ਨਾਲ ਕਹਿਣ ਲਗੇ-"ਤੂੰ ਕੁੱਝ ਦੇਰ ਅਰਾਮ ਕਰ। ਪ੍ਰਸ਼ਾਦਾ ਛੱਕ। ਉਹ ਅਜ ਭਲ ਕੇ ਵਾਪਸ ਆ ਜਾਣਗੇ।"

"ਪਵਿੱਤਰ ਸਿੰਘ ਹੁਰੀਂ ਬੋਲੇ--"ਪ੍ਰਸ਼ਾਦਾ ਮੇਰੇ ਅੰਦਰ ਨਹੀਂ ਲੰਘਦਾ।" ਮੈਂ ਸਤਰਾਹ ਹੀ ਚਲਾ ਜਾਂਦਾ ਹਾਂ।

"ਆਹ ਫੜ ਵੇਰ ਬੇਰ ਛੱਕ ਲੈ...।"

ਬੇਬੇ ਹੁਰਾਂ ਦਾ ਪਿਆਰ ਭਰਿਆ ਇਸਰਾਰ ਉਹ ਤੋੜ ਨਾ ਸਕੇ। ਬੇਰ ਹੱਥ ਵਿਚ ਫੜੀ ਅਜੇ ਉਹ ਸਤਰਾਹ ਚਾਲੇ ਪਾਉਣ ਦਾ ਖਿਆਲ ਕਰਦੇ ਸਨ ਕਿ ਇਕ ਮਸਤਾਨਾ ਹੋਰ ਆ ਗਿਆ ਤੇ ਬੇਬੇ ਹੁਰਾਂ ਨੂੰ ਕਹਿਣ ਲਗਾ-ਮੈਂ ਸਤਰਾਹ ਚਲਿਆ ਹਾਂ...ਦਰਸ਼ਨਾਂ ਨੂੰ ...ਬੜੀ ਔੜ ਲਗੀ ਏ...।"

ਬੇਬੇ ਹੁਰਾਂ ਪਵਿੱਤਰ ਸਿੰਘ ਜੀ ਨੂੰ ਮੋਢਿਆਂ ਤੇ ਪਿਆਰ ਨਾਲ ਥਪਕਦਿਆਂ ਕਿਹਾ—"ਲੈ ਪਵਿੱਤਰ ਸਿੰਘ ਤੇਰਾ ਸਾਥ ਹੋ ਗਿਆ।"

* ਮੇਰੇ ਪਿਤਾ ਜੀ।

ਕਿਲੋਉਂ ਸਤਰਾਹ ਦਾ ਪੈਂਡਾ ਨੌਂ ਦੱਸ ਮੀਲ ਸੀ। ਵਚਨ ਬਿਲਾਸ ਕਰਦੇ-ਕਰਦੇ ਦੋਵੇਂ ਜਣੇ ਪੈਦਲ ਤੁਰਦੇ ਹੋਏ ਰਾਤ ਦੇ ਨੌਂ ਕੁ ਵਜੇ ਸਤਰਾਹ ਜਾ ਪਹੁੰਚੇ। ਹਜ਼ੂਰ ਦਾ ਡੇਰਾ ਪਿੰਡ ਦੇ ਥਾਨੇ ਵਿਚ ਸੀ। ਥਾਨੇ ਦੇ ਬਾਹਰ ਬੋਹੜ ਥੱਲੇ ਦੋ ਤਿੰਨ ਮਸਤਾਨਿਆਂ ਨੂੰ ਬੇਸੁਰਤੀ ਵਿਚ ਵੇਖ ਕੇ ਮਾਲੂਮ ਹੁੰਦਾ ਸੀ ਕਿ ਕੀਰਤਨ ਦਾ ਭੋਗ ਅਜੇ ਹੁਣੇ ਹੀ ਪਿਆ ਹੈ। ਮਿਹਰਾਂ ਦੇ ਸਾਈਂ ਥਾਨੇਦਾਰ ਦੇ ਚੁਬਾਰੇ ਬਿਰਾਜਮਾਨ ਸਨ। ਪਵਿੱਤਰ ਸਿੰਘ ਹੁਰਾਂ ਜਾ ਮੱਥਾ ਟੇਕਿਆ। ਹਜ਼ੂਰ ਵੇਖ ਕੇ ਖੁਸ਼ੀ ਵਿਚ ਫਰਮਾਇਆ-ਲਓ ਲਾਹੌਰ ਆ ਗਿਆ ਜੇ...।"

ਉਸੇ ਵੇਲੇ ਢਿਲਵੀਂ ਵਾਲੇ ਗਿਆਨ ਸਿੰਘ (ਗੜ੍ਹਵਈ) ਹੁਰਾਂ ਪ੍ਰਸ਼ਾਦੇ ਦਾ ਥਾਲਾ ਲਿਆ ਹਜ਼ੂਰ ਅਗੇ ਰਖਿਆ। ਆਪ ਜੀ ਨੇ ਢਿਲਵੀਂ ਵਾਲਿਆਂ ਨੂੰ ਹੁਕਮ ਕੀਤਾ-"ਇਹ ਥਾਲਾ ਪਵਿੱਤਰ ਸਿੰਘ ਨੂੰ ਦੇ ਦਿਓ...।"

ਗਿਆਨ ਸਿੰਘ ਜੀ ਪਵਿੱਤਰ ਸਿੰਘ ਹੁਰਾਂ ਪਾਸੋਂ ਪੁੱਛਣ ਲਗੇ-" ਤੂੰ ਪ੍ਰਸ਼ਾਦਾ ਛਕੇਂਗਾ ?"

ਦਿਲਾਂ ਦੇ ਵਾਕਫ ਹਜ਼ੂਰ ਬਾਂਹ ਉੱਚੀ ਉਲਾਰ ਕੇ ਰੋਹ ਵਿਚ ਢਿਲਵੀਂ ਵਾਲਿਆਂ ਨੂੰ ਪੁੱਛਣ ਲਗੇ-"ਤੈਨੂੰ ਕਿਸ ਆਖਿਆ ਉਸ ਨੂੰ ਪੁੱਛ...? ਬਚਨ ਮੰਨੀਦਾ ਹੁੰਦੈ...।"

ਪਵਿੱਤਰ ਸਿੰਘ ਹੁਰੀ ਨਾਂਹ ਨਾ ਕਰ ਸਕੇ। ਚੁਪਚਾਪ ਪ੍ਰਸ਼ਾਦਾ ਛਕ ਲਿਆ। ਛਕਣ ਮਗਰੋਂ ਅਰਜ਼ ਕੀਤੀ-"ਗ਼ਰੀਬ ਨਿਵਾਜ਼ ਜੀ ਚਲੋ ਲਾਹੌਰ...।"

ਆਪ ਉਸੇ ਵੇਲੇ ਮੰਜੇ ਤੋਂ ਹੇਠਾਂ ਉਤਰ ਕੇ ਜੋੜਾ ਪਾਉਣ ਲਗ ਪਏ ਤੇ ਕਿਹਾ "ਚਲੋ...।"

ਪਉੜੀਆਂ ਉੱਤਰ ਕੇ ਹੇਠਾਂ ਆਏ ਸਨ ਕਿ ਘਬਰਾਇਆ ਹੋਇਆ ਥਾਨੇਦਾਰ ਆਕੇ ਬੇਨਤੀ ਕਰਨ ਲਗਾ-"ਮਹਾਰਾਜ ਜੀ, ਰਾਤ ਦੇ ਏਸ ਵੇਲੇ ਕਿਥੇ ਜਾਓਗੇ ? ਸਵੇਰੇ ਚਲੇ ਜਾਣਾ...।"

ਸਾਹਿਬਾਂ ਪਵਿੱਤਰ ਸਿੰਘ ਹੁਰਾਂ ਵੱਲ ਉਂਗਲੀ ਕਰਦਿਆਂ ਆਖਿਆ-"ਇਸਨੂੰ ਪੁੱਛੋ...। ਇਸ ਵੇਲੇ ਅਸੀਂ ਇਸ ਦੀ ਪਕੜ ਵਿਚ ਹਾਂ...।"

ਥਾਨੇਦਾਰ ਪਵਿੱਤਰ ਸਿੰਘ ਜੀ ਕੋਲ ਆ ਕੇ ਹੱਥ ਜੋੜ ਜੋੜ ਮਿੰਨਤਾਂ ਕਰਨ ਲਗਾ-"ਹੁਣ ਰਾਤ ਦੇ ਵੇਲੇ ਤੁਸੀਂ ਮਹਾਰਾਜ ਜੀ ਨੂੰ ਕਿੱਥੇ ਲੈ ਜਾਓਗੇ?" ਪਰ ਪਵਿੱਤਰ ਸਿੰਘ ਹੁਰੀਂ ਆਪਣੇ ਰੰਗ ਵਿਚ ਥਾਨੇਦਾਰ ਦੀ ਗਲ ਤਾਂ ਕਿ ਸੁਨਣੀ ਸੀ ਉਸ ਵੱਲ ਵੇਖਨ ਵੀ ਨਾ।

ਚਾਨਣੀ ਰਾਤ ਸੀ। ਤੁਰਦੇ ਤੁਰਦੇ ਸੰਗਤ ਸਮੇਤ ਸਭ ਛਾਂਗੀ ਪਿੰਡ ਪਹੁੰਚ ਗਏ। ਉਥੇ ਕੀਰਤਨੀ ਸਿੰਘਾਂ ਕਹਿਣ ਲਗੇ--"ਮਹਾਰਾਜ ਜੀ ਇਕ ਗਜ਼ਲ ਹੈ, ਜ਼ਫ਼ਰ ਸਾਹਿਬ ਦੀ-"ਲਗਤਾ ਨਹੀਂ ਹੈ ਦਿਲ ਮੇਰਾ ਉਜੜੇ ਦਿਆਰ ਮੇਂ...।" [illegible]

ਹਜ਼ੂਰ ਕਹਿਣ ਲਗੇ-''ਏਸ ਤਰ੍ਹਾਂ ਨਹੀਂ ਬੈਠਕੇ ਸੁਣੀਐ।''

ਇੰਨੇ ਨੂੰ ਪਿੰਡ ਦੇ ਕਿਸੇ ਸੇਵਕ ਵਲੋਂ ਘਰ ਚਰਣ ਪਾਉਣ ਦੀ ਬੇਨਤੀ ਹੋਈ। ਹਜ਼ੂਰ ਉਧਰ ਹੀ ਤੁਰ ਪਏ। ਉਥੇ ਸ਼ਿਵਜੀ ਹੁਰਾਂ ਵਾਜੇ ਤੇ ਗਜ਼ਲ ਪੜ੍ਹੀ। ਭੋਗ ਪਾਉਂਦਿਆਂ-ਪਾਉਂਦਿਆਂ ਦੋ ਵੱਜ ਗਏ। ਐਸਾ ਰੱਸ ਬਣਿਆ ਕਿ ਬ੍ਰਿਧ, ਜਵਾਨ, ਬੱਚੇ, ਸਭ ਸੂਤਰੀ ਹੋ ਗਏ। ਹਜ਼ੂਰ ਆਪ ਵੀ ਘੱਟ ਸੂਤਰੀ ਨਾ ਹੋਏ। ਥੋੜੀ ਦੇਰ ਪਿਛੋਂ ਪਵਿੱਤਰ ਸਿੰਘ ਹੁਰੀਂ ਉੱਠਕੇ ਕਹਿਣ ਲਗੇ-''ਮਹਾਰਾਜ ਜੀ ਦੀਵਾਨ ਦਾ ਐਨਾ ਰਸ ਆਇਆ ਹੈ ਕਿ ਏਸ ਵੇਲੇ ਗੁਲਾਬ ਜਾਮਨੂਆਂ ਦਾ ਪ੍ਰਸ਼ਾਦਿ ਵਰਤਣਾ ਚਾਹੀਦਾ ਹੈ।

ਅਗੋਂ ਸਾਹਿਬਾਂ ਫਰਮਾਇਆ-''ਉਏ ਕੀਹਦਾ ਨਾਂ ਲੈ ਲਿਆ ਈ...ਸਾਡਾ ਤੇ ਹੁਣੇ ਜੀ ਕਰ ਆਇਆ ਏ ਛੱਕਣ ਨੂੰ...।''

ਮੀਰਕਪੁਰ ਦੀ ਸੰਗਤ ਬੜੀ ਦੇਰ ਤੋਂ ਚਰਣ ਪਵਾਉਣ ਲਈ ਉਤਾਵਲੀ ਸੀ। ਮਿਹਰਬਾਨ ਉਨ੍ਹਾਂ ਦੇ ਦਿਲ ਦੀ ਬੁੱਝ ਕੇ ਪਵਿੱਤਰ ਸਿੰਘ ਹੁਰਾਂ ਨੂੰ ਕਹਿਣ ਲਗੇ-'' ਮੀਰਕਪੁਰ ਪਿੰਡ ਜਾ ਕੇ ਤੁਸਾਂ ਗੁਲਾਬ ਜਾਮਨੂੰ ਤਿਆਰ ਕਰੋ...ਅਸੀਂ ਵੀ ਮਗਰ ਪਹੁੰਚਦੇ ਹਾਂ...।''

ਬਾਬੂ ਸਿੰਘ ਡਾਂਗਰੀ ਨਾਲ ਸੀ। ਉਹ ਪਵਿੱਤਰ ਸਿੰਘ ਹੁਰਾਂ ਨਾਲ ਮੀਰਕਪੁਰ ਨੂੰ ਤੁਰ ਪਏ। ਪਹੁੰਚਦਿਆਂ ਪਹੁੰਚਦਿਆਂ ਢਾਈ ਤਿੰਨ ਵੱਜ ਗਏ। ਪਵਿੱਤਰ ਸਿੰਘ ਜੀ ਹਲਵਾਈ ਦਾ ਕੰਮ ਜਾਣਦੇ ਸਨ। ਮੀਰਕਪੁਰ ਪਹੁੰਚ ਕੇ ਉਨ੍ਹਾਂ ਖੋਇਆ ਮਾਰਨਾ ਸ਼ੁਰੂ ਕੀਤਾ। ਪੰਜ ਛੇ ਵਜਦਿਆਂ ਤਕ ਪਹਿਲਾਂ ਪੂਰ ਗੁਲਾਬ ਜਾਮਨੂਆਂ ਦੀ ਕੜ੍ਹਾਈ ਵਿਚ ਸੁੱਟ ਦਿੱਤਾ। ਐਸਾ ਭਾਣਾ ਵਰਤਿਆ ਕਿ ਸਾਰੇ ਗੁਲਾਬ ਜਾਮਨੂੰ ਖਿਲ੍ਹਰ ਗਏ। ਘਬਰਾ ਕੇ ਪਵਿੱਤਰ ਸਿੰਘ ਹੁਰਾਂ ਕੜ੍ਹਾਇਆ ਥੱਲੇ ਲਾ ਲਿਆ ਅਰ ਸੋਚੀ ਪੈ ਗਏ ਕਿ ਇੰਨੇ ਨੂੰ ਬੈਟਰੀ ਫੜੀ ਹਜ਼ੂਰ ਪਹੁੰਚ ਗਏ ਅਤੇ ਪੁੱਛਣ ਲਗੇ-''ਕੀ ਬਣਾਇਆ ਈ...?''

ਉਦਾਸੀ ਵਿਚ ਪਵਿੱਤਰ ਸਿੰਘ ਹੁਰਾਂ ਜਵਾਬ ਦਿੱਤਾ-''ਮਹਾਰਾਜ ਜੀ ਤਲਣ ਲਗਿਆਂ ਪਤਾ ਨਹੀਂ ਕਿਉਂ ਇਹ ਖਿਲ੍ਹਰ ਗਏ ਹਨ...।''

ਰਸੋਈ ਤੋਂ ਪਰ੍ਹਾਂ ਲਿਜਾਂਦਿਆਂ ਦੀਨ ਦਇਆਲ ਉਨ੍ਹਾਂ ਦੇ ਮੋਢੇ ਤੇ ਹੱਥ ਰੱਖਕੇ ਪਿਆਰ ਨਾਲ ਕਹਿਣ ਲਗੇ-''ਸੁਹਣਿਆਂ ਇਸ ਵਿਚ ਤੇਰਾ ਕੋਈ ਕਸੂਰ ਨਹੀਂ। ਤੇਰੀ ਰਸਦ ਪੂਰੀ ਏ। ਇਹ ਮੀਰਕਪੁਰ ਤੇ ਲਾਹੌਰ ਦੇ ਪਾਣੀ ਵਿਚ ਫ਼ਰਕ ਕਰਕੇ ਹੋਇਆ ਹੈ। ਤੂੰ ਸੇਰ ਪਿੱਛੇ ਛਟਾਂਕੀ ਸੂਜੀ ਰਲਾ ਕੇ ਫੇਰ ਤਲ...।''

ਰਾਹ ਦੱਸ ਕੇ ਗ਼ਰੀਬ ਨਿਵਾਜ ਅਸ਼ਨਾਨ ਕਰਨ ਚਲੇ ਗਏ। ਪਵਿੱਤਰ ਸਿੰਘ ਹੁਰਾਂ ਸੂਜੀ ਰੱਲਾ ਕੇ ਮੁੜ ਤਲਣੇ ਸ਼ੁਰੂ ਕੀਤੇ। ਗੁਲਾਬ ਜਾਮਨੂੰ ਗੁਲਗਲਿਆਂ ਵਾਂਗ ਤਿਆਰ ਹੋ ਗਏ। ਖਰਾਬ ਪਰਾਗੇ ਦੀਆਂ ਉਨ੍ਹਾਂ ਪਿੰਨੀਆਂ ਬਣਾ ਲਈਆਂ। ਕੋਠੇ ਉੱਤੇ ਆਸਾ ਜੀ ਦੀ ਵਾਰ ਲਗ ਚੁੱਕੀ ਸੀ। ਭੋਗ ਪੈਣ ਵੇਲੇ ਗੁਲਾਬ ਜਾਮਨੂੰ ਤੇ ਪਿੰਨੀਆਂ ਦਾ ਪ੍ਰਸ਼ਾਦਿ ਪਹੁੰਚ ਗਿਆ। ਅਜੇ ਸੰਗਤਾਂ ਸੀਰੀਂ ਛੱਕ ਹੀ ਰਹੇ ਸਨ ਕਿ ਇਕ ਸਰੀਰ ਜਿਸ ਨੂੰ ਕੁਸ਼ਟ ਰੋਗ ਸੀ, ਅਤੇ ਘਰਦਿਆਂ ਬਾਹਰ ਕੱਢ ਦਿੱਤਾ ਸੀ, ਆਇਆ ਤੇ ਗਰੀਬ ਨਿਵਾਜ ਨੂੰ ਮੱਥਾ ਟੇਕ

ਕੇ ਹੱਥ ਜੋੜ ਅਰਜ਼ ਕਰਨ ਲਗਾ-ਸਾਡੇ ਤੇ ਵੀ ਮਿਹਰ ਕਰੋ...।"

ਦੀਨ ਦਇਆਲ ਸ਼ਿਵਜੀ ਹੁਰਾਂ ਨੂੰ ਕਹਿਣ ਲਗੇ-ਇਨ੍ਹਾਂ ਨੂੰ ਖੂਹੀ ਤੇ ਲੈ ਜਾਓ. ਨਿਮ ਦੇ ਸਾਬਣ ਨਾਲ ਅਸ਼ਨਾਨ ਕਰਾ ਕੇ, ਨਵੇਂ ਬਸਤ੍ਰ ਪਵਾ ਕੇ, ਸਾਡੇ ਕੋਲ ਲਿਆਵੋ।"

ਸ਼ਿਵਜੀ ਦੇ ਉਸ ਸਰੀਰ ਨਾਲ ਖੂਹੀ ਤੇ ਜਾਣ ਮਗਰੋਂ ਆਪਨੇ ਸੰਗਤ ਵਿਚ ਦੱਸਿਆ-"ਇਹ ਸੰਤਾਂ ਦੀ ਨਿੰਦਿਆ ਦਾ ਫਲ ਜੇ.. ।"

ਜ਼ਖਮਾਂ ਵਿਚੋਂ ਨਿਕਲਦੀ ਦੁਰਗੰਧ ਦਾ ਖਿਆਲ ਕੀਤਿਆਂ ਬਗੈਰ ਸ਼ਿਵਜੀ ਬੜੇ ਪ੍ਰੇਮ ਨਾਲ ਉਸ ਸਰੀਰ ਨੂੰ ਇਸ਼ਨਾਨ ਕਰਵਾਕੇ ਥੋੜੀ ਦੇਰ ਬਾਦ ਵਾਪਸ ਲੈ ਆਏ। ਆਪ ਨੇ ਆਪਣਾ ਚੋਲਾ ਲਾਹ ਕੇ ਉਸ ਸਰੀਰ ਨੂੰ ਪਵਾ ਦਿਤਾ ਤੇ ਮਿਹਰ ਭਰੀ ਨਜ਼ਰ ਨਾਲ ਵੇਖਦਿਆਂ ਬਚਨ ਕੀਤਾ-"ਤੁਸੀਂ ਸਾਧਾ ਦੀ ਸੇਵਾ ਕਰਿਆ ਕਰੋ...।"

ਕਈ ਦਿਨ ਲੰਘ ਗਏ। ਨਿਤ ਨਵੇਂ ਕੌਤਕ ਹੁੰਦੇ। ਇਕ ਦਿਨ ਹਜ਼ੂਰ ਪਵਿੱਤਰ ਸਿੰਘ ਜੀ ਨੂੰ ਵੇਖ ਕੇ ਪੁੱਛਣ ਲਗੇ-"ਓਦੇ ਤੂੰ ਤੇ ਸਾਨੂੰ ਲੈਣ ਆਇਆ ਸਾਂ...?

ਉਨ੍ਹਾਂ ਨੂੰ ਕੋਈ ਜਵਾਬ ਨਾ ਸੁੱਝਿਆ। ਚੁੱਪ ਰਹੇ। ਆਪ ਨੇ ਹੱਸਦਿਆਂ-ਹੱਸਦਿਆਂ ਫਰਮਾਇਆ।

"ਤੋਤਿਆ ਮਨ ਮੋਤਿਆ
ਤੈਨੂੰ ਵਰਜ ਰਹੀ
ਸਮਝਾ ਰਹੀ
ਤੂੰ ਏਸ ਗਲੀ ਨਾ ਜਾ।
ਏਸ ਗਲੀ ਦੇ ਮਾਹੀ ਬੁਰੇ
ਲੈਂਦੇ ਫਾਹੀਆਂ ਪਾ॥

ਪਵਿਤ੍ਰ ਸਿੰਘ ਹੁਰੀਂ ਫੇਰ ਵੀ ਚੁੱਪ। ਆਏ ਸਨ ਹਜ਼ੂਰ ਨੂੰ ਲਾਹੌਰ ਲਿਜਾਣ ਲਈ ਪਰ ਮਸਤੀ ਵਿਚ ਐਸੇ ਬੇਸੁਰਤ ਹੋਏ ਕਿ ਡੇਢ ਮਹੀਨਾ ਪਿੰਡੋ ਪਿੰਡ ਆਪ ਜੀ ਦੇ ਨਾਲ ਨਾਲ ਘੁੰਮਦੇ ਘੁਮਾਂਦੇ ਕਿਲ੍ਹੇ ਪਹੁੰਚ ਗਏ। ਕਿਲ੍ਹੇਉਂ ਇਕ ਦਿਨ ਉਨ੍ਹਾਂ ਦੇ ਪਿਤਾ ਜੀ ਆ ਕੇ ਉਨ੍ਹਾਂ ਨੂੰ ਲਾਹੌਰ ਲੈ ਗਏ।

ਬੰਨ ਪਿੰਡ ਦੇ ਹਿੰਦੂ ਖੱਤਰੀ ਪ੍ਰਵਾਰ ਦੀ ਬੀਬੀ ਲਾਜਵੰਤੀ (ਲਾਜੋ) ਬੜੀ ਸ਼ਰਧਾਲੂ ਹੈ। ਬੜੀ ਵੇਰ ਆਪ ਜੀ ਬੰਨ ਪਿੰਡ ਗਏ। ਜਦੋਂ ਵੀ ਬੀਬੀ ਲਾਜਵੰਤੀ ਦਰਸ਼ਨ ਕਰਨਾ ਇਕਦਮ ਸੁਰਤੀ ਹੋ ਜਾਣਾ। ਮਗਰੋਂ ਭੈਣ ਪਿਆਰੀ ਹੁਰਾਂ ਨਾਲ ਉਨ੍ਹਾਂ ਦਾ ਬੜਾ ਸਹੇਲਪਨਾ ਵੱਧ ਗਿਆ। ਭੈਣ ਹੁਰਾਂ ਜਿਥੇ ਵੀ ਜਾਣਾ ਬੀਬੀ ਲਾਜੋ ਨੂੰ ਨਾਲ ਨਾਲ ਰੱਖਣਾ। ਬੀਬੀ ਹੁਰਾਂ ਸਾੜੀਆਂ ਛੱਡ ਕੇ ਸੂਟ ਪਾਉਣੇ ਸ਼ੁਰੂ ਕਰ ਦਿੱਤੇ। ਸੱਚੀ ਪ੍ਰੀਤ ਨੇ ਦੁਨਿਆਵੀ ਜੰਜਾਲਾਂ ਵਿਚ ਨਾਂ ਪੈਣ ਦਿੱਤਾ। ਘਰ ਘਾਟ ਛੱਡਕੇ ਡੇਰੇ ਵਿਚ ਹੀ ਡੇਰਾ ਲਾ ਲਿਆ। ਸੇਵਾ ਕਰਨੀ ਤੇ ਨਾਮ-ਬਾਣੀ ਦਾ ਅਮ੍ਰਿਤ ਛੱਕਣਾ......ਇਸ ਤੋਂ ਵਧ ਪ੍ਰੀਤਵਾਨਾਂ ਦੀ ਕੀ ਖੁਸ਼-ਕਿਸਮਤੀ ਹੋ ਸਕਦੀ ਹੈ...?"

ਜਿਸ ਪਿੰਡ ਜਾਂ ਸ਼ਹਿਰ ਆਪ ਜਾਂਦੇ ਸਨ, ਆਪ ਜੀ ਦੇ ਆਗਮਨ ਦੀ ਖੁਸ਼ਬੋ

ਦੀਵਾਨੇ ।ਮਸਤਾਨੇ ਤੇ ਪ੍ਰੇਮੀਆਂ ਵਿਚ ਮੱਚਦੀ ਅੱਗ ਵਾਂਗੂ ਫੈਲ ਜਾਂਦੀ ਤੇ ਮਿੰਟਾ ਵਿਚ ਹੀ ਉਸ ਥਾਂ ਮੇਲਾ ਬਣ ਜਾਂਦਾ । ਇਕ ਦਿਨ ਆਪ ਲਾਹੌਰ ਸਦਰ ਬਾਜ਼ਾਰ ਸ਼ਰਧਾਲੂ ਪ੍ਰਕਾਸ਼ ਸਿੰਘ ਜੀ ਦੇ ਘਰ ਚਰਣ ਪਾਉਣ ਗਏ । ਸੰਗਤ ਦਰਸ਼ਨਾਂ ਲਈ ਹੁੰਮ ਹੁੰਮਾ ਕੇ ਪਹੁੰਚੀ । ਚਾਦਰ ਦੀ ਬੁੱਕਲ ਮਾਰੀ ਘੜੀਆਂ ਵਾਲੇ ਗੁਰਬਖਸ਼ ਸਿੰਘ ਜੀ ਵੀ ਪਹੁੰਚ ਗਏ । ਉਹ ਕੁਸ਼ਟ ਰੋਗੀ ਹਨ-ਇਸ ਦਾ ਉਨ੍ਹਾਂ ਨੂੰ ਪਤਾ ਨਹੀਂ ਸੀ । ਆਣ ਕੇ ਮੱਥਾ ਟੇਕਣ ਮਗਰੋਂ ਹੱਥ ਜੋੜ ਜੋਦੜੀ ਕੀਤੀ -"ਗ਼ਰੀਬ ਨਿਵਾਜ਼ ਮੇਰਾ ਸਾਰਾ ਸਰੀਰ ਸੁੱਜ ਗਿਆ ਹੈ । ਖਾਰਸ਼ ਬੜੀ ਹੁੰਦੀ ਹੈ । ਡਾਕਟਰ ਕਹਿੰਦੇ ਹਨ ਕਿ ਸਾਨੂੰ ਬੀਮਾਰੀ ਸਮਝ ਨਹੀਂ ਆਉਂਦੀ । ਬੜਾ ਇਲਾਜ ਕਰਾਇਆ ਹੈ ਪਰ ਕੋਈ ਫ਼ਰਕ ਮਾਲੂਮ ਨਹੀਂ ਹੋਇਆ । ਆਪ ਦਾਸ ਤੇ ਮਿਹਰ ਕਰੋ...।"

ਆਪ ਫ਼ਰਮਾਉਣ ਲਗੇ-"ਤੁਸੀਂ ਮਿੱਠੇ ਤੇਲ ਵਿਚ ਰਾਲ ਮਿਲਾ ਕੇ ਸਰੀਰ ਤੇ ਲਗਾਉ ਮਹਾਰਾਜ ਜੀ ਮਿਹਰ ਕਰਨਗੇ ।"

ਉਨ੍ਹਾਂ ਆਪਜੀ ਦੇ ਹੁਕਮਨੁਸਾਰ ਮਾਲਸ਼ ਕਰਨੀ ਅਰੰਭ ਕਰ ਦਿੱਤੀ । ਖਾਰਸ਼ ਬੰਦ ਹੋ ਗਈ । ਹੌਲੀ ਹੌਲੀ ਸੋਜਸ਼ ਘੱਟਣ ਲਗੀ ਅਤੇ ਸਰੀਰ ਨੂੰ ਆਰਾਮ ਮਹਿਸੂਸ ਹੋਣ ਲਗਾ । ਛੇਤੀ ਹੀ ਸਾਰਾ ਸਰੀਰ ਅਰੋਗ ਹੋ ਗਿਆ ਪਰੰਤੂ ਇਕ ਹੱਥ ਦੀ ਲੰਮੀ ਉਂਗਲ ਦਾ ਜ਼ਖਮ ਨਾ ਭਰਿਆ । ਗੁਰਬਖਸ਼ ਸਿੰਘ ਹੁਰਾਂ ਡਾਕਟਰਾਂ ਨੂੰ ਵਿਖਾਇਆ । ਬੜੇ ਐਕਸਰੇ ਹੋਏ ਅਰ ਜਵਾਬ ਮਿਲਿਆ-"ਇਹ ਕੁਸ਼ਟ ਰੋਗ ਦੀ ਜੜ੍ਹ ਹੈ । ਇਸ ਦਾ ਠੀਕ ਹੋਣਾ ਅਸੰਭਵ ਹੈ ।"

ਨਿਰਾਸ਼ ਹੋ ਕੇ ਉਨ੍ਹਾਂ ਫੇਰ ਤੇਲ ਮਲਣਾ ਸ਼ੁਰੂ ਕਰ ਦਿੱਤਾ । ਕੁੱਝ ਦਿਨਾਂ ਉਪਰੰਤ ਉਂਗਲੀ ਠੀਕ ਹੋ ਗਈ ਪਰੰਤੂ ਜ਼ਖਮ ਦਾ ਦਾਗ ਅੰਤ ਤਕ ਗੁਰਬਖਸ਼ ਸਿੰਘ ਹੁਰਾਂ ਨੂੰ ਆਪ ਦੀਆਂ ਬਖਸ਼ੀਸ਼ਾ ਤੇ ਰਹਿਮਤਾਂ ਦਾ ਭਰੋਸਾ ਦਿਵਾਉਂਦਾ ਰਿਹਾ ।

ਇਕ ਵੇਰ ਆਪਨੇ ਹੁਕਮ ਕੀਤਾ-"ਅਸੀਂ ਕਿਸੇ ਗ੍ਰਿਹਸਥੀ ਦੇ ਘਰੋਂ ਕੁਝ ਨਹੀਂ ਛਕਣਾ । ਆਪ ਕਿਰਤ ਕਰਾਂਗੇ ਤੇ ਖਾਵਾਂਗੇ ।"

ਮਹਿਤਾਬ ਸਿੰਘ ਜੀ ਕੋਲ ਸਨ । ਇਹ ਉਨ੍ਹਾਂ ਹੁਕਮ ਸੁਣ ਕੇ ਆਪ ਨੂੰ ਸਲਾਹ ਦਿੱਤੀ-"ਅਗਰ ਆਪ ਕਿਰਤ ਕਰਨੀ ਚਾਹੁੰਦੇ ਹੋ ਤਾਂ ਸਾਡੀ ਇਕ ਅਰਜ਼ ਹੈ । ਸਾਡੀ ਪੈਂਤੀ ਸੌ ਦੀ ਹੁੰਡੀ ਬੈਂਕ ਵਿਚੋਂ ਛੁਡਾਉਣ ਵਾਲੀ ਹੈ । ਆਪ ਸਾਡੇ ਨਾਲ ਸ੍ਰੀ ਅਮ੍ਰਿਤਸਰ ਚਲੋ ਤੇ ਹੁੰਡੀ ਛੁੜਾਵੋ...।"

ਆਪ ਜੀ ਨੇ ਕਿਹਾ-ਠੀਕ ਹੈ...ਅਸੀ ਤੁਹਾਡੇ ਨਾਲੀ ਸ੍ਰੀ ਅੰਮ੍ਰਿਤਸਰ ਹੁੰਡੀ ਛੁਡਾਉਣ ਲਈ ਤਿਆਰ ਹਾਂ । ਜਦੋਂ ਤੁਹਾਨੂੰ ਸਹੂਲੀਯਤ ਹੋਵੇ ਅਸੀਂ ਚਲ ਪਵਾਂਗੇ ।"

ਉਸੇ ਦਿਨ ਸ਼ਾਮ ਦੇ ਕੋਈ ਚਾਰ ਕੁ ਵਜੇ ਸ੍ਰੀ ਅਮ੍ਰਿਤਸਰ ਪਹੁੰਚਣ ਮਗਰੋਂ ਮਹਿਤਾਬ ਸਿੰਘ ਹੁਰੀਂ ਆਹਲੂਵਾਲੇ ਕਟੜੇ ਬੈਂਕ ਅੰਦਰ ਜਾ ਕੇ ਹੁੰਡੀ ਬਾਰੇ ਪੁਛ ਪੜਤਾਲ ਕਰਨ ਲਗੇ । ਬੈਂਕ ਵਾਲਿਆਂ ਔਖੇ ਹੋ ਕੇ ਕਿਹਾ-"ਤੁਸੀਂ ਲੇਟ ਆਏ ਹੋ ਇਸ ਵੇਲੇ ਇਹ ਕੰਮ ਨਹੀਂ ਹੋ ਸਕਦਾ...ਸਵੇਰੇ ਆਈਉ...।"

ਅਜੇ ਮਹਿਤਾਬ ਸਿੰਘ ਹੁਰਾਂ ਨਾਲ ਇਹ ਬਚਨ ਹੋ ਹੀ ਰਿਹਾ ਸੀ ਕਿ ਬੈਂਕ ਮੈਨੇਜਰ ਨੂੰ ਆਪਜੀ ਦੇ ਬੈਂਕ ਆਗਮਨ ਅਤੇ ਬਾਹਰ ਬੈਂਚ ਤੇ ਬੈਠੇ ਹੋਣ ਦੀ ਖ਼ਬਰ ਲਗ ਗਈ। ਉਸੇ ਵੇਲੇ ਕੁਰਸੀ ਤੋਂ ਉੱਠ ਕੇ ਉਹ ਬਾਹਰ ਭੱਜ ਖਲਤੇ । ਮੱਥਾ ਟੇਕ ਕੇ ਮਾਫ਼ੀਆਂ ਮੰਗਦਿਆਂ ਅਧੀਨਗੀ ਨਾਲ ਕਹਿਣ ਲਗੇ-ਇਹ ਕੰਮ ਅਸੀਂ ਹੁਣੇ ਕਰਵਾ ਦੇਂਦੇ ਹਾਂ।"

ਪਲਾਂ ਵਿਚ ਹੁੰਡੀ ਦੀ ਰਕਮ ਆ ਗਈ। ਸਾਰਾ ਕੌਤਕ ਵੇਖ ਕੇ ਮਹਿਤਾਬ ਸਿੰਘ ਹੁਰੀਂ ਉਥੇ ਹੀ ਮਸਤਾਨੇ ਹੋ ਗਏ। ਹਜ਼ੂਰ ਉਨ੍ਹਾਂ ਨੂੰ ਚਪੇੜ ਲੈ ਕੇ ਪਏ ਤੇ ਕਹਿਣ ਲਗੇ-" ਤੂੰ ਸਾਡੇ ਨਾਲ ਝੱਲ ਖਲਾਰਦਾ ਏ...ਅਸਾਂ ਇਹ ਕੰਮ ਵੀ ਨਹੀਂ ਕਰਨਾ...।"

ਪ੍ਰੇਮ ਅਗੇ ਸ਼ਰਾ ਤੇ ਮਜ਼ਹਬ ਖੇਮਾਨੀ ਹਨ। ਲਾਹੌਰ ਦੇ ਇਕ ਪ੍ਰੀਤਵਾਨਾਂ ਅਰਜ਼ ਕੀਤੀ-"ਗ਼ਰੀਬ ਨਿਵਾਜ...ਅਸੀਂ ਨਵਾਂ ਸਿਨਮਾ ਬਣਾਇਆ ਹੈ ਆਪ ਜੀ ਚਰਣ ਪਾਉਣ ਚਲੋ...।"

ਬਗੈਰ ਨਾ-ਨੁਕੱਰ ਤੋਂ ਆਪ ਸੰਗਤ ਸਮੇਤ ਸਿਨਮੇ ਗਏ। ਅੱਧਾ ਕੁ ਘੰਟਾ ਰੀਲ ਚਲਦੀ ਰਹੀ। ਮਗਰੋਂ ਆਪ ਨੇ ਹੁਕਮ ਕੀਤਾ-"ਹੁਣ ਏਥੇ ਹੀ ਭੋਗ ਪਾ ਦਿਓ ਅਤੇ ਜਲ ਪਾਣੀ ਛੱਕ-ਛਕਾ ਕੇ ਆਪ ਵਾਪਸ ਆ ਗਏ ।

ਭਗਤਾਂ ਦੀ ਸਾਰ ਲੈਣ ਵਿਚ ਆਪ ਮਾਹਰ ਸਨ । ਇਕ ਵੇਰ ਖਜ਼ਾਨ ਸਿੰਘ ਹੁਰਾਂ ਦਾ ਲਗਭਗ ਸਾਰਾ ਪ੍ਰਵਾਰ (ਸਿਆਣੀ ਉਮਰ ਦੇ ਸਰੀਰ) ਉਨ੍ਹਾਂ ਦੇ ਛੋਟੇ ਲੜਕੇ ਦਾ ਮੁਕਲਾਵਾ ਲੈਣ ਚੀਮੀ ਪਿੰਡ ਚਲਾ ਗਿਆ। ਭਾਈ ਲੱਧਾ ਜੀ ਵੀ ਨਾਲ ਸਨ। ਮਗਰ ਸਭ ਛੋਟੇ ਛੋਟੇ ਬਚੇ ਰਹਿ ਗਏ।* ਅਚਾਨਕ ਹਜ਼ੂਰ ਦੇ ਕਾਰ ਡਰਾਈਵਰ ਪਿਆਰਾ ਸਿੰਘ ਜੀ ਰਾਮਗੜ੍ਹ ਪਹੁੰਚੇ ਅਤੇ ਕਮਰਿਆਂ ਵਿਚ ਸਫ਼ਾਈਆਂ ਕਰਕੇ ਦਰੀਆਂ-ਚਾਦਰਾਂ ਵਿਛਾਉਣੀਆਂ ਅਰੰਭ ਕਰ ਦਿੱਤੀਆਂ। ਬੀਬੀ ਗੁਰਬਚਨ ਹੈਰਾਨੀ ਨਾਲ ਪੁੱਛਿਆ-"ਕੀ ਗਲ ਸੰਤ ਜੀ ?

"ਮਹਾਰਾਜ ਪਏ ਆਉਂਦੇ ਨੇ ਏਧਰ...।"

"ਸੱਚੀ...?"

"ਸੜਕ ਤੇ ਜਾ ਕੇ ਵੇਖ ਆ...।"

ਬੀਬੀ ਗੁਰਬਚਨ ਖ਼ੁਸ਼ੀ ਨਾਲ ਨੱਚਣ ਲਗ ਪਈ। ਝੱਟਪਟ ਦਰੀਆਂ ਖੇਸ ਵਿਛਾ ਕੇ ਅਗ਼ਲਵਾਂਢੀ ਹੋ ਕੇ ਆਪ ਜੀ ਦਾ ਦਰਸ਼ਨ ਕਰਨ ਨੱਸ ਭੱਜੀ। ਬੀਬੀ ਹੁਰੀਂ ਦਸਦੇ ਹਨ ਕਿ ਗ਼ਰੀਬ ਨਿਵਾਜ ਦੇ ਨਾਲ ਸੰਗਤ ਬੜੀ ਸੀ। ਦੂਰੋਂ ਇੰਞ ਲਗਦਾ ਸੀ ਜਿਵੇਂ ਕੋਈ ਜਲੂਸ ਤੁਰਿਆ ਆਉਂਦਾ ਹੋਵੇ। ਆਪ ਜੀ ਸਭ ਤੋਂ ਅਗੇ ਕਾਹਲੀ-ਕਾਹਲੀ ਚਰਣ ਪੁੱਟਦੇ ਆ ਰਹੇ ਸਨ। ਕੁੱਝ ਕੁ ਪਲ ਖੜੋ ਕੇ ਦਰਸ਼ਨ ਕਰਨ ਮਗਰੋਂ ਉਨ੍ਹਾਂ ਜਾ ਆਪ ਜੀ ਚਰਣਾਂ ਤੇ

* ਹਰਭਜਨ ਸਿੰਘ ਹੁਰਾਂ ਦੇ ਚਾਰੇ ਬੱਚੇ ਤੇ ਬਾਬਾ ਜੀ ਦੀਆਂ ਛੋਟੀਆਂ ਬੀਬੀਆਂ-ਸਵਰਨ ਕੌਰ ਤੇ ਗੁਰਬਚਨ ਕੌਰ।

ਨਿਮਸਕਾਰ ਕੀਤੀ। ਆਪ ਕੁਝ ਦੇਰ ਅਡੋਲ ਖਲੋਤੇ ਰਹੇ ਤੇ ਫੇਰ ਪੁਛਿਆ-'ਸੁਣਾ ਰਾਜ਼ੀ ਏਂ...?

"ਆਪ ਦੀ ਦਇਆ ਹੈ ਗਰੀਬ ਨਿਵਾਜ।" ਨਾਲ ਹੀ ਕਿਹਾ-"ਮਹਾਰਾਜ ਜੀ ਘਰ ਕੋਈ ਨਹੀਂ ਸਾਰੇ ਜਣੇ ਭਾ ਪਵਿਤ੍ਰ ਸਿੰਘ ਦਾ ਮੁਕਲਾਵਾ ਲੈਣ ਗਏ ਨੇ।"

"ਸਾਨੂੰ ਪਤੈ...ਭਾਵੇਂ ਘਰ ਕੋਈ ਹੈ ਜਾਂ ਨਹੀਂ ਸਾਡਾ ਧਿਆਨ ਅਜ ਉਥੇ ਹੀ ਜਾਣ ਦਾ ਹੈ। ਘਰ ਖੁਲ੍ਹਾ ਤੇ ਹੈ ਨਾਂ...?"

"ਜੀ ਗਰੀਬ ਨਿਵਾਜ਼...।"

ਬੇਬੇ ਤੇਜ਼ ਕੌਰ ਭੈਣ ਰਾਮ ਪਿਆਰੀ ਜੀ ਵੀ ਨਾਲ ਸਨ। ਤੁਰਦਿਆਂ-ਤੁਰਦਿਆਂ ਭੈਣ ਹੁਰਾਂ ਬੀਬੀ ਨੂੰ ਪੁੱਛਿਆ-"ਨੀ ਕੀ ਧਰਿਆ ਈ...?"

"ਜੀ ਭੈਣ ਸਰਨੋ ਨੇ ਦਾਲ ਚੌਲ ਰਿੰਨੇ ਨੇ...।"

"ਜਾ ਫਿਰ ਲਿਆ ਜਾ ਕੇ...।"

ਬੀਬੀ ਗੁਰਬਚਨ ਭੱਜੀ-ਭੱਜੀ ਘਰ ਗਈ। ਭੈਣ ਸਰਨੋ ਨੂੰ ਦਸਿਆ। ਬਾਲ੍ਹੀਆਂ ਵਿਚ ਦਾਲ ਚੌਲ ਪਵਾਏ। ਇੰਨੇ ਨੂੰ ਸਭ ਸੰਗਤ ਪਹੁੰਚ ਗਈ। ਭੈਣ ਹੁਰੀਂ ਛਕਣ ਛਕਾਣ ਵੱਲ ਹੋ ਗਏ ਤੇ ਹਜ਼ੂਰ ਨੇ ਕੀਰਤਨ ਸ਼ੁਰੂ ਕਰ ਦਿੱਤਾ। ਹਰਭਜਨ ਸਿੰਘ ਹੁਰਾਂ ਦੇ ਕਮਰੇ ਵਿਚ ਤਾਲਾ ਲਗੀ ਅਲਮਾਰੀ ਵਿਚ ਸਾਜ਼ ਪਏ ਸਨ। ਆਪ ਜੀ ਦੇ ਹੁਕਮ ਮੁਤਾਬਕ ਜਿੰਦਰਾ ਤੋੜ ਕੇ ਸਾਜ਼ ਕੱਢ ਲਏ ਗਏ। ਬੜਾ ਦੀਵਾਨ ਲਗਾ। ਰਾਤ ਨੂੰ ਗਰੀਬ ਨਿਵਾਜ ਆਪ ਕਮਰਿਆਂ ਵਿਚ ਪਰਾਲ੍ਹੀ ਸੁੱਟਾ ਕੇ ਸੰਗਤ ਦੇ ਸੌਣ ਦਾ ਇੰਤਜ਼ਾਮ ਕਰਨ ਮਗਰੋਂ ਖੁਦ ਭੀ ਬਿਰਾਜ ਗਏ। ਸਵੇਰੇ ਆਸਾ ਦੀ ਵਾਰ ਲਗੀ। ਭੋਗ ਪੈਣ ਵਾਲਾ ਸੀ ਕਿ ਦਹੀ ਦੇ ਕੁੰਡੇ ਫੜੀ ਸੰਗਤ ਦਰਸ਼ਨਾਂ ਨੂੰ ਪਹੁੰਚ ਗਈ। ਲੱਸੀ ਤਿਆਰ ਕੀਤੀ ਗਈ ਪਰ ਲੱਸੀ ਵਿਚ ਪਾਉਣ ਵਾਸਤੇ ਖੰਡ ਨਾ ਲੱਭੇ।

ਗਰੀਬ ਨਿਵਾਜ ਹਰਭਜਨ ਸਿੰਘ ਹੁਰਾਂ ਦੇ ਵਡੇ ਲੜਕੇ ਤ੍ਰਿਲੋਚਨ ਨੂੰ ਪੁੱਛਣ ਲਗੇ-"ਖੰਡ ਨਹੀਂ ਹੈਗੀ ਘਰ...?"

ਉਨ੍ਹਾਂ ਜਵਾਬ ਦਿੱਤਾ-"ਹੈਗੀ ਏ ਮਹਾਰਾਜ ਜੀ। ਮੇਰੀ ਬੀਬੀ ਨੇ ਘੜੇ ਦਾ ਮੂੰਹ ਬੰਨ੍ਹ ਔਹ ਪਰਛੱਤੀ ਤੇ ਰੱਖੀ ਹੋਈ ਏ...ਸਾਡੇ ਤੋਂ ਲਕੋ ਕੇ—।"

ਆਪ ਬੜਾ ਹੀ ਹੱਸੇ ਅਤੇ ਕਹਿਣ ਲਗੇ-"ਉਨ੍ਹਾਂ ਬੱਚਿਆਂ ਤੋਂ ਚੋਰੀ ਰੱਖੀ ਹੈ ਤੇ ਇਹ ਫੇਰ ਵੀ ਜਾਣਦੇ ਨੇ...।"

ਹਜ਼ੂਰ ਕਿਧਰੇ ਹਰਭਜਨ ਸਿੰਘ ਹੁਰਾਂ ਦੇ ਬੱਚਿਆਂ ਦੇ ਕੇਸੀ ਇਸ਼ਨਾਨ ਕਰਵਾਉਣ ਤੇ ਕਿੱਧਰੇ ਲੰਗਰ ਪਾਣੀ ਦਾ ਇੰਤਜ਼ਾਮ ਕਰਦੇ ਫਿਰਨ। ਕਦੀ ਫਰਮਾਉਣ-"ਘਰ ਦੇ ਆ ਕੇ ਕੀ ਆਖਣਗੇ ਪਿਛੋਂ ਕਿਸੇ ਨੇ ਸਾਡੇ ਘਰ ਦਾ ਤੇ ਬੱਚਿਆਂ ਦਾ ਧਿਆਨ ਹੀ ਨਹੀਂ ਰਖਿਆ?"

ਇਕ ਦਿਨ ਸਾਹਿਬਾਂ ਆਪਣੀ ਰਸਨਾ ਤੋਂ ਫਰਮਾਇਆ-"ਇਕ ਵਾਰੀ ਅਸੀਂ ਦੁਆਨੀ ਦੀ ਮਿਸ਼ਰੀ ਲੈਣ ਸ੍ਰੀ ਅਮ੍ਰਿਤਸਰ ਗਏ। ਉਦੋਂ ਸਾਡੀ ਬਿਰਤ ਮਸਤਾਨੀ ਸੀ ਤੇ

ਅਸੀਂ ਬਹੁਤ ਬੜੇ ਘੱਟ ਕਰਦੇ ਸਾਂ। ਜਿਸ ਦੁਕਾਨ ਤੋਂ ਅਸੀਂ ਮਿਸ਼ਰੀ ਲੈਣ ਗਏ, ਉਥੋਂ ਦੁਕਾਨਦਾਰ ਬੈਠਾ ਸੁਖਮਨੀ ਸਾਹਿਬ ਦਾ ਪਾਠ ਕਰਦਾ ਸੀ। ਅਸਾਂ ਉਸ ਵੱਲ ਦੁਆਨੀ ਵਧਾਉਂਦਿਆਂ ਕਿਹਾ–"ਸਾਨੂੰ ਮਿਸ਼ਰੀ ਦੇ...।"

ਪਾਠ ਕਰਦਿਆਂ-ਕਰਦਿਆਂ ਉਸ ਮਿਸ਼ਰੀ ਤੋਲੀ ਤੇ ਵਿਚੋਂ ਠੂੰਗਾ ਮਾਰ ਲਿਆ। ਸਾਨੂੰ ਇੰਨਾ ਹਾਸਾ ਆਇਆ...ਇੰਨਾ ਹਾਸਾ ਆਇਆ ਕਿ ਸਾਡਾ ਮੂੰਹ ਅੱਡਿਆ ਹੀ ਰਹਿ ਗਿਆ। ਹਸਦੇ ਹਸਦੇ ਅਸੀਂ ਦੁਕਾਨੋਂ ਤੁਰ ਪਏ। ਰਾਹ ਵਿਚ ਜੇ ਕੋਈ ਹੱਸਣ ਦਾ ਕਾਰਣ ਪੁੱਛਦਾ ਤਾਂ ਸਾਡੇ ਤੋਂ ਦਸਿਆ ਨਾ ਗਿਆ...ਹਾਸਾ ਸਾਨੂੰ ਇਸ ਗਲ ਤੇ ਆਇਆ ਕਿ ਪਾਠ ਕਰਦਿਆਂ-ਕਰਦਿਆਂ ਉਸ ਕਿੰਨੀ ਫੁਰਤੀ ਨਾਲ ਮਿਸ਼ਰੀ ਵਿਚੋਂ ਠੂੰਗਾ ਮਾਰਿਆ...ਪਾਠ ਦੇ ਵਿੱਚ ਹੀ ਬੇਈਮਾਨੀ !"

..."ਇਕ ਵੇਰ ਸਾਨੂੰ ਸ਼ੌਂਕ ਆਇਆ ਕਿ ਅਸੀਂ ਟਿੱਲਾ ਸਾਹਿਬ ਦਾ ਦਰਸ਼ਨ ਕਰੀਏ। ਅਸੀਂ ਇੱਕਲੇ ਹੀ ਘਰੋਂ ਤੁਰ ਪਏ। ਜਿਸ ਵੇਲੇ ਜਲੰਧਰ ਪਹੁੰਚੇ ਤਾਂ ਰਾਤ ਪੈ ਗਈ। ਸਾਨੂੰ ਬੜੀ ਭੁੱਖ ਲਗੀ ਹੋਈ ਸੀ। ਅਸੀਂ ਇਕ ਹੋਟਲ ਵਾਲੇ ਨੂੰ ਪੁੱਛਿਆ–"ਏਥੇ ਵੈਸ਼ਨੂੰ ਭੋਜਨ ਮਿਲਦਾ ਹੈ...?"

ਮਸ਼ਖਰੀ ਨਾਲ ਹੋਟਲ ਵਾਲਾ ਬੋਲਿਆ–"ਖਾਣਾ ਹੋਟਲ ਤੋਂ ਤੇ ਮੰਗਣਾ ਵੈਸ਼ਨੂੰ ਭੋਜਨ...?"

ਉਸ ਦਾ ਜਵਾਬ ਸੁਣ ਕੇ ਸਾਨੂੰ ਬੜੀ ਸ਼ਰਮ ਆਈ।

ਨੇੜੇ ਹੀ ਇਕ ਪੰਜ ਪਿਆਰਿਆਂ ਦਾ ਗੁਰਦਵਾਰਾ ਸੀ। ਅਸੀਂ ਉਥੇ ਚਲੇ ਗਏ। ਉਥੇ ਇਕ ਮਾਈ ਦੁਆਨੀ ਫੁਲਕਾ ਦੇਂਦੀ ਸੀ। ਅਸਾਂ ਉਸਨੂੰ ਪੁਛਿਆ–ਸਾਨੂੰ ਫੁਲਕਾ ਛਕਾਏਂਗੀ...?

ਉਹ ਕਹਿਣ ਲਗੀ–"ਮੇਰੇ ਧੰਨ ਭਾਗ...।' ਉਸ ਮਾਈ ਸਾਡੀ ਬੜੀ ਸੇਵਾ ਕੀਤੀ। ਦਿਨ ਚੜ੍ਹੇ ਅਸੀਂ ਦਫਤਰ ਵਾਲਿਆਂ ਕੋਲ ਗਏ। ਸਾਡੇ ਕੋਲ ਪਰਮਿਟ ਹੈ ਨਹੀਂ ਸੀ। ਉਹ ਸਾਨੂੰ ਅੰਦਰ ਨਾਂ ਲੰਘਣ ਦੇਣ ਤੇ ਕਹਿਣ–"ਪਹਿਲਾਂ ਪਰਮਿਟ ਬਣਵਾਓ ਫੇਰ ਅੰਦਰ ਲੰਘਨ ਦਿਆਂਗੇ। ਪਰਮਿਟ ਤਾਂ ਬਣੇਗਾ ਜੇ ਕਿਸੇ ਦੀ ਗਵਾਹੀ ਪਵਾਓਗੇ।"

ਅਸੀਂ ਇੱਕਲੇ ਸਾਂ...ਕੀਹਦੀ ਗਵਾਹੀ ਪਵਾਉਂਦੇ...? ਜਾਂ ਅਸੀਂ ਦਫਤਰੋਂ ਬਾਹਰ ਆਏ ਤਾਂ ਅਗੋਂ ਸਾਨੂੰ ਦੋ ਨਾਮਧਾਰੀਏ ਆਉਂਦੇ ਦਿਸੇ। ਅਸਾਂ ਉਨ੍ਹਾਂ ਨੂੰ ਪੁਛਿਆ–"ਸਾਡੀ ਗਵਾਹੀ ਭਰੋਗੇ, ਅਸਾਂ ਪਰਮਿਟ ਬਣਵਾਉਣਾ ਹੈ...?"

ਉਨ੍ਹਾਂ ਕੋਈ ਹਾਮੀ ਨਾਂ ਭਰੀ। ਸਾਨੂੰ ਪਤਾ ਸੀ ਕਿ ਪਰਮਿਟ ਬਣਾਉਣ ਵਾਲੇ ਰਿਸ਼ਵਤ ਮੰਗਦੇ ਨੇ ਪਰ ਅਸਾਂ ਦਿਲ ਵਿਚ ਧਾਰ ਲਿਆ ਸੀ ਕਿ ਅਸੀਂ ਕੋਈ ਗਲਤ ਕੰਮ ਨਹੀਂ ਕਰਨਾ। ਫੇਰ ਅਸੀਂ ਅਕਾਲ ਪੁਰਖ ਅਗੇ ਬੇਨਤੀ ਕੀਤੀ ਤੇ ਦੁਬਾਰਾ ਦਫਤਰ ਗਏ। ਸਾਮ੍ਹਣੇ ਚਪੜਾਸੀ ਬੈਠਾ ਸੀ। ਅਸੀਂ ਅੰਦਰ ਲੰਘ ਗਏ। ਸਾਨੂੰ ਕਿਸੇ ਨਾ ਰੋਕਿਆ। ਸਿੱਧੇ ਅਫਸਰ ਕੋਲ ਜਾ ਕੇ ਅਸਾਂ ਕਿਹਾ—ਅਸੀਂ ਟਿੱਲਾ ਸਾਹਿਬ ਜਾਣਾ ਹੈ...।"

ਉਹ ਕਹਿਣ ਲੱਗਾ—"ਤੁਸੀਂ ਸਿੱਖ ਹੋ ਤੇ ਉਹ ਜਗ੍ਹਾ ਹਿੰਦੂਆਂ ਦੀ ਹੈ...।"

ਅਸਾਂ ਆਖਿਆ—ਸਾਨੂੰ ਸ਼ੌਂਕ ਲਗਾ ਏ ।"

ਫੇਰ ਉਸ ਸਾਡੇ ਕੋਲੋਂ ਪਰਮਿਟ ਬਾਰੇ ਪੁੱਛਿਆਂ। ਅਸਾਂ ਕਿਹਾ—"ਸਾਡੇ ਕੋਲ ਕੋਈ ਪਰਮਿਟ ਨਹੀਂ। ਅਸੀਂ ਬਗ਼ੈਰ ਪਰਮਿਟ ਤੋਂ ਆਏ ਹਾਂ।"

ਉਹ ਬੜਾ ਹੈਰਾਨ ਹੋਇਆ। ਮਗਰੋਂ ਝਟਪਟ ਉਸ ਆਪਣੇ ਕੋਲੋਂ ਹੀ ਸਾਨੂੰ ਪਰਮਿਟ ਬਣਵਾ ਦਿੱਤਾ। ਜਦੋਂ ਅਸੀਂ ਪਰਮਿਟ ਲੈ ਕੇ ਬਾਹਰ ਆਏ ਤਾਂ ਚਪੜਾਸੀ ਨੇ ਸਾਡੇ ਕੋਲੋਂ ਚਾਹ ਪਾਣੀ ਲਈ ਪੈਸੇ ਮੰਗੇ। ਅਸਾਂ ਉਂਗਲੀ ਫੇਰਦਿਆਂ ਕਿਹਾ—"ਅਸੀਂ ਤੈਨੂੰ ਪੈਸੇ ਨਹੀਂ ਦੇ ਸਕਦੇ। ਮਹਾਰਾਜ ਕੋਲੋਂ ਮੰਗ ਉਹ ਸਭ ਨੂੰ ਦੇਂਦੇ ਹਨ...ਤੈਨੂੰ ਵੀ ਦੇਣਗੇ...।"

ਟਾਮਗੜ੍ਹ ਦੇ ਸ਼ਰਧਾਲੂ ਸਿੱਖ ਸ: ਮਿਹਰ ਸਿੰਘ ਜੀ ਦੀ ਇਕ ਡਾ: ਨਾਲ ਮਿਤ੍ਰਤਾ ਸੀ। ਉਹ ਡਾਕਟਰ ਕਿਸੇ ਨੂੰ ਸਤਿਕਾਰ ਨਾਲ ਮੱਥਾ ਨਹੀਂ ਸੀ ਟੇਕਦਾ। ਜਦੋਂ ਵੀ ਸ: ਮਿਹਰ ਸਿੰਘ ਹੁਰਾਂ ਆਪ ਜੀ ਦੇ ਅਸਚਰਜ ਕੌਤਕਾ ਦਾ ਆਪਣੇ ਡਾ: ਮਿਤ੍ਰ ਨਾਲ ਵਰਨਣ ਕਰਣਾ ਉਸ ਕਹਿਣਾ—"ਜੋ ਮੈਨੂੰ ਦਸਮ ਪਾਤਸ਼ਾਹ ਦੇ ਦਰਸ਼ਨ ਕਰਾਵੇ ਮੈਂ ਤਾਂ ਉਸੇ ਨੂੰ ਮਹਾਂਪੁਰਸ਼ ਮੰਨਾਗਾਂ।"

ਇਕ ਰੋਜ਼ ਸ: ਮਿਹਰ ਸਿੰਘ ਜੀ ਉਸਨੂੰ ਕਿਲ੍ਹੇ ਲੈ ਗਏ। ਜਿਸ ਵੇਲੇ ਲੰਗਰ ਲਈ ਸਭ ਸੰਗਤ ਪੰਗਤ ਵਿਚ ਬੈਠ ਗਈ ਤਾਂ ਹਜ਼ੂਰ ਨਾਲ ਦੇ ਕਮਰੇ ਵਿਚੋਂ ਮਿਹਰ ਸਿੰਘ ਹੁਰਾਂ ਨਾਲ ਆਏ ਤੇ ਡਾਕਟਰ ਜੀ ਨੂੰ ਸੱਦ ਭੇਜਿਆ। ਕਮਰੇ ਵਿਚ ਪੈਰ ਰਖਦਿਆਂ ਡਾਕਟਰ ਹੁਰਾਂ ਨੂੰ ਘੋੜੇ ਤੇ ਚੜ੍ਹੇ ਦਸਮ ਪਾਤਸ਼ਾਹ ਦਾ ਸਰੂਪ ਦਿੱਸਿਆ। ਅਮੋਘ ਦਰਸ਼ਨ ਕਰਕੇ ਉਹ ਉਥੇ ਹੀ ਬੇਸੁਰਤ ਹੋ ਕੇ ਡਿੱਗ ਪਏ।

ਕੁੱਝ ਦੇਰ ਮਗਰੋਂ ਬਾਹਰ ਆ ਕੇ ਹਜ਼ੂਰ ਮਿਹਰ ਹੁਰਾਂ ਨੂੰ ਕਹਿਣ ਲਗੇ—"ਭਾਈ ਆਪਣੇ ਨਾਲ ਆਏ ਨੂੰ ਤੇ ਲਿਆਵੋ...।"

ਮਿਹਰ ਸਿੰਘ ਜੀ ਝੱਟਪਟ ਅੰਦਰ ਗਏ ਪਰੰਤੂ ਡਾ: ਹੁਰਾਂ ਨੂੰ ਬੇਹੋਸ਼ ਵੇਖਕੇ ਹੈਰਾਨੀ ਵਿਚ ਵਾਪਸ ਪਰਤ ਆਏ। ਹੋਸ਼ ਵਿਚ ਆਉਣ ਮਗਰੋਂ ਡਾਕਟਰ ਜੀ ਆਪ ਜੀ ਦੇ ਚਰਣਾਂ ਨਾਲ ਲਿਪਟ ਗਏ। ਵਾਪਸੀ ਤੇ ਉਨ੍ਹਾਂ ਮਿਹਰ ਸਿੰਘ ਹੁਰਾਂ ਨੂੰ ਤੇ ਨਾਲ ਦੇ ਸਰੀਰਾਂ ਨੂੰ ਆਪਣੇ ਨਾਲ ਵਰਤਿਆ ਕੌਤਕ ਸੁਣਾਉਂਦੇ ਹੋਏ ਕਿਹਾ—"ਮੈਂ ਸਮਝਦਾ ਸਾਂ ਇਹ ਆਮ ਸੰਤਾਂ ਵਾਂਗੂੰ ਸੰਤ ਹੋਣਗੇ ਪਰ ਉਹ ਤੇ ਆਪ ਨਿਰੰਕਾਰ ਨੇ। ਮੈਂ ਅਜ ਤਕ ਭੁਲੇਖੇ ਵਿਚ ਹੀ ਫਿਰਦਾ ਰਿਹਾ।"

ਇਕ ਵਾਰ ਸਰਗੋਧੇ ਦੀ ਸੰਗਤ ਵਲੋਂ ਹੋਈ ਸਰਗੋਧੇ ਚਰਣ ਪਾਉਣ ਦੀ ਬੇਨਤੀ ਪ੍ਰਵਾਨ ਕਰਦਿਆਂ ਆਪ ਪੁੱਛਣ ਲਗੇ—"ਕਿੰਨੀਆਂ ਸੀਟਾਂ ਬੁਕ ਕਰਵਾਈਆਂ ਜੇ...?

ਜਵਾਬ ਮਿਲਿਆ—"ਜੀ ਸੱਤ...।"

ਆਪ ਜੀ ਦਰਸ਼ਨ ਕਰਦੀ ਬੈਠੀ ਸੰਗਤ ਵਲ ਨਜ਼ਰ ਕਰਕੇ ਹੱਥ ਦੇ ਇਸ਼ਾਰਿਆਂ

ਨਾਲ ਪੁੱਛਣ ਲਗੇ-"ਕਿਉਂ ਮੂਲ ਸਿੰਘਾ ਤੇਰਾ ਕੀ ਹਾਲ ਏ ? ਚਲਨਾਂ ਈ...? ਜਾ ਲਿਆ ਭੱਜ ਕੇ ਕਫਹਿਰਾ ਪਰਨਾ।"

"ਕਿਉਂ ਭਗਤ ਸਿੰਘਾਂ...ਤੂੰ ਵੀ ਤਿਆਰ ਏਂ...? ਸ਼ਾਬਾਸ਼...।"

"ਕ੍ਰਿਸ਼ਨਾ ਗੁਰੂ ਚੱਕ ਵਾਲੀ ਏ ਤੂੰ ਦੱਸ...?"

ਪੁੱਛਣ ਤੇ ਲਿਜਾਣ ਵਾਲੇ ਆਪ ਹੋਣ ਤਾਂ ਨਾਂਹ ਕੌਣ ਕਰੇ ? ਮੁੱਕਦੀ ਗਲ ਸੋਲ੍ਹਾਂ-ਸਤਾਰਾਂ ਸਰੀਰ ਤਿਆਰ ਹੋ ਗਏ। ਰਾਹ ਵਿਚ ਸ਼ਬਦ ਕੀਰਤਨ ਕਰਦਿਆਂ ਆਪ ਜੀ ਸੰਗਤ ਸਮੇਤ ਸ਼ਾਮ ਦੇ ਵੇਲੇ ਸਰਗੋਧੇ ਪੁੱਜ ਗਏ। ਜਾ ਕੇ ਪੁੱਛਿਆ-"ਡੇਰਾ ਕਿਥੇ ਲਾਉਣਾ ਹੈ...?"

ਇਕ ਸੇਵਾਦਾਰ ਵਲੋਂ ਜਵਾਬ ਮਿਲਿਆ-"ਨਾਮਧਾਰੀਆਂ ਦਾ ਗੁਰਦਵਾਰਾ ਨੇੜੇ ਹੀ ਹੈ...।"

"ਠੀਕ ਹੈ...ਉਥੇ ਹੀ ਚਲੋ...।"

ਵਰ੍ਹਦੀ ਮੀਂਹ ਦੀ ਭੂਰ ਜ਼ਰਾ-ਜ਼ਰਾ ਤੇਜ਼ ਬਾਰਸ਼ ਵਿਚ ਬਦਲ ਚੁੱਕੀ ਸੀ। ਕੋਲੋਂ ਮੂਲ ਸਿੰਘ ਹੁਰੀਂ ਆਖਣ ਲਗੇ-"ਗ਼ਰੀਬ ਨਿਵਾਜ ਮੀਂਹ ਵਰ੍ਹਦੈ...।"

ਫ਼ਰਮਾਇਆ-"ਸਾਨੂੰ ਕੋਈ ਖਤਰਾ ਨਹੀਂ।"

ਜਿਸ ਵੇਲੇ ਗੁਰਦਵਾਰੇ ਪਹੁੰਚੇ ਤਾਂ ਅਗੋਂ ਨਾਮਧਾਰੀ ਸਰੀਰਾਂ ਨੇ ਕੋਈ ਆਦਰ-ਭਾਅ ਨਾਂ ਵਿਖਾਇਆ। ਆਪੋ ਆਪਣੇ ਕੰਮੀ ਲਗੇ ਰਹੇ। ਹਜ਼ੂਰ ਨੇ ਉਥੇ ਬਹਿ ਕੇ ਸ਼ਬਦ ਪੜ੍ਹਨਾ ਅਰੰਭ ਕਰ ਦਿੱਤਾ। ਨਾਮਧਾਰੀਆਂ ਦੇ ਆਸਣ ਥਿੜਕ ਗਏ। ਤੁਰਤ ਸੇਵਾ ਵਿਚ ਹਾਜ਼ਰ ਹੋ ਕੇ ਦੁੱਧ ਛਕਾਇਆ ਅਰ ਬਿਸਰਾਮ ਕਰਨ ਲਈ ਕਮਰੇ ਖੋਲ੍ਹ ਦਿੱਤੇ।

ਗੁਰਮੁਖ ਸਿੰਘ ਜੀ ਤੁੱਲੀ, ਜੋ ਲਾਹੌਰੋਂ ਤਬਦੀਲ ਹੋ ਕੇ ਸਰਗੋਧੇ ਆ ਗਏ ਸਨ, ਆਪ ਦੇ ਸਰਗੋਧੇ ਆਗਮਨ ਬਾਰੇ ਸੁਣਿਆਂ ਤਾਂ ਰਾਤੀਂ ਹੀ ਕਾਰ ਡੇਰੇ ਲਿਆ ਖਲ੍ਹਾਰੀ ਤੇ ਹੱਥ ਬੰਨ ਬੇਨਤੀ ਕੀਤੀ-"ਗ਼ਰੀਬ ਨਿਵਾਜ ਸਾਡੇ ਗਰੀਬ ਖਾਨੇ ਨੂੰ ਪਵਿਤ੍ਰ ਕਰੋ।"

ਆਪ ਜੀ ਪੁੱਛਣ ਲਗੇ-"ਕਿਸ ਤਰ੍ਹਾਂ ਜਾਵਾਂਗੇ...?"

"ਕਾਰ ਆਪ ਦੀ ਸੇਵਾ ਵਿਚ ਤਿਆਰ ਹੈ।"

"ਅਸੀਂ ਕਾਰ ਵਿਚ ਜਾਈਏ ਤੇ ਸੰਗਤਪੈਦਲ ਤੁਰੇ...? ਇਹ ਨਹੀਂ ਹੋ ਸਕਦਾ... ਪੈਦਲ ਹੀ ਚਲਾਂਗੇ...।"

ਗੁਰਮੁਖ ਸਿੰਘ ਹੁਰਾਂ ਕਿਹਾ-"ਜਿਸ ਤਰ੍ਹਾਂ ਆਪ ਦੀ ਖੁਸ਼ੀ ਹੋਵੇ ਗ਼ਰੀਬ ਨਿਵਾਜ।"

ਸ਼ਬਦ-ਕੀਰਤਨ ਕਰਦਿਆਂ ਸੰਗਤ ਸਮੇਤ ਆਪ ਗੁਰਮੁਖ ਸਿੰਘ ਹੁਰਾਂ ਦੇ ਨਿਵਾਸ ਅਸਥਾਨ ਤੇ ਪੁੱਜ ਗਏ। ਉਨ੍ਹਾਂ ਦੀ ਖੁਸ਼ੀ ਦੂਣ-ਸਵਾਈ ਹੋ ਗਈ। ਦਰਸ਼ਨਾਂ ਦੇ ਚਾਅ ਵਿਚ ਐਸੇ ਬੇਸੁਧ ਹੋਏ ਕਿ ਦਫ਼ਤਰ ਜਾਣ ਦੀ ਉੱਕਾ ਹੋਸ਼ ਨਾ ਰਹੀ। ਤੀਜੇ ਦਿਨ ਦਫ਼ਤਰ ਪੁੱਜਣ ਪਰ ਉਨ੍ਹਾਂ ਦੇ ਐਸ.ਡੀ.ਓ. ਸ੍ਰੀ ਸਾਗਰ ਚੰਦ ਹੁਰਾਂ ਪੁੱਛ ਪੜਤਾਲ ਅਰੰਭੀ—"ਸ੍ਰਦਾਰ ਜੀ ਬਗ਼ੈਰ ਅਰਜ਼ੀ-ਸੁਨੇਹੇ ਤੋਂ ਤੁਸੀਂ ਦੋ ਦਿਨ ਦਫਤਰ ਨਹੀਂ ਆਏ...?

ਗੁਰਮੁਖ ਸਿੰਘ ਹੁਰਾਂ ਮਸਤ ਹੋ ਕੇ ਜਵਾਬ ਦਿੱਤਾ—"ਦਫ਼ਤਰ ਕਿਸ ਨੂੰ ਸੁੱਝਦਾ... ਘਰ ਰੱਬ ਆਇਆ ਬੈਠਾ ਹੈ।"

ਸਾਗਰ ਚੰਦ ਜੀ ਰਾਧਾ ਸਵਾਮੀ ਸਨ ਤੇ ਆਪਣੇ ਇਸ਼ਟ ਬਾਰੇ ਪੂਰੀ ਪ੍ਰਤੀਤ ਰਖਦੇ ਸਨ। ਉਨ੍ਹਾਂ ਦਲੀਲ ਪੇਸ਼ ਕੀਤੀ—"ਰੱਬ ਤੇ ਰਾਧਾ ਸਵਾਮੀ ਹੈ।"

"ਮੈਨੂੰ ਨਹੀਂ ਪਤਾ...ਉਸ ਮਿਹਰਾਂ ਦੇ ਸਾਈਂ ਦੀ ਸਿਫਤ ਬਿਆਨੋਂ ਬਾਹਰ ਹੈ। ਤੁਸੀਂ ਨਾਲ ਚਲੋ ਤੇ ਅੱਖੀਂ ਵੇਖ ਲਵੋ।"

ਗੁਰਮੁੱਖ ਸਿੰਘ ਹੁਰਾਂ ਦਾ ਬੇਪਰਵਾਹੀ ਭਰਿਆ ਜਵਾਬ ਸੁਣ ਕੇ ਸਾਗਰ ਚੰਦ ਜੀ ਦੇ ਦਿਲ ਵਿਚ ਦਰਸ਼ਨਾਂ ਦੀ ਖਾਹਸ਼ ਜਾਗ ਪਈ। ਕਹਿਣ ਲਗੇ-"ਠੀਕ ਹੈ ਅਸੀਂ ਵੇਖ ਲੈਂਦੇ ਹਾਂ। ਜੇ ਉਹ ਪੂਰੇ ਹੋਣਗੇ ਤਾਂ ਮੇਰੇ ਫੁਰਨੇ ਦਾ ਜਵਾਬ ਬਗ਼ੈਰ ਮੰਗਿਆਂ ਦੇਣਗੇ।"

ਸਾਗਰ ਚੰਦ ਜੀ ਗੁਰਮੁਖ ਸਿਘ ਹੁਰਾਂ ਨਾਲ ਜਿਸ ਵੇਲੇ ਦਰਸ਼ਨ ਕਰਨ ਆਏ ਤਾਂ ਅਗੋਂ ਆਪ ਕਾਦਰੀ ਸਾਹਿਬ ਦੀਆਂ ਕਾਫ਼ੀਆਂ ਪੜ੍ਹ ਰਹੇ ਸਨ ਜਿਨ੍ਹਾਂ ਦਾ ਅਰਥ ਸ੍ਰੀ ਸਾਗਰ ਚੰਦ ਜੀ ਦੇ ਫੁਰਨੇ 'ਰੱਬ ਇਕ ਹੈ ਜਾਂ ਦੋ' ਦਾ ਉੱਤਰ ਸੀ। ਸਾਗਰ ਚੰਦ ਜੀ ਦਿਲੋਂ ਮੋਹੇ ਗਏ। ਹੱਥ ਜੋੜ ਅਰਜ਼ ਕੀਤੀ-"ਸਾਡੀ ਕੁਟਿਆ ਵਿਚ ਚਰਣ ਪਾਉ।"

ਆਪ ਜੀ ਕੁੱਝ ਕੁੱਝ ਤਿਆਰ ਹੋ ਗਏ ਤਾਂ ਗੁਰਮੁੱਖ ਸਿੰਘ ਹੁਰਾਂ ਦੇ ਪ੍ਰਵਾਰ ਨੂੰ ਵਿਛੋੜੇ ਦੀ ਸੂਈ ਵਿੰਨ ਸੁੱਟਿਆ। ਉਨ੍ਹਾਂ ਦਾ ਵੈਰਾਗ ਵੇਖਕੇ ਆਪ ਸਾਗਰ ਚੰਦ ਹੁਰਾਂ ਨੂੰ ਕਹਿਣ ਲਗੇ-"ਇਨ੍ਹਾਂ ਸਾਨੂੰ ਸੱਦਿਆ ਤੇ ਅਸੀਂ ਆਏ। ਹੁਣ ਇਹਨਾਂ ਨੂੰ ਰੋਂਦਿਆਂ ਛੱਡ ਕੇ ਨਹੀਂ ਜਾਣਾ।"

ਸਾਗਰ ਚੰਦ ਹੁਰਾਂ ਦਾ ਬਹੁਤ ਖਹਿੜਾ ਵੇਖ ਕੇ ਦੂਜੇ ਦਿਨ ਸੰਗਤ ਘੱਲ ਛੱਡੀ ਪਰ ਆਪ ਚੌਥੇ ਦਿਨ ਪੁੱਜੇ।

ਆਗਮਨ ਦੀ ਖੁਸ਼ੀ ਵਿਚ ਸਾਗਰ ਚੰਦ ਹੁਰਾਂ ਦੀ ਕੋਠੀ ਬਹੁਤ ਸਜਾਈ ਗਈ ਸੀ। ਜਿਉਂ ਹੀ ਆਪ ਕੋਠੀ ਅੰਦਰ ਪਹੁੰਚੇ ਸਾਗਰ ਚੰਦ ਜੀ ਦਰਸ਼ਨਾਂ ਦੀ ਝਾਲ ਨਾ ਝੱਲ ਸਕੇ ਤੇ ਮਸਤਾਨੇ ਹੋ ਗਏ। ਉਨ੍ਹਾਂ ਦੇ ਮਹਿਲਾਂ ਆਪ ਜੀ ਨੂੰ ਪੁਛਿਆ-"ਤੁਸੀਂ ਇਨ੍ਹਾਂ ਨੂੰ ਸੁੱਖਾ ਛਕਾਇਐ?"

ਸੁਣ ਕੇ ਆਪ ਹੱਸ ਪਏ ਪਰ ਕੋਈ ਜਵਾਬ ਨਾ ਦਿੱਤਾ। ਕੋਈ ਦੋ ਕੁ ਘਟੇ ਮਗਰੋਂ ਸਾਗਰ ਚੰਦ ਹੁਰਾਂ ਨੂੰ ਦਫਤਰੋਂ ਸੁਨੇਹਾ ਮਿਲਿਆ ਕਿ ਇਨਸਪੈਕਸ਼ਨ ਲਈ ਸਟਾਫ ਪਹੁੰਚ ਗਿਆ ਹੈ। ਛੇਤੀ ਆ ਕੇ ਹਾਜ਼ਰੀ ਦਿੱਤੀ ਜਾਵੇ।"

ਸੁਨੇਹਾ ਸੁਣ ਕੇ ਸਾਗਰ ਚੰਦ ਜੀ ਮਸਤੀ ਵਿਚ ਕਹਿਣ ਲਗੇ-"ਓ ਮੇਰਾ ਕੋਈ ਅਫ਼ਸਰ ਨਹੀਂ...ਅਫਸਰ ਤੇ ਮੇਰੇ ਘਰ ਬੈਠਾ ਹੈ। ਇਸ ਤੋਂ ਵੱਡਾ ਕਿਹੜਾ ਅਫ਼ਸਰ ਹੋ ਸਕਦੈ...?"

ਦਫਤਰ ਵਾਲਿਆਂ ਦੇ ਸਭ ਤਰਲੇ-ਮਿਨੰਤਾਂ ਬੇਕਾਰ ਸਾਬਤ ਹੋਈਆਂ। ਮਗਰੋਂ ਜਦੋਂ

ਾਗਰ ਚੰਦ ਹੁਰਾਂ ਨੂੰ ਪਤਾ ਲਗਾ ਕਿ ਉਨ੍ਹਾਂ ਦੇ ਦਫਤਰ ਇਨਸਪੈਕਸ਼ਨ ਹੋਈ ਹੀ ਨਹੀਂ ਤਾਂ ਉਹ ਆਪ ਜੀ ਦੇ ਹੋਰ ਵੀ ਕਾਇਲ ਹੋ ਗਏ। ਕੁੱਝ ਦਿਨਾਂ ਬਾਦ ਸੰਗਤ ਵਾਪਸ ਜਾਣ ਲਈ ਕਾਹਲੀ ਪੈ ਗਈ। ਆਪ ਜੀ ਦੀ ਵੀ ਤਿਆਰੀ ਹੋ ਗਈ। ਸਾਗਰ ਚੰਦ ਹੁਰਾਂ ਨੂੰ ਜਦੋਂ ਵਾਪਸੀ ਬਾਰੇ ਪਤਾ ਲਗਾ ਤਾਂ ਉਹ ਆਕੇ ਆਪ ਜੀ ਦੇ ਚਰਣਾਂ ਨਾਲ ਲਿਪਟ ਗਏ ਤੇ ਕਹਿਣ ਲਗੇ-"ਜੇ ਤੁਸੀਂ ਏਥੋਂ ਗਏ ਤਾਂ ਮੈਂ ਜ਼ਹਿਰ ਖਾ ਕੇ ਮਰ ਜਾਵਾਂਗਾਂ।"

ਕਈ ਵਾਰ ਵਾਪਸੀ ਦਾ ਪ੍ਰੋਗਰਾਮ ਬਣ ਕੇ ਫੇਲ੍ਹ ਹੋ ਗਿਆ। ਸੰਤ ਮੂਲ ਸਿੰਘ ਜੀ ਪਿੱਛੇ ਘਰਦਿਆਂ ਨੂੰ ਬੀਮਾਰ ਛੱਡ ਕੇ ਆਏ ਸਨ। ਵਾਪਸੀ ਵਿਚ ਢਿੱਲ-ਮੱਠ ਵੇਖ ਉਹ ਇਕੱਲੇ ਪਿਛਾਂਹ ਪਰਤਣ ਨੂੰ ਤਿਆਰ ਹੋ ਗਏ ਅਤੇ ਬਿਨਾਂ ਆਗਿਆ ਲਿੱਤੇ ਸਟੇਸ਼ਨ ਤੇ ਪਹੁੰਚ ਗਏ। ਪਰੰਤੂ ਜਦੋਂ ਗੱਡੀ ਫੜਨ ਦਾ ਵੇਲਾ ਆਇਆ ਤਾਂ ਦਿਲੋਂ ਤਾਰ ਖੜਕੀ ਤੇ ਆਵਾਜ ਆਈ—'ਸੁਪਤਨੀ ਬੀਮਾਰ ਹੈ ਤਾਂ ਕੀ ਹੋਇਆ। ਰਾਜ਼ੀ ਕਰਨ ਵਾਲੇ ਵੀ ਨਾਲ ਹਨ।' ਮੂਲ ਸਿੰਘ ਹੁਰਾਂ ਨੂੰ ਜਦੋ-ਜਹਿਦ ਵਿਚ ਪਿਆ ਛੱਡ ਕੇ ਗੱਡੀ ਲੰਘ ਗਈ। ਉਹ ਆਪਣੇ ਮਨ ਨੂੰ ਲਾਨ੍ਹਤਾਂ ਪਾਉਂਦੇ ਹੋਏ ਵਾਪਸ ਡੇਰੇ ਵਿਚ ਪੁੱਜੇ। ਹਜ਼ੂਰ ਨੇ ਉਨ੍ਹਾਂ ਨੂੰ ਵੇਖ ਸਵਾਲ ਕੀਤਾ—'ਤੂੰ ਸਾਨੂੰ ਪ੍ਰਦੇਸ ਵਿਚ ਇਕੱਲਾ ਛੱਡ ਕੇ ਚਲਿਐ ਸੈਂ?'

ਮੂਲ ਸਿੰਘ ਜੀ ਚੁੱਪ।

ਹੁਕਮ ਕੀਤਾ—'ਸਾਰੇ ਇਕੱਠੇ ਹੀ ਚਲਾਂਗੇ।'

ਅਗਲੇ ਦਿਨ ਸਾਗਰ ਚੰਦ ਹੁਰਾਂ ਦੇ ਘਰੋਂ ਆਪ ਜੰਗਲ-ਪਾਣੀ ਦੇ ਬਹਾਨੇ ਬਾਹਰ ਨਿਕਲੇ। ਕੁੱਝ ਦੂਰ ਜਾ ਕੇ ਗੜਵੇ ਵਾਲੇ ਸਰੀਰ ਨੂੰ ਮੋੜ ਦਿੱਤਾ ਤੇ ਆਪ ਕਿਲ੍ਹੇ ਵੱਲ ਨੂੰ ਰੁੱਖ ਕਰ ਲਿਆ। ਮਗਰੇ ਸੰਗਤ ਵੀ ਸਟੇਸ਼ਨ ਤੇ ਪਹੁੰਚ ਗਈ। ਅਜੇ ਸਭ ਲੋਕ ਕਿਲ੍ਹੇ ਪਹੁੰਚੇ ਹੀ ਸਨ ਕਿ ਸ੍ਰੀ ਸਾਗਰ ਚੰਦ ਜੀ ਵੀ ਮਗਰੇ-ਮਗਰ ਪਹੁੰਚ ਗਏ ਅਤੇ ਜਾ ਕੇ ਖੂਹੀ ਵਿਚ ਛਾਲ ਮਾਰ ਦਿੱਤੀ। ਖੂਹੀ ਦੇ ਚਾਰ ਚੁਫੇਰੇ ਸੰਗਤ ਇੱਕਠੀ ਹੋ ਗਈ ਅਤੇ ਉਨ੍ਹਾਂ ਨੂੰ ਬਾਹਰ ਨਿਕਲ ਆਉਣ ਲਈ ਅਰਜ਼ਾਂ ਕਰਨ ਲਗੀ। ਪਰੰਤੂ ਉਹ ਮੁੜ-ਮੁੜ ਜਵਾਬ ਦੇਣ-"ਮੇਰਾ ਖਸਮ ਬੜਾ ਵਡਾ ਹੈ ਆਪੇ ਕੱਢੇਗਾ।" ਨਾਲ ਹੀ ਉਨ੍ਹਾਂ ਮਸਤ ਹੋ ਕੇ ਗਾਉਣਾ ਸ਼ੁਰੂ ਕਰ ਦਿੱਤਾ-"ਇਹ ਰੱਬ...ਇਹ ਰੱਬ...ਇਹ ਰੱਬ...ਰੱਬ...ਰੱਬ...ਰੱਬ ...ਰੱਬ...ਰੱਬ...ਰੱਬ। ਕਿਤਾਬਾਂ ਸਾੜ੍ਹ ਦਿਓ ਰਾਧਾ ਸਵਾਮੀਓ ਤੇ ਆ ਕੇ ਰੱਬ ਦੇ ਦਰਸ਼ਨ ਕਰ ਲਓ। ਆਹ ਜੇ ਰੱਬ...ਰੱਬ...ਰੱਬ...ਰੱਬ।"

ਪ੍ਰੇਮਾ ਭਗਤੀ ਵਿਚ ਸਰੋਬਾਰ ਪਿੰਡ ਗਲੋਟਿਆਂ ਦੀ ਬੀਬੀ ਪਾਰਬਤੀ ਦਾ ਪ੍ਰੇਮ ਬੇਮਿਸਾਲ ਸੀ। ਪਤੀ ਦੀ ਮੌਤ ਤੇ ਪੁਤਰਾਂ ਦੇ ਵਿਯੋਗ ਨੇ ਉਨ੍ਹਾਂ ਦਾ ਹਿਰਦਾ ਦੁਨੀਆਂ ਵਲੋਂ ਉੱਕਾ ਹੀ ਮੋੜ ਦਿੱਤਾ। ਆਪ ਦਾ ਦਰਸ਼ਨ ਕਰਨ ਮਗਰੋਂ ਉਨ੍ਹਾਂ ਅੰਦਰ ਪ੍ਰੀਤ ਦਾ ਐਸਾ ਗੂੜ੍ਹਾ ਰੰਗ ਲਗਿਆ ਕਿ ਬਾਕੀ ਸਭ ਰੰਗ ਫਿੱਕੇ ਪੈ ਗਏ। ਉਹ ਪੀਲਾ ਪਹਿਰਾਵਾ ਤੇ ਹੱਥ ਵਿਚ ਪੀਲਾ ਝੰਡਾ ਰਖਦੇ ਸਨ। ਝੰਡਾ ਫੜੀ ਸ਼ਬਦ ਪੜ੍ਹਦਿਆਂ ਉਨ੍ਹਾਂ ਆਪ ਦੇ

ਦਰਸ਼ਨਾਂ ਨੂੰ ਆਉਣਾ ਤੇ ਨਮਸਕਾਰ ਮਗਰੋਂ ਸੰਗਤ ਦੇ ਜੋੜਿਆਂ ਵਿਚ ਜਾ ਕੇ, ਗੱਲ ਵਿਚ ਪੱਲਾ ਪਾ ਕੇ, ਖਲੋਤੇ ਰਹਿਣਾ ਤੇ ਵਾਪਸ ਘਰ ਪੁੱਠੀਂ ਪੈਰੀਂ ਮੁੜਨਾ। ਜਿੰਨੀ ਦੇਰ ਹਜ਼ੂਰ ਦਾ ਦਰਸ਼ਨ ਹੁੰਦਿਆ ਰਹਿਣਾ ਉਨਾ ਚਿਰ ਉਨ੍ਹਾਂ ਕਿਲ੍ਹੇ ਵਲ ਨੂੰ ਪਿੱਠ ਨਾ ਕਰਨੀ, ਭਾਵੇਂ ਪਿੱਛੇ ਕੁੱਝ ਵੀ ਆਉਂਦਾ ਹੋਵੇ।

ਪ੍ਰਤਖ ਰੂਪ ਵਿਚ ਆਪ ਜੀ ਦਾ ਦਿਨ ਬਦਿਨ ਵਧਦਾ ਪ੍ਰਤਾਪ ਵੇਖ ਕੇ ਆਪ ਦੇ ਰਿਸ਼ਤੇਦਾਰਾਂ ਨੇ ਵਿਰੋਧ ਕਰਨਾ ਛੱਡ ਦਿਤਾ ਸੀ। ਥੋੜੇ ਬਹੁਤ ਉਨ੍ਹਾਂ ਵਿਚੋਂ ਮੰਨਣ ਵੀ ਲਗ ਪਏ। ਜੇ ਭੁੱਲ-ਭੁਲੇਖੇ ਕੋਈ ਕਿਲ੍ਹੇ ਪਹੁੰਚ ਜਾਂਦਾ ਤਾਂ ਡੇਰੇ ਦੀ ਸ਼ੋਭਾ ਅਤੇ ਵਿਸਥਾਰ ਉਸ ਨੂੰ ਮੰਤ੍ਰਮੁਗਧ ਕਰ ਲੈਂਦੀ। ਆਪ ਜੀ ਦਾ ਇਕ ਨਿਕਟ ਸਬੰਧੀ, ਜੋ ਪਹਿਲਾਂ ਆਪ ਖ਼ੁਦ ਭੀ ਆਪ ਦਾ ਬੜਾ ਵਿਰੋਧੀ ਸੀ ਅਤੇ ਰਿਸ਼ਤੇਦਾਰਾਂ ਨੂੰ ਵੀ ਲਾਈ ਬੁਝਾਈ ਕਰਦਾ ਰਹਿੰਦਾ ਸੀ, ਬੜੇ ਸਾਲਾਂ ਮਗਰੋਂ ਇਕ ਦਿਹਾੜੇ ਕਿਲ੍ਹੇ ਪਹੁੰਚ ਗਿਆ। ਡੇਰੇ ਦੀਆਂ ਰੌਣਕਾਂ ਵੇਖ ਉਸ ਨੂੰ ਆਪਣੀਆਂ ਅੱਖਾਂ ਤੇ ਭਰੋਸਾ ਨਾ ਹੋਇਆ। ਉਹ ਅਕਸਰ ਆਪ ਜੀ ਦੇ ਮਾਤਾ ਜੀ ਨੂੰ ਕਿਹਾ ਕਰਦਾ ਸੀ-"ਤੇਰਾ ਪੁੱਤ ਕਮਾਊ ਨਹੀਂ ਨਿਕਲਿਆ। ਇਸ ਸਾਰੀ ਜਾਇਦਾਦ ਰੋੜ੍ਹ ਛੱਡੀ ਏ। ਬੁੱਢੇ ਵਾਰੇ ਇਸ ਨਾ ਤੁਹਾਨੂੰ ਰੋਲ ਕੇ ਮਾਰਿਆ ਤਾਂ ਮੇਰਾ ਨਾਉਂ ਬਦਲ ਦਿਓ।"

ਕੁੱਝ ਦਿਨ ਕਿਲ੍ਹੇ ਰਹਿਕੇ, ਨਾਮ ਬਾਣੀ ਤੇ ਸ਼ਬਦ ਕੀਰਤਨ ਦਾ ਆਨੰਦ ਮਾਣ ਕੇ, ਲੰਗਰ ਦੀਆਂ ਬਰਕਤਾਂ ਵੇਖ ਕੇ, ਤੁਰਨ ਲਗਿਆਂ ਸੁਭਾਵਕ ਹੀ ਉਸ ਦੇ ਮੂੰਹੋਂ ਨਿਕਲਿਆ—"ਤੁਸਾਂ ਆਪਣੇ ਪਿਤਾ ਦੇ ਕੰਮ ਵਿਚ ਬਹੁਤ ਵਾਧਾ ਕੀਤਾ ਹੈ।"

ਜਵਾਬ ਵਿਚ ਆਪ ਨੇ ਫ਼ਰਮਾਇਆ-"ਮੈਂ ਜਿਹੜੀ ਵਸਤ ਦਾ ਵਣਜ ਕੀਤਾ ਹੈ ਇਹ ਉਸ ਦਾ ਭੂੰਗਾ ਹੈ। ਵਸਤ ਦਾ ਤਾਂ ਕੋਈ ਪਾਰਾਵਾਰ ਹੀ ਨਹੀਂ।"

ਆਪ ਦੇ ਮਸਤਾਨਿਆਂ ਦੀਵਾਨਿਆਂ ਦਾ ਅੰਤ ਨਹੀਂ ਸੀ। ਕਿੱਧਰੇ ਟੁੰਡੇ ਲਾਟ ਨੇ ਆਪਣੀ ਟੁੰਡੀ ਬਾਂਹ ਵਿਚ ਟੰਗੇ ਤਾਰ ਵਾਲੇ ਡੱਬੇ ਵਿਚ ਖਾਣ ਪੀਣ ਦੀਆਂ ਵਸਤਾਂ ਪਵਾਉਂਦੇ ਕਿਲਕਾਰੀਆਂ ਮਾਰਨੀਆਂ ਤੇ ਕਿੱਧਰੇ ਗਲੇ ਵਿਚ ਫਿਊਜ਼ ਬਲਬਾਂ ਦੇ ਹਾਰ ਪਰੋ ਕੇ ਪਾ ਛੱਡਣੇ। ਕਿੱਧਰੇ ਕਿਸੇ ਮਸਤਾਨੇ ਸਾਰੀ ਰਾਤ-"ਤੂੰ ਪ੍ਰਮੇਸ਼ਰ ਤੂੰ ਭਗਵਾਨ...ਤੂੰ ਪ੍ਰਮੇਸਰ ਤੂੰ ਭਗਵਾਨ...ਉੱਚੀ-ਉੱਚੀ ਪੜ੍ਹਦੇ ਤੇ ਗਾਉਂਦੇ ਰਹਿਣਾ। ਬਾਬਾ ਹੀਰਾ ਸਿੰਘ ਜੀ, ਬਾਬਾ ਨਿਧਾਨ ਸਿੰਘ ਜੀ, ਦੀਵਾਨ ਸਿੰਘ ਜੀ* ਲੰਬੜਦਾਰ, ਢਪਈ ਵਾਲੇ ਸੋਹਣ ਸਿੰਘ ਜੀ, ਭਗਵਾਨ ਸਿੰਘ ਜੀ ਵੈਦ, ਪਿਆਰਾ ਸਿੰਘ ਕਾਮੋਕਿ ਵਾਲੇ ਭਗਤ ਸਿੰਘ ਜੀ** ਰਘਬੀਰ ਸਿੰਘ, ਤਾਰਾ ਸਿੰਘ, ਪ੍ਰਕਾਸ਼ ਸਿੰਘ ਜੀ*** ਮੋਹਣ ਸਿੰਘ (ਫਰਾਕਾਂ ਵਾਲੇ) ਤੇ ਉਨ੍ਹਾਂ ਦੀ ਅਤਿਅੰਤ ਪ੍ਰੀਤਵਾਨ ਸੇਵਾ-ਪ੍ਰਵੀਨ ਪਤਨੀ ਬੀਬੀ ਸੁਮਿਤ੍ਰਾ, ਮਸਤਾਨੀ ਹਰਿਆ, ਮਸਤਾਨੀ ਹਰ ਕੌਰ, ਮਸਤਾਨੀ ਪਰਸਿੰਨ ਕੌਰ (ਮਾਂਗੇ ਵਾਲੀ) ਅਤੇ ਮਸਤਾਨੀ ਬਸੰਤ ਕੌਰ ਵਰਗੇ ਅਨੇਕਾਂ-ਅਨੇਕ ਆਪ ਦੇ ਅਨਿੰਨ ਭਗਤ ਸਨ।

* ਕੁੱਝ ਦੇਰ ਆਪ ਵੀ ਗਰੀਬ ਨਿਵਾਜ ਦੇ ਗੜਵਈ ਰਹੇ।

** ਆਪ ਹਿੰਦੂ ਤੋਂ ਸਿੱਖ ਸਜੇ ਸਨ।

*** ਆਪ ਵੀ ਹਿੰਦੂ ਤੋਂ ਸਿੱਖ ਸਜੇ ਸਨ।

ਪਾਕਸਤਾਨ ਬਣਨ ਤੋਂ ਦੋ ਮਹੀਨੇ ਪਹਿਲਾਂ ਆਪ ਨੇ ਕਿਲ੍ਹੇ ਹੁਕਮ ਕੀਤਾ ਕਿ ਸਭ ਲੋਕ ਵੱਧ ਤੋਂ ਵੱਧ ਦਾਨ ਕਰਨ ਤੇ ਲੰਗਰ ਲਾਉਣ। ਲੋਕਾਂ ਬਚਨ ਦੀ ਗੰਭੀਰਤਾ ਨਾ ਗੌਲੀ। ਕੁੱਝ ਖੁਲ੍ਹਿਆਂ ਸਰੀਰਾਂ ਕਹਿਣਾ ਸ਼ੁਰੂ ਕਰ ਦਿੱਤਾ—"ਪਹਿਲਾਂ ਇਨ੍ਹਾਂ ਆਪਣੀ ਜਾਇਦਾਦ ਤੇ ਘਰ-ਬਾਰ ਰੋੜ੍ਹਿਆ ਤੇ ਹੁਣ ਲੋਕਾਂ ਨੂੰ ਵੀ ਘਰੋਂ ਬੇਘਰ ਹੋਣ ਦਾ ਉਪਦੇਸ਼ ਦੇਣ ਲਗ ਪਏ ਨੇ।"

ਸੰਗਤ ਨੂੰ ਦਾਨ-ਪੁੰਨ ਦਾ ਬਚਨ ਨਾ ਮੰਨਦਿਆਂ ਵੇਖ ਆਪ ਕਿਲ੍ਹਿਉਂ ਆਪਣੇ ਸਹੁਰੇ ਪਿੰਡ ਬੁਧੋਪੁਰ* ਚਲੇ ਗਏ। ਉਥੇ ਅਟੁੱਟ ਲੰਗਰ ਤੇ ਦਾਨ ਪੁੰਨ ਦਾ ਭੰਡਾਰਾ ਖੁਲ੍ਹਣ ਲਗਾ। ਕੀਰਤਨ ਅਤੇ ਨਾਮ ਬਾਣੀ ਦੇ ਅੰਮ੍ਰਿਤ ਨਾਲ ਸੁੱਤੀਆਂ ਆਤਮਾਵਾਂ ਜਗਾਉਣ ਦੀ ਕ੍ਰਿਸ਼ਮਈ ਦ੍ਰਿਸ਼ਟੀ ਸਭਨਾਂ ਨੂੰ ਮਸਤ ਕਰਨ ਲਗੀ। ਗਰੀਬ-ਗੁਰਬੇ ਮਾਲਾ-ਮਾਲ ਹੁੰਦੇ ਹੋਏ ਆਪ ਦੀਆਂ ਰਹਿਮਤਾਂ ਤੇ ਬਰਕਤਾਂ ਦੇ ਗੀਤ ਗਾਉਣ ਲਗੇ। ਬੁਧੋਪੁਰ ਤੇ ਉਸ ਦੇ ਲਾਗਲੇ ਪਿੰਡਾਂ ਨੂੰ ਦੋ ਮਹੀਨੇ ਆਪਣੇ ਅਮੋਘ ਦਰਸ਼ਨਾਂ ਨਾਲ ਨਿਵਾਜਦੇ ਹੋਏ ਆਪ ਫੇਰ ਕਿਲ੍ਹੇ ਪਰਤ ਆਏ।

ਹਾਲਾਤ ਦਿਨ ਬਦਿਨ ਵਿਗੜਦੇ ਜਾ ਰਹੇ ਸਨ। ਜਿਨ੍ਹਾਂ ਦਿਨਾਂ ਵਿਚ ਪਾਕਸਤਾਨ ਬਨਣ ਦਾ ਰੌਲਾ ਪਿਆ ਆਪ ਹਵੇਲੀ ਵਿਚ ਮਿਸਤਰੀਆਂ ਕੋਲੋਂ ਲਕੜੀ ਦਾ ਕੰਮ ਕਰਵਾ ਰਹੇ ਸਨ। ਨਿਤ ਦਿਨ ਹੋ ਰਹੀਆਂ ਵਿਨਾਸ਼ਕਾਰੀ ਘਟਨਾਵਾਂ ਨੇ ਲੋਕਾਂ ਦੇ,ਦਿਲ ਸਹਿਮਾ ਕੇ ਰੱਖ ਦਿੱਤੇ। ਸੰਗਤ ਦੇ ਸਰੀਰ ਵੀ ਕੂਲੇ ਦਿਲਾਂ ਵਾਲੇ ਸਨ। ਅਣਹੋਣੇ ਦੁਖਾਂ ਦੀ ਗੁਝੀ ਪੀੜ ਸਭ ਚੇਹਰਿਆਂ ਤੇ ਫੈਲਦੀ ਜਾ ਰਹੀ ਸੀ। ਘਬਰਾਈ ਹੋਈ ਸੰਗਤ ਰੋਜ਼ ਹੀ ਆਪ ਜੀ ਦੀ ਪਵਿਤ੍ਰ ਬੁੱਕਲ ਵਿਚ ਲੁਕਣ ਲਈ ਵੇਲਾ ਲਭਦੀ ਪਰੰਤੂ ਆਪ ਵਲੋਂ ਕੋਈ ਹੁਕਮ ਦਾ ਲਿਸ਼ਕਾਰਾ ਨਾ ਪੈਂਦਾ। ਨਾਮ ਰਸ ਦੀ ਅਗਾਧ ਮਸਤੀ ਵਿਚ ਖੁੱਭਿਆ ਆਪ ਦਾ ਹਿਰਦਾ ਸੁਚੇਤ ਹੋ ਕੇ ਇਸ ਘਲੂਘਾਰੇ ਚੋਂ ਨਿਕਲਣ ਦਾ ਕੋਈ ਇਸ਼ਾਰਾ ਨਹੀਂ ਸੀ ਕਰਦਾ। ਕੁੱਝ ਦਿਨ ਇਸੇ ਤਰ੍ਹਾਂ ਲਘ ਗਏ। ਨਿਤ ਦੂਣ ਸਵਾਏ ਹੁੰਦੇ ਮਾਰਕੁੱਟ ਤੇ ਰੌਲੇ ਤੋਂ ਘਬਰਾ ਕੇ ਇਕ ਦਿਹਾੜੇ ਸੰਗਤ ਵਲੋਂ ਅਰਜ਼ ਹੋਈ-"ਗ਼ਰੀਬ ਨਿਵਾਜ ਖਤਰਾ ਵਧਦਾ ਜਾ ਰਿਹਾ ਹੈ। ਸਾਡੇ ਲਈ ਕੀ ਹੁਕਮ ਹੈ?"

ਆਪ ਨੇ ਫ਼ਰਮਾਇਆ-"ਘਬਰਾਓ ਨਹੀਂ। ਨਾਮ ਜਪੋ। ਅਸੀਂ ਤੁਹਾਨੂੰ ਪੂਰੀ ਹਿਫਾਜ਼ਤ ਨਾਲ ਆਪਣੇ ਤੋਂ ਪਹਿਲਾਂ ਘੱਲਾਂਗੇ।"

ਸ਼ਬਦ ਕੀਰਤਨ ਹੁੰਦਿਆ ਕਈ ਦਿਨ ਹੋਰ ਲੰਘ ਗਏ। ਇਕ ਦਿਨ ਆਪ ਨੇ ਹੁਕਮ ਕੀਤਾ-"ਸਵੇਰੇ ਅਸਾਂ ਕਿਲ੍ਹਾ ਛੱਡ ਦੇਣਾ ਹੈ। ਸਭ ਜਾਣ ਦੀ ਤਿਆਰੀ ਕਰ ਲਵੋ। ਇਹ ਸਾਰੀ ਸੰਪਤੀ ਪਾਕਸਤਾਨ ਦੀ ਅਮਾਨਤ ਹੈ। ਕਿਸੇ ਨੇ ਰੋਹਿਤ ਦੀਆਂ ਚੀਜ਼ਾਂ ਤੋਂ ਛੁੱਟ ਹੋਰ ਕੁੱਝ ਨਾਲ ਨਹੀਂ ਲਿਜਾਣਾ। ਜੋ ਸਰੀਰ ਬੇਈਮਾਨੀ ਕਰੇਗਾ-ਅਸੀਂ ਉਸ ਦੇ ਜੁਮੇਂਵਾਰ ਨਹੀਂ ਹੋਵਾਂਗੇ।"

* ਬੁਧੋਪੁਰ ਦਾ ਸ਼ੁਰੂ ਦਾ ਨਾਂ ਬੁਧਵੰਤਪੁਰਾ ਸੀ ਜੋ ਹੌਲੀ ਹੌਲੀ ਬੁਧੋਪੁਰ ਵਿਚ ਬਦਲ ਗਿਆ।

ਇੰਨਾ ਬਚਨ ਕਰਕੇ ਆਪ ਜੀ ਨਿਸਚਿੰਤ ਹੋ ਕੇ ਮਿਸਤਰੀਆਂ ਕੋਲ ਚਲੇ ਗਏ ਤੇ ਕਹਿਣ ਲਗੇ-"ਤੁਸੀਂ ਕੰਮ ਧਿਆਨ ਨਾਲ ਕਰੋ । ਇਹ ਕੁੰਦੇ ਠੀਕ ਕਰੋ...ਇਨ੍ਹਾਂ ਦਰਵਾਜ਼ਿਆਂ ਦੇ ਬੋਲਟ ਕੱਸੋ...ਵੇਖੋ ਨਾ, ਜੋ ਏਥੇ ਆ ਕੇ ਰਹੇ ਉਸ ਨੂੰ ਕਿਸੇ ਤਰ੍ਹਾਂ ਦੀ ਔਖ ਨਾ ਹੋਵੇ...।"

ਜਿਸ ਦਿਨ ਆਪ ਸੰਗਤ ਸਮੇਤ ਕਿਲ੍ਹੇਉਂ ਤੁਰੇ ਡੋਗ ਬੜੀ ਚੜ੍ਹੀ ਹੋਈ ਸੀ । ਪਾਣੀ ਲੱਕ ਲੱਕ ਪਹੁੰਚ ਚੁੱਕਾ ਸੀ । ਸਭ ਤੋਂ ਪਹਿਲਾਂ ਆਪ ਡੋਗ ਵਿਚ ਵੜ੍ਹੇ...ਕੁਝ ਕਦਮ ਵੱਧੇ ਤੇ ਮੁੜ ਵਾਪਸ ਬਾਹਰ ਨਿਕਲ ਆਏ । ਦੁਬਾਰਾ ਕੁਝ ਫਾਸਲੇ ਤੇ ਜਾ ਕੇ ਫੇਰ ਡੋਗ ਵਿਚ ਚਰਣ ਰੱਖ ਕੇ ਪਲਾਂ ਵਿਚ ਪਾਰ ਕਰ ਗਏ । ਮਗਰੇ-ਮਗਰ ਸਾਰੀ ਸੰਗਤ ਪਾਰ ਹੋ ਗਈ । ਸਭਨਾਂ ਕੈਲਾਸ਼ ਵਾਲੇ ਪਿੰਡ ਇਕੱਤਰ ਹੋਣਾ ਸੀ । ਸ਼ਬਦ ਪੜ੍ਹਦੀ ਸੰਗਤ ਤੁਰੀ ਜਾ ਰਹੀ ਸੀ । ਦੂਜੇ ਪਾਸਿਉਂ ਮੁਸਲਮਾਨਾਂ ਦੇ ਕਾਫ਼ਲੇ ਪੁਰਜ਼ੋਰ ਹੱਲਾ ਕਰਨ ਲਈ ਆਉਂਦੇ ਪਰੰਤੂ ਆਪ ਜੀ ਦਾ ਸੁੰਦਰ ਦਰਸ਼ਨ ਕਰਦਿਆਂ ਸਾਰ ਬਰਛੇ ਤੇ ਲਾਠੀਆਂ ਨਾਲ ਰਸਤਾ ਬਣਾ ਕੇ ਸਭ ਨੂੰ ਹਿਫ਼ਾਜ਼ਤ ਨਾਲ ਲੰਘਾ ਦੇਂਦੇ ।

ਨੱਥਾ ਸਿੰਘ ਸ਼ਾਹ ਨੇ ਬਾਵਜੂਦ ਆਪਦੇ ਹੁਕਮ ਦੇ ਕੁੱਝ ਰੁਪਈਏ ਬੰਨ ਲਏ । ਦੀਦਾਰ ਸਿੰਘ ਹੁਰੀਂ ਭੀ ਕੁਝ ਦਿਨ ਪਹਿਲਾਂ ਖ੍ਰੀਦੀ ਆਪਣੀ ਨਵੀਂ ਸਾਈਕਲ ਦਾ ਮੋਹ ਨਾ ਛੱਡ ਸਕੇ । ਕੁਦਰਤੀ ਦੋਵੇਂ ਜਣੇ ਘਿਰ ਗਏ । ਨੱਥਾ ਸਿੰਘ ਸ਼ਾਹ ਮਾਰਿਆ ਗਿਆ । ਜਦੋਂ ਮੁਸਲਮਾਨ ਦੀਦਾਰ ਸਿੰਘ ਹੁਰਾਂ ਵੱਲ ਹੋਏ ਤਾਂ ਉਨ੍ਹਾਂ ਝੱਟਪਟ ਸਾਈਕਲ ਖੜੀ ਕਰਕੇ ਹੱਥ ਜੋੜ ਦਿੱਤੇ ਅਰ ਮੁਸਲਮਾਨਾਂ ਨੂੰ ਕਿਹਾ-"ਬਸ ਮੇਰੇ ਕੋਲ ਇਸ ਤੋਂ ਸਿਵਾ ਕੁੱਝ ਨਹੀਂ...।"

"ਜਾਣ ਦਿਓ ਸੁ ਵਿਚਾਰੇ ਨੂੰ...।" ਮੁਸਲਮਾਨ ਕਾਫ਼ਲੇ ਵਿਚੋਂ ਇਕ ਆਵਾਜ਼ ਨਿਕਲੀ ।

ਰੱਬੀ ਮਿਹਰ ਵਰਤ ਗਈ । ਮੁਸਲਮਾਨਾਂ ਦੀ ਕਰੋਪੀ ਦ੍ਰਿਸ਼ਟੀ ਤੋਂ ਬਚੇ ਸ਼ੁਕਰ ਸ਼ੁਕਰ ਕਰਦੇ ਦੀਦਾਰ ਸਿੰਘ ਜੀ ਕਾਹਲੀ-ਕਾਹਲੀ ਸੰਗਤ ਨਾਲ ਆ ਰਲੇ । ਕੈਲਾਸ਼ ਵਾਲੇ ਕੈਂਪ ਪਹੁੰਚਣ ਪਰ ਕਿਸੇ ਸਰੀਰ ਦਾ ਵਾਲ ਨਾ ਵਿੰਗਾ ਹੋਇਆ । ਕੈਂਪ ਵਿਚ ਇਕ ਸਕੂਲ ਸੀ । ਜਿਸ ਵਿਚ ਕਿਲ੍ਹੇ ਦੀ ਪੰਦ੍ਹਾਂ ਸੌ ਦੇ ਕਰੀਬ ਸੰਗਤ ਟਿੱਕ ਗਈ । ਹੌਲੀ-ਹੌਲੀ ਕੈਂਪ ਵਿਚ ਠਹਿਰੇ ਲੋਕ ਸਮੂਹ ਦੀ ਗਿਣਤੀ 44000 ਦੇ ਨੇੜੇ ਤੇੜੇ ਪਹੁੰਚ ਗਈ । ਰੋਜ਼ ਖ਼ੂੰਖਾਰ ਇਰਾਦੇ ਨਾਲ ਪੁਲਸ ਆਉਂਦੀ ਪਰੰਤੂ ਆਪ ਜੀ ਦਾ ਅਮੋਘ ਸਰੂਪ ਉਨ੍ਹਾਂ ਦੇ ਪੈਰਾਂ ਨੂੰ ਅਗਾਂਹ ਵਧਣੋਂ ਰੋਕ ਦੇਂਦਾ । ਕੁੱਝ ਦਿਨਾਂ ਮਗਰੋਂ ਪਾਕਿਸਤਾਨ ਸਰਕਾਰ ਨੇ ਬਲੋਚਾਂ ਦੀ ਮਿਲਟਰੀ ਤੈਨਾਤ ਕਰ ਦਿੱਤੀ ਅਰ ਉਸ ਦਾ ਇਰਾਦਾ ਇਸ ਕੈਂਪ ਨੂੰ ਬਿਲਕੁਲ ਸਫ਼ਾਹ ਕਰ ਦੇਣ ਦਾ ਬਣ ਗਿਆ । ਇਸ ਕੰਮ ਨਵਿੱਤ ਉਨ੍ਹਾਂ ਮਸ਼ੀਨ ਗਨਾਂ ਵੀ ਬੀੜ ਲਈਆਂ । ਕੈਲਾਸ਼ ਵਾਲੀਏ ਸੂ: ਗੁਰਚਰਨ ਸਿੰਘ ਜੀ, ਜੋ ਆਪ ਦੀ ਸਖਸ਼ੀਅਤ ਤੋਂ ਅਤਿ ਪ੍ਰਭਾਵਤ ਸਨ, ਸਾਰੀ ਹਾਲਤ ਦਾ ਜਾਇਜ਼ਾ ਲੈਣ ਮਗਰੋਂ ਆਪ ਜੀ ਕੋਲ ਆਏ ਤੇ ਬੇਨਤੀ ਕੀਤੀ-"ਮਹਾਰਾਜ ਜੀ ਅਜ ਰਾਤ ਬੜਾ ਖਤਰਾ ਹੈ ।"

ਆਪ ਜੀ ਕਹਿਣ ਲਗੇ:—"ਖਤਰਾ ਹੈ... ? ਤਾਂ ਫਿਰ ਸਾਡਾ ਬਚਨ ਮੰਨੋ। ਸਾਰੀ ਰਾਤ ਜਾਗੋ ਤੇ ਨਾਮ ਜਪੋ।" ਇੰਨੇ ਬਚਨ ਮਗਰੋਂ ਆਪ ਰੰਗ ਵਿਚ ਹੋ ਗਏ। ਤੇ ਲਾਗੇ ਪਈ ਛੋਟੀ ਮੇਜ਼ ਉੱਤੇ ਆਪਣਾ ਗੜਵਾ ਰੱਖ ਕੇ ਫ਼ਰਮਾਉਣ ਲਗੇ–"ਇਹ ਸਤਿਗੁਰਾਂ ਦੀ ਨਿਸ਼ਾਨੀ ਹੈ। ਜੋ ਇਸ ਗੜਵੇ ਦਾ ਦਰਸ਼ਨ ਕਰੇਗਾ ਉਸ ਨੂੰ ਤੱਤੀ ਵਾ ਨਾ ਲਗੇਗੀ।"

ਰਾਤ ਕਿਸੇ ਕਿਸਮ ਦੀ ਕੋਈ ਘਟਨਾ ਨਾ ਘਟੀ। ਰੱਬੀ ਕੁਦਰਤ ਕਿ ਸਵੇਰੇ ਸਵੇਰੇ ਮਿਲਟਰੀ ਅਫਸਰ ਸਰ ਅਬਦੁੱਲ ਖਾਂ ਕੈਂਪ ਦੀ ਇਨਸਪੈਕਸ਼ਨ ਕਰਨ ਪਹੁੰਚ ਗਏ। ਕੈਂਪ ਵਿਚ ਨਾਮ ਬਾਣੀ ਤੇ ਸ਼ਬਦ ਕੀਰਤਣ ਦੀਆਂ ਝੜੀਆਂ ਲਗੀਆਂ ਰਹਿੰਦੀਆਂ ਸਨ। ਰਹਿਤ ਕਰਕੇ ਕੈਂਪ ਵਿਚ ਕਿਸੇ ਤਰ੍ਹਾਂ ਦੀ ਗੰਦਗੀ ਵੀ ਨਹੀਂ ਸੀ। ਇਸ ਸਫ਼ਾਈ ਨੂੰ ਵੇਖ ਅਬਦੁੱਲ ਖਾਂ ਬੜਾ ਪ੍ਰਸੰਨ ਹੋਇਆ। ਕੈਲਾਸ਼ ਵਾਲੀਐਂ ਸੁ: ਹੁਰੀਂ ਅਬਦੁੱਲ ਖਾਂ ਨੂੰ ਕਹਿਣ ਲਗੇ-ਅਸੀਂ ਅੱਧ ਪਾ ਆਟਾ ਫ਼ੀ ਬੰਦੇ ਨਾਲ ਗੁਜ਼ਾਰਾ ਕਰਦੇ ਹਾਂ।"

ਤੁਰਦੇ-ਤੁਰਦੇ ਅਬਦੁੱਲ ਖਾਂ ਆਪ ਜੀ ਦੇ ਅਸਥਾਨ ਤੇ ਪਹੁੰਚੇ ਅਤੇ ਦਿਲ ਖਿਚਵਾਂ ਦਰਸ਼ਨ ਕਰਕੇ ਇੰਨੇ ਪ੍ਰਭਾਵਿਤ ਹੋ ਗਏ ਕਿ ਜਾਣ ਲਗਿਆ ਕਹਿਣ ਲਗੇ-"ਅਸੀਂ ਇਸ ਕੈਂਪ ਦੀ ਪੂਰੀ ਹਿਫ਼ਾਜ਼ਤ ਦੀ ਜ਼ੁਮੇਂਵਾਰੀ ਲੈਂਦੇ ਹਾਂ।"

ਅਬਦੁਲ ਖਾਂ ਮਗਰੋਂ ਹੋਰ ਵੀ ਅੰਗਰੇਜ਼ ਅਫਸਰ ਆਉਂਦੇ ਰਹੇ ਅਤੇ ਉਹ ਵੀ ਆਪ ਜੀ ਦੀ ਸਖਸ਼ੀਅਤ ਨਾਲ ਮੋਹੇ ਹਿਫਾਜ਼ਤ ਦੀਆਂ ਗਰੰਟੀਆਂ ਦੇਂਦੇ ਮੁੜਦੇ ਗਏ।

ਅਖੀਰ ਹਿੰਦੁਸਤਾਨ ਪਹੁੰਚਣ ਦਾ ਇੰਤਜ਼ਾਮ ਹੋ ਗਿਆ। ਪਹਿਲਾ ਕਾਫ਼ਲਾ ਦੱਸ ਟਰੱਕਾਂ ਵਿਚ ਗਿਆ। ਉਸ ਕਾਫ਼ਲੇ ਵਿਚ ਸਿਰਫ ਸੰਗਤ ਗਈ ਹਜ਼ੂਰ ਆਪ ਨਹੀਂ ਗਏ। ਬਾਦ ਵਿਚ ਗੱਡੀ ਦਾ ਇੰਤਜ਼ਾਮ ਹੋਇਆ। ਸਮੂਹ ਸੰਗਤ ਨਾਲ ਆਪ ਉਸ ਵਿਚ ਬੈਠ ਗਏ। ਗੱਡੀ ਤੁਰ ਪਈ। ਰਾਹ ਵਿਚ ਗੱਡੀ ਦੀ ਲਾਈਨ ਦੇ ਨਾਲ ਨਾਲ ਦੂਰ ਨੇੜੇ ਘੋੜਿਆਂ ਤੇ ਸਵਾਰ ਪੁਲਸ ਹਿਫਾਜ਼ਤ ਲਈ ਖੜੋਤੀ ਮਿਲੀ।

ਕੈਂਪ ਵਿਚ ਇਕਤੱਰ ਹੋਇਆ ਚੁਤਾਲੀ ਦਾ ਚੁਤਾਲੀ ਹਜ਼ਾਰ ਬੰਦਾ ਸਹੀ ਸਲਾਮਤ ਸ੍ਰੀ ਅੰਮ੍ਰਿਤਸਰ ਪਹੁੰਚ ਗਿਆ। ਕਿਸੇ ਦਾ ਕਿਸੇ ਵੀ ਕਿਸਮ ਦਾ ਜਾਨੀ-ਮਾਲੀ ਕੋਈ ਨੁਕਸਾਨ ਨਹੀਂ ਹੋਇਆਂ।*

---

* ਦਾਨੀ ਕਿਰਤੀ ਵਿਚ ਲਿਖੇ ਗਏ ਇਤਿਹਾਸ ਦੇ ਇਸ ਛੋਟੇ ਜਿਹੇ ਵੇਰਵੇ ਨੂੰ ਪੂਰਾ ਨਾ ਸਮਝ ਲਿਆ ਜਾਵੇ। ਇਸ ਅਵਸਥਾ ਵਿਚ ਹਜ਼ੂਰ ਦੇ ਨਿਰਾਲੇ ਚੋਜ ਤੇ ਕੌਤਕਾਂ ਭਰਪੂਰ ਸਾਖੀਆਂ ਇੰਨਿਆਂ ਜ਼ਿਆਦਾ ਮਿਲਦੀਆਂ ਹਨ ਕਿ ਉਨ੍ਹਾਂ ਦੀ ਅਲਗ ਪੋਥੀ ਤਿਆਰ ਹੋ ਸਕਦੀ ਹੈ।

# ਚੌਥਾ ਕਾਂਡ

## ਸਰੀਰਿਕ ਰਹਿਤ-ਮਰਯਾਦਾ

ਹਜ਼ੂਰ ਫਰਮਾਉਂਦੇ ਹਨ..."ਨਾਮ ਦਾ ਨਿਵਾਸ ਸੁੱਚੇ ਭਾਂਡੇ ਵਿਚ ਹੋ ਸਕਦਾ ਹੈ। ਜਿਥੇ ਸੁੱਚ ਹੋਵੇ ਸੱਚ ਉਥੇ ਹੀ ਵਸਦਾ ਹੈ। ਕਲਜੁਗ ਦੇ ਸਮੇਂ ਵਿਚ ਨਾਮ ਜਪਣਾ ਬੜਾ ਔਖਾ ਹੈ ਪਰ ਜੋ ਰਹਿਤ ਰਖਣਗੇ ਉਨ੍ਹਾਂ ਦਾ ਮਨ ਆਪਣੇ ਆਪ ਨਾਮ ਵੱਲ ਲਗੇਗਾ। ਕੱਸ ਕੇ ਰਹਿਤ ਰਖੋ...।"

"...ਜਲ ਸਰੀਰ ਦੀ ਸਫਾਈ ਕਰਦਾ ਹੈ, ਇਹ ਹੀ ਦੇਵਬੁੱਧੀ ਹੈ। ਜਿਹੜੇ ਸਰੀਰ ਖਲੋ ਕੇ ਪੇਸ਼ਾਬ ਕਰਦੇ ਨੇ, ਜਲ ਨਹੀਂ ਵਰਤਦੇ ਅਤੇ ਪੰਜ ਅਸ਼ਨਾਨਾ ਨਹੀਂ ਕਰਦੇ, ਉਨ੍ਹਾਂ ਵਿਚ ਤੇ ਪਸ਼ੂਆਂ ਵਿਚ ਕੀ ਫ਼ਰਕ ਹੋਇਐ...? ਖੁਲ੍ਹਾ ਸਰੀਰ ਸੰਗਤ ਨਾਲ ਰੱਲ ਕੇ ਜੇ ਜਲ ਹੀ ਵਰਤਣਾ ਸ਼ੁਰੂ ਕਰ ਦੇਵੇ ਤਾਂ ਸਾਨੂੰ ਬੜੀ ਖੁਸ਼ੀ ਹੁੰਦੀ ਏ...।"

"...ਜਿਥੇ ਰਹਿਤ ਹੈ ਉਥੇ ਭੂਤ ਚੁੜੇਲ ਨਹੀਂ ਆ ਸਕਦੇ...।"

"...ਉਪਰੋਂ ਬੜੀ ਮਾਰ ਆ ਰਹੀ ਜੇ...ਜਿਹੜੇ ਰਹਿਤ ਰਖਣਗੇ ਉਹੀ ਬਚਣਗੇ...।"

ਰਹਿਤ ਬਾਰੇ ਆਪ ਦਾ ਹੁਕਮ ਹੈ:—

"ਸਵਾ ਪਹਿਰ ਰਾਤੀਂ ਉਠ ਕੇ ਸੋਲਾ ਗੜਵਾ ਲਜਾਇ ਕਰ ਮੈਦਾਨੇ ਜਾਣਾ। ਪਹਿਲਾਂ ਟੋਆ ਪੁੱਟ ਲੈਣਾ। ਜਿਸ ਪਾਸਿਉਂ ਹਵਾ ਆਵੇ ਉਸ ਪਾਸੇ ਮੂੰਹ ਕਰਕੇ ਬੈਠਣਾ। ਜੰਗਲ ਬੈਠ ਕੇ ਮਿੱਟੀ ਪਾ ਦੇਣੀ। ਸਰੀਰਕ ਸਫ਼ਾਈ ਪਹਿਲਾਂ ਮਿੱਟੀ ਨਾਲ ਫਿਰ ਜਲ ਨਾਲ ਕਰਨੀ। ਸ਼ਹਿਰਾਂ ਵਿਚ ਮਿੱਟੀ ਨਾਂ ਮਿਲੇ ਤਾਂ ਸਾਬਣ ਤੇ ਜਲ ਨਾਲ ਸਫਾਈ ਕਰਨੀ। ਕਿਸੇ ਖੂਹੀ ਜਾਂ ਨਲਕੇ ਤੇ ਜਾਂ ਗੁਸਲਖਾਨੇ ਵਿਚ ਜਾਕੇ ਦੋ ਵਾਰੀ ਗੜਵਾ ਮਾਂਜਨਾ ਤੇ ਪੰਜ ਅਸ਼ਨਾਨਾ ਕਰਨਾ। ਮੁਖ-ਮੰਜਨ ਦਾਤਨ ਆਦਿ ਕਰਨਾ। ਜ਼ਰੂਰੀ ਵਿਹਾਰ ਹੋਵੇ ਜਾਂ ਸਰੀਰਕ ਢਿੱਲ ਹੋਵੇ ਤਾਂ ਪੰਜ ਅਸ਼ਨਾਨਾ ਕਰਕੇ ਢਾਈ ਚੂਲੇ ਜਲ ਕੇਸੀ ਪਾ ਲੈਣੇ। ਬਸਤ੍ਰਾਂ ਤੇ ਜਲ ਛਿੜਕ ਕੇ ਗੁਰੂ ਪਾਸੋਂ ਬਖ਼ਸ਼ਸ਼ ਮੰਗ ਲੈਣੀ।

ਕੇਸੀ ਅਸ਼ਨਾਨ ਕਰਨਾ। ਅਸ਼ਨਾਨ ਕਰਕੇ ਜੰਗਲ ਵਾਲੇ ਬਸਤਰ ਨਹੀਂ ਪਾਉਣੇ। ਕੇਸ ਕੱਜ ਕੇ ਕਛਹਿਰਾ ਬਦਲਣਾ। ਇਕ ਪਹੁੰਚਾ ਪਾਉਣਾ ਤੇ ਦੂਜਾ ਲਾਹੁਣਾ। ਭੁੱਲ ਹੋ ਜਾਵੇ ਤਾਂ ਸੰਗਤ ਕੋਲੋਂ ਬਖਸ਼ਾਉਣਾ। ਕੇਸਾਂ ਵਿਚ ਜਲ ਪੈਂਦਿਆਂ ਸਾਰ "ਜਪੁ ਸਾਹਿਬ' ਪੜ੍ਹਨਾ ਅਰੰਭ ਕਰਨਾ। ਚਿੱਟੇ ਪਰਨੇ ਨਾਲ ਕੇਸ ਹਰੇ ਕਰਨੇ। ਅਸ਼ਨਾਨ ਕਰਨ ਤੋਂ ਬਾਅਦ ਆਸਣ ਵਿਛਾ ਕੇ ਚੌਕੜਾ ਮਾਰ ਕੇ ਨਿਤਨੇਮ ਕਰਨਾ। ਜਪੁ, ਜਾਪੁ, ਆਨੰਦ ਸਾਹਿਬ ਅਤੇ

ਸੁਖਮਣੀ ਸਾਹਿਬ ਦਾ ਪਾਠ ਕਰਨਾ। ਕੇਸ ਹਰੇ ਹੋ ਜਾਣ ਤਾਂ ਕੰਘਾ ਕਰਕੇ ਕੇਸ ਪਿਛਾਂਹ ਨੂੰ ਖੁਲ੍ਹੇ ਰਖਣੇ ਤੇ ਨੀਲਾ ਚਕੂਟਾ ਬੰਨਣਾ। ਕੇਸਾਂ ਦਾ ਜੂੜਾ ਨਹੀਂ ਕਰਨਾ [ਈਸਾ ਸੰਗਤ ਮਮ ਪਾਛੇ ਕੇਸ]। ਨੀਲਾ ਕਮਰਕੱਸਾ ਬੰਨ੍ਹਣਾ। ਦੋ ਵਕਤ ਕੰਘਾ ਕਰਨਾ। ਕੇਸਾਂ ਦੀ ਬੇਅਦਬੀ ਨਹੀਂ ਕਰਨੀ। ਸਾਬਤ ਸੂਰਤ ਰਹਿਣਾ। ਦਾੜ੍ਹਾ ਖੁਲ੍ਹਾ ਰਖਣਾ।

ਕਮਰਕੱਸਾ ਲਾਹਕੇ ਚੀਤਾ ਕਰਨ ਜਾਣਾ। ਨੰਗੇ ਸਿਰ ਚੀਤਾ ਨਹੀਂ ਕਰਨਾ। ਚੀਤੇ ਪਿਛੋਂ ਜਲ ਵਰਤਣਾ। ਪੰਜ ਅਸ਼ਨਾਨਾ ਕਰਨਾ।

ਮਦ ਕੋ ਛੋਡੇ ਉੱਚ ਰਹਿਤ ਚੀਤੇ ਪਾਛੇ ਅੰਭ॥
ਮਲ ਤਿਆਗੇ ਤੇ ਮਿਰਤਕਾ ਕਰ ਪਦ ਪਾਣੀ ਕੰਜ॥
[ਸੌ ਸਾਖੀ]

ਜੰਗਲ ਜਾਣ ਲਗਿਆਂ ਨੀਲਾ ਚਕੂਟਾ ਲਾਹ ਕੇ ਚਿੱਟਾ ਪਰਨਾ ਬੰਨ ਕੇ ਜਾਣਾ। ਕੇਸ ਕੱਜ ਕੇ ਪ੍ਰਸ਼ਾਦਾ ਛਕਣਾ। ਨਾਸਕਾ ਦੀ ਮੈਲ ਜਲ ਨਾਲ ਤਿਆਗਣੀ। ਸੰਗਤ ਵਿਚ ਮਲੀਨ ਹਵਾ ਨਹੀਂ ਤਿਆਗਣੀ। ਬਾਹਰ ਜਾ ਕੇ ਗੁਸਲਖ਼ਾਨੇ ਵਿਚ ਜਾ ਕੇ ਤਿਆਗਣੀ। ਬਾਅਦ ਵਿਚ ਪੰਜ ਅਸ਼ਨਾਨਾ ਕਰਨਾ, ਨਹੀਂ ਤਾਂ ਚੁਲਾ ਜ਼ਰੂਰ ਕਰਨਾ।

ਮਾਸ, ਸ਼ਰਾਬ, ਤਮਾਕੂ ਆਦਿ ਨਸ਼ਾ ਨਹੀਂ ਵਰਤਣਾ। ਮਨ ਕਰਕੇ ਕਿਸੇ ਦਾ ਬੁਰਾ ਨਹੀਂ ਚਿਤਵਨਾ। ਜ਼ਬਾਨ ਕਰਕੇ ਕਿਸੇ ਨੂੰ ਦੁਖਾਵਨਾ ਨਹੀਂ। ਸਭ ਨੂੰ ਸਤਿਕਾਰ ਨਾਲ ਜੀ ਕਰਕੇ ਬੁਲਾਵਨਾ। ਹਥਾਂ ਪੈਰਾਂ ਕਰਕੇ ਕਿਸੇ ਨੂੰ ਮਾਰਨਾ ਨਹੀਂ। ਸ਼ਸਤਰ ਨਹੀਂ ਵਰਤਣਾ। ਕੂਕਰ ਨੂੰ ਸੇਲ ਨਹੀਂ ਮਾਰਨੀ। ਪਰਾਇਆ ਹੱਕ ਬਿਖ ਸਮਾਨ ਸਮਝਣਾ।

ਹਕ ਪਰਾਇਆ ਨਾਨਕਾ ਉਸੁ ਸੂਅਰ ਉਸ ਗਾਇ।
ਗੁਰੂ ਪੀਰ ਹਾਮਾ ਤਾ ਭਰੇ ਜਾ ਮੁਰਦਾਰੁ ਨਾ ਖਾਇ॥
[ਵਾਰ ਮਾਝ ਮ: ੧]

ਗੁਰਬਾਣੀ ਕੰਠ ਨਾ ਹੋਵੇ ਤਾਂ ਕੰਠ ਕਰਨੀ। ਸੋਧ ਕੇ ਪੜ੍ਹਨੀ। ਘੱਟ ਤੋਂ ਘੱਟ ਪੰਜ ਪਉੜੀਆਂ ਜਪੁ ਸਾਹਿਬ ਤੇ ਪੰਜ ਅਨੰਦ ਸਾਹਿਬ ਦੀਆਂ ਜ਼ਰੂਰ ਪੜ੍ਹਨੀਆਂ। ਸੂਰਜ ਅਸਤ ਹੋਣ ਸਮੇਂ ਰਹਿਰਾਸ ਆਰਤੀ ਸੋਹਿਲਾ ਰੋਜ਼ ਪੜ੍ਹਨਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਗੁਰੂ ਰੂਪ ਕਰਕੇ ਮੰਨਣੀ।

ਸੱਚੇ ਗੁਰੂ ਪਾਸੋਂ ਬਖਸ਼ਸ਼ ਮੰਗਣੀ। ਹਰ ਵਕਤ ਭਜਨ 'ਵਾਹੁ ਵਾਹੁ ਦਾ' ਕਰਨਾ। ਸਮੇਂ ਦੀ ਹਰ ਵਕਤ ਉਡੀਕ ਰੱਖਣੀ। ਹਰ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਹੁਕਮ ਅਪਨਾਉਣਾ:—

"ਮਿਥਿਆ ਨਾਹੀ ਰਸਨਾ ਪਰਸ॥
ਮਨਮਹਿ ਪ੍ਰੀਤ ਨਿਰੰਜਨ ਦਰਸ॥
ਪਰ ਤ੍ਰਿਅ ਰੂਪ ਨ ਪੇਖੈ ਨੇਤ੍ਰ॥
ਸਾਧ ਕੀ ਟਹਿਲ ਸੰਤ ਸੰਗਿ ਹੇਤ॥

ਕਰਨ ਨ ਸੁਣੈ ਕਾਹੂ ਕੀ ਨਿੰਦਾ ॥
ਸਭ ਤੇ ਜਾਨਸ ਆਪ ਕਉ ਮੰਦਾ ॥
ਗੁਰੂ ਪ੍ਰਸਾਦਿ ਬਿਖਿਆ ਪਰਹਰੈ ॥
ਮਨ ਕੀ ਬਾਸਨਾ ਮਨ ਤੇ ਟਰੈ ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥
ਨਾਨਕ ਕੋਟ ਮਧੇ ਕੋ ਐਸਾ ਅਪਰਸ ॥"

[ਸੁਖਮਨੀ ਸਾਹਿਬ]

**ਰਹਿਤ ਦੀਆਂ ਵਸਤਾਂ:—**

ਗੜਵਾ, ਗਲਾਸ. ਸੇਲ, ਆਸਣ, ਸਿਮਰਨਾ (ਮਾਲਾ)। ਹਥ ਵਾਲੇ ਪਰਨੇ, ਕੁੜ੍ਹਤੇ, ਪਜਾਮੇ, ਨੀਲੇ ਕਮਰਕੱਸੇ, ਚਕੂਟੇ, ਚਿੱਟੇ ਪਰਨੇ ਦੋ ਦੋ ਅਤੇ ਕਛਹਿਰੇ ਤਿੰਨ ਰਖਣੇ। ਅਸ਼ਨਾਨ ਕਰਕੇ ਰੋਜ਼ ਬਸਤ੍ਰ ਬਦਲਣੇ ॥ ਗੁਰਮੁਖੀ ਅੱਖਰ ਸਭ ਨੇ ਪੜ੍ਹਨੇ। ਚਿੱਟੇ ਬਸਤਰ ਪਾਉਣੇ। ਖੱਦਰ ਦੀ ਵਰਤੋਂ ਕਰਨੀ। ਗਹਿਣਾ ਨਹੀਂ ਪਾਉਣਾ। ਪਹਿਰਾਵਾ ਦੇਸੀ ਰੱਖਣਾ। ਸੱਚ ਬੋਲਣਾ। ਸੁੱਚ ਰਖਣੀ ॥

# ਪੰਜਵਾਂ ਕਾਂਡ

## ਕੜਾਹ ਪ੍ਰਸ਼ਾਦਿ ਤੇ ਗੁਰਬਾਣੀ ਦੀ ਮਰਯਾਦਾ

ਸਾਹਿਬ ਫਰਮਾਉਂਦੇ ਹਨ-"ਭਾਈ ਪਿਆਰਿਓ...ਕੜਾਹ ਪ੍ਰਸ਼ਾਦਿ ਰੱਬ ਦੀ ਖੁਰਾਕ ਹੈ। ਇਸ ਦੇ ਬਣਾਉਣ, ਵਰਤਾਉਣ ਤੇ ਅਦਬ ਵਿਚ ਕਿਸੇ ਤਰ੍ਹਾਂ ਦੀ ਲਾਪਰਵਾਹੀ ਜਾਂ ਬੇਅਦਬੀ ਨਹੀਂ ਹੋਣੀ ਚਾਹੀਦੀ...।"

"...ਨਾਲ ਲੀਤਾ ਬੇਟਾ ਪੀਰ ਦਾ, ਅੱਖੀ ਮੀਟ ਗਿਆ ਹਵਾਈ*...ਪੀਰ ਸੀ ਨਾ ਪੀਰ...ਬਗਦਾਦ ਵਿਚ ਸਾਹਿਬ ਪਹਿਲੀ ਪਾਤਸ਼ਾਹੀ ਨੂੰ ਕਹਿਣ ਲਗਾ-"ਸਾਡੇ ਵਿਚ ਸੱਤ ਅਕਾਸ਼ ਪਤਾਲ ਮੰਨੇ ਜਾਂਦੇ ਹਨ। ਤੁਸੀਂ ਕਹਿੰਦੇ ਹੋ ਲਖ ਅਕਾਸ਼ਾ-ਅਕਾਸ਼ ਲਖ ਪਤਾਲਾ ਪਤਾਲ, ਸਾਨੂੰ ਵਖਾਓ ਅਧੀਂ ਤਾਂ ਜਾਣੀਐ...।"

ਮਹਾਰਾਜ ਕਹਿਣ ਲਗੇ-"ਤੁਸੀਂ ਸਾਡੇ ਨਾਲ ਕਿਸੇ ਨੂੰ ਘੱਲੋ...।"

ਪੀਰ ਨੇ ਆਪਣੇ ਪੁਤਰ ਜੁਲਜੁਲੇਹਾ ਨੂੰ ਘੱਲ ਦਿੱਤਾ। ਉਸ ਨੂੰ ਪਹਿਲੀ ਪਾਤਸ਼ਾਹੀ ਜੀ ਖੰਡਾਂ ਬ੍ਰਹਮੰਡਾਂ ਵਿਚੋਂ ਘੁੰਮਾਂਦੇ ਹੋਏ ਇਕ ਬ੍ਰਹਿਮੰਡ ਵਿਚ ਲਗੀ ਬ੍ਰਹਮ ਗਿਆਨੀਆਂ ਦੀ ਸੰਗਤ ਵਿਚ ਲੈ ਗਏ। ਉਥੇ ਪ੍ਰਸ਼ਾਦਿ ਵਰਤਿਆ। ਜੁਲਜੁਲੇਹਾ ਨੂੰ ਵੀ ਮਿਲਿਆ। ਗਰਮ ਗਰਮ ਪ੍ਰਸ਼ਾਦਿ ਲੈ ਕੇ ਉਹ ਮਾਤ ਲੋਕ ਵਿਚ ਆਪਣੇ ਪਿਤਾ ਕੋਲ ਆਇਆ।...ਜੁਲਜੁਲੇਹਾ ਨੂੰ ਜਿਹੜਾ ਪ੍ਰਸ਼ਾਦਿ ਮਿਲਿਆ ਉਹ ਪ੍ਰਸ਼ਾਦਿ ਕੜਾਹ ਪ੍ਰਸ਼ਾਦਿ ਸੀ।"

"...ਭਰ ਕਚਕੋਲ ਪ੍ਰਸ਼ਾਦਿ ਦਾ ਧੁਰੋਂ ਪਤਾਲੋਂ ਲਈ ਕੜਾਹੀ**...ਕੜਾਹ ਪ੍ਰਸ਼ਾਦਿ ਦੀ ਰੀਤ ਮਹਾਰਾਜ ਪਹਿਲੀ ਪਾਤਸ਼ਾਹੀ ਜੀ ਨੇ ਚਲਾਈ ਸੀ। ਜਦੋਂ ਸਾਹਿਬ ਪਹਿਲੀ ਪਾਤਸ਼ਾਹੀ ਜੀ ਪਰਬਤਾਂ ਵਿਚ ਸਿਧਾਂ ਕੋਲ ਗਏ ਤਾਂ ਉਨ੍ਹਾਂ ਆਪਣੀਆਂ ਸ਼ਕਤੀਆਂ ਨਾਲ ਕਰਾਮਾਤਾਂ ਵਿਖਾਉਣੀਆਂ ਸ਼ੁਰੂ ਕੀਤੀਆਂ। ਕੋਈ ਅੱਗ ਬਣ ਗਿਆ ਕੋਈ ਬਗਿਆੜ। ਇਤਿ ਆਦਿ ਅਸਮਾਨੇ ਚੜ੍ਹ ਗਏ। ਜਿਹੜੇ ਅਸਮਾਨੇ ਗਏ ਸਨ ਨਾ...ਉਨ੍ਹਾਂ ਨੂੰ ਸਾਹਿਬਾਂ ਕੌਂਸ ਨਾਲ ਥੱਲੇ ਲਾਹ ਲਿਆ। ਜਿਸ ਵੇਲੇ ਜੋਗੀਆਂ ਨੂੰ ਆਪਣੀਆਂ ਕਰਾਮਾਤਾਂ ਦਾ ਮਹਾਰਜ ਜੀ ਉੱਤੇ ਕੋਈ ਅਸਰ ਹੁੰਦਾ ਨਾ ਜਾਪਿਆ ਤਾਂ ਉਹ ਸਾਹਿਬ ਪਹਿਲੀ ਪਾਤਸ਼ਾਹੀ ਜੀ ਨੂੰ ਕਹਿਣ ਲਗੇ-"ਅਸੀਂ ਤੁਹਾਨੂੰ ਕਰਾਮਾਤ ਵਿਖਾਈ ਹੁਣ ਤੁਸੀਂ ਸਾਨੂੰ ਵਿਖਾਓ।"

---

* ਭਾਈ ਗੁਰਦਾਸ ਵਾਰ—ਪਹਿਲੀ, ਪਉੜੀ 39

** ਭਾਈ ਗੁਰਦਾਸ ਵਾਰ—ਪਹਿਲੀ, ਪਉੜੀ 39

ਮਹਾਰਾਜ ਜੀ ਚੁੱਪ ਰਹੇ ਪਰ ਜੋਗੀ ਖਹਿੜੇ ਪੈ ਗਏ। ਫੇਰ ਮਹਾਰਾਜ ਨੇ ਬਾਲੇ ਨੂੰ ਸੱਦਿਆ ਤੇ ਕਹਿਣ ਲਗੇ-"ਹੁਣ ਅਸੀਂ ਲੁਕ ਜਾਣੈ। ਜੋਗੀਆਂ ਸਾਨੂੰ ਲੱਭ ਨਹੀਂ ਸਕਣਾ। ਅਸੀਂ ਤੈਨੂੰ ਲੱਭਣ ਦਾ ਤਰੀਕਾ ਦਸਦੇ ਹਾਂ...।"

ਬਾਲੇ ਨੇ ਪੁਛਿਆ-"ਮਹਾਰਾਜ ਜੀ ਆਪ ਕਿਥੇ ਜਾਓਗੇ...?

ਉਹ ਕਹਿਣ ਲਗੇ-"ਅਸੀਂ ਪੰਜਾਂ ਤੱਤਾਂ (ਮਿਟੀ, ਪਾਣੀ, ਅਗ, ਹਵਾ, ਪੁਲਾੜ) ਵਿਚ ਤੱਤ ਰੱਲਾ ਲੈਣੇ ਹਨ। ਇਨ੍ਹਾਂ ਨੂੰ ਪਤਾ ਨਹੀਂ ਲਗਣਾ। ਤੂੰ ਪਹਾੜ ਦੀ ਚੜ੍ਹਦੀ ਦਿਸ਼ਾ ਵੱਲ ਜਾ ਕੇ ਸਾਡੇ ਨਵਿੱਤ ਅਰਦਾਸਾ ਕਰੀਂ...

"...ਦਰਗਾਹ ਵਿਚੋਂ ਤੈਨੂੰ ਕੜਾਹੀ ਤੇ ਖੁਰਪਾ ਮਿਲੇਗਾ। ਫੇਰ ਬ੍ਰਹਮਾ ਜੀ ਜਲ ਲੈਕੇ ਆਉਣਗੇ। ਵਿਸ਼ਨੂੰ ਜੀ ਮਿੱਠਾ ਤੇ ਸੀਧਾ ਲਿਆਉਣਗੇ। ਸ਼ਿਵਜੀ ਅਗਨਿ ਲਿਆਉਣਗੇ। ਤੁਸਾਂ ਚਾਰ ਗੁਣਾ ਜਲ ਪਾ ਕੇ ਸਾਰੀ ਸਾਮਗ੍ਰੀ ਦਾ ਮਹਾਂ ਪ੍ਰਸ਼ਾਦਿ ਤਿਆਰ ਕਰਨਾ।... ਕੜਾਹ ਪ੍ਰਸ਼ਾਦਿ ਨੂੰ ਪਹਿਲਾਂ ਮਹਾਂ ਪ੍ਰਸ਼ਾਦਿ ਕਹਿੰਦੇ ਸਨ। ਜਿਸ ਵੇਲੇ ਤਿਆਰ ਹੋ ਜਾਏ ਤਾਂ ਅਕਾਲ ਪੁਰਖ ਅਗੇ ਅਰਦਾਸਾ ਕਰਨਾ। ਅਸੀਂ ਜਾਹਰ ਹੋ ਜਾਵਾਂਗੇ..."

"...ਬਾਲੇ ਨੇ ਉਸੇ ਤਰ੍ਹਾਂ ਕੀਤਾ। ਸਾਹਿਬ ਪਹਿਲੀ ਪਾਤਸ਼ਾਹੀ ਜੀ ਜਦੋਂ ਅਲੋਪ ਹੋਣ ਮਗਰੋਂ ਸਿਧਾਂ ਕੋਲੋਂ ਨਾ ਲੱਭੇ ਗਏ ਤਾਂ ਬਾਲਾ ਪਹਾੜ ਦਿਸ਼ਾ ਵੱਲ ਗਿਆ। ਜਾ ਕੇ ਅਰਦਾਸਾ ਕੀਤਾ। ਦਰਗਾਹੋਂ ਉਸਨੂੰ ਕੜਾਹੀ ਤੇ ਖੁਰਪਾ ਮਿਲਿਆ। ਵਿਸ਼ਨੂੰ ਜੀ ਮਿੱਠਾ ਤੇ ਸੀਧਾ ਲਿਆਏ। ਬ੍ਰਹਮਾ ਜੀ ਜਲ ਲਿਆਏ। ਸ਼ਿਵਜੀ ਅਗਨਿ ਲੈ ਆਏ। ਬਾਲੇ ਨੇ ਮਹਾਂ ਪ੍ਰਸ਼ਾਦਿ ਤਿਆਰ ਕੀਤਾ। ਜਿਸ ਵੇਲੇ ਛਕਣ ਵਾਲਾ ਹੋਇਆ, ਉਸ ਅਰਦਾਸਾ ਕੀਤਾ। ਫੇਰ ਮਹਾਰਾਜ ਸਾਹਿਬ ਪ੍ਰਗਟ ਹੋ ਗਏ। ਸਾਰੇ ਜੋਗੀ ਮਹਾਰਾਜ ਜੀ ਦੇ ਚਰਣਾਂ ਤੇ ਨਮਸਕਾਰਾਂ ਕਰਨ ਲਗੇ।...ਭਾਈ ਪਿਆਰਿਓ ਭੁੱਲਣਾ ਨਹੀਂ...ਇਹ ਉਹੀ ਪ੍ਰਸ਼ਾਦਿ ਹੈ... ਇਸ ਦੇ ਅਦਬ ਵਿਚ ਢਿੱਲ ਨਹੀਂ ਕਰਨੀ।"

"...ਕੌਡੇ ਰਾਕਸ਼ ਨੂੰ ਮਹਾਰਾਜ ਜੀ ਨੇ ਮੰਜੀ ਬਖਸ਼ੀ ਸੀ। ਐਤਵਾਰ ਗੁੜ ਦੇ ਪ੍ਰਸ਼ਾਦਿ ਦਾ ਭੋਗ ਕੌਡੇ ਰਾਕਸ਼ ਨੂੰ ਲਗਦਾ ਹੈ।"

ਕੜਾਹ ਪ੍ਰਸ਼ਾਦਿ ਬਨਾਉਣ ਬਾਰੇ ਆਪ ਜੀ ਦਾ ਹੁਕਮ ਹੈ:—

"...ਕੜਾਹ ਪ੍ਰਸ਼ਾਦਿ ਤ੍ਰਿਪਉਲ ਦਾ ਹੋਵੇ। ਪ੍ਰਸ਼ਾਦਿ ਲਈ ਕਣਕ ਧੋ ਕੇ ਸਾਫ਼ ਕੀਤੀ ਜਾਵੇ। ਸਾਫ਼ ਕਰਦਿਆਂ ਹੋਇਆਂ ਦੁਨੀਆਂ ਦੇ ਬਚਨ ਨਹੀਂ ਕਰਨੇ। ਸ਼ਬਦ ਪੜਨੇ ਜਾ ਨਾਮ ਜਪਣਾ। ਆਟਾ ਹੱਥ ਦੀ ਚੱਕੀ ਨਾਲ ਪੀਹਣਾ। ਪੀਹਣ ਲਗਿਆਂ ਆਟਾ ਮੋਟਾ ਰੱਖਣਾ। ਆਸਾ ਜੀ ਦੀ ਵਾਰ ਦਾ ਪ੍ਰਸ਼ਾਦਿ ਬਾਰੀਕ ਆਟਾ-ਜਾਂ ਸੂਜੀ ਵਾਲਾ ਨਾ ਹੋਵੇ। ਘਿਓ ਖ਼ਾਲਸ ਵਰਤਣਾ। ਪ੍ਰਸ਼ਾਦਿ ਨੰਗੇ ਮੂੰਹ ਨਹੀਂ ਬਨਾਉਣਾ। ਬਨਾਉਣ ਲਗਿਆਂ ਸਿਖ ਮੂੰਹ ਉੱਪਰ ਕਪੜਾ ਬੰਨ ਕੇ ਜਪੁ ਸਾਹਿਬ ਦਾ ਪਾਠ ਕਰਨ। ਪ੍ਰਸ਼ਾਦਿ ਤਿਆਰ ਹੋ ਜਾਣ ਮਗਰੋਂ ਨਵਾਂ ਬਾਰੀਕ ਪੋਣਾ ਪਾਉਣਾ। ਪ੍ਰਸ਼ਾਦਿ ਜ਼ਿਆਦਾ ਗਰਮ ਜਾਂ ਠੰਡਾ ਨਾ ਹੋਵੇ ਅਤੇ ਕੀਰਤਨ ਵਿਚ ਆਸਾ ਜੀ ਦੀ ਵਾਰ ਦਾ ਅਖੀਰਲਾ ਛੱਕਾ ਪੜ੍ਹਿਆ ਜਾਂਦਾ ਹੋਵੇ ਤਾਂ ਸੰਗਤ ਵਿਚ ਲੈ ਜਾਣਾ। ਲਿਜਾਣ ਲਗਿਆਂ ਇਕ ਸਰੀਰ ਅਗੇ-ਅਗੇ ਗੜਵੇ ਵਿਚੋਂ ਜਲ ਛਿੜਕਦਾ ਜਾਵੇ। ਵਿਚਕਾਰਲਾ ਪ੍ਰਸ਼ਾਦਿ ਚੁਕੇ ਤੇ ਤੀਜਾ ਪਰਨੇ ਨਾਲ ਚੌਰ ਕਰੇ। ਨੰਗੇ ਮੂੰਹ ਕੋਈ

ਸਿੱਖ ਨਾ ਹੋਵੇ। ਲਿਜਾਂਦਿਆਂ ਹੋਇਆਂ ਦੁਨੀਆਂ ਦੇ ਬਚਨ ਨਹੀਂ ਕਰਨੇ। ਨਾਮ ਜਪਣਾ ਜਾਂ ਸ਼ਬਦ ਪੜ੍ਹਨੇ। ਸੰਗਤ ਦੇ ਨੇੜੇ ਪਹੁੰਚਕੇ ਜ਼ੋਰ ਦੀ ਜੈਕਾਰਾ ਬੁਲਾਣਾ।

"...ਰਾਗੀਆਂ ਤੋਂ ਸਿਵਾ ਸਭ ਸੰਗਤ ਪ੍ਰਸ਼ਾਦਿ ਦੇ ਅਦਬ ਵਿਚ ਉੱਠ ਖਲੋਵੈ ਅਤੇ ਪ੍ਰਸ਼ਾਦਿ ਰੱਖੇ ਜਾਣ ਮਗਰੋਂ ਬੈਠ ਜਾਵੇ। ਇਕ ਸੇਵਾਦਾਰ ਪ੍ਰਸ਼ਾਦਿ ਦੇ ਕੋਲ ਖਲੋਤਾ ਪਰਨੇ ਦੀ ਚੌਰ ਕਰਦਾ ਰਹੇ। ਪ੍ਰਸ਼ਾਦਿ ਛਕਣ ਵਾਲਾ ਹੋਵੇ ਤਾਂ ਅਰਦਾਸਾ ਕਰਨਾ। ਨੰਗੇ ਮੂੰਹ ਪ੍ਰਸ਼ਾਦਿ ਨਹੀਂ ਵਰਤਾਉਣਾ।"

"...ਉਸ ਸਮੇਂ ਅਰਦਾਸਾ ਜ਼ਿਆਦਾ ਲੰਬਾ ਨਾ ਹੋਵੇ ਕਿਉਂਕਿ ਅਰਦਾਸੇ ਵੇਲੇ ਦੇਵੀ-ਦੇਵਤੇ ਪੈਰ ਦੀ ਉਂਗਲੀ ਦੇ ਨਹੁੰ-ਭਾਰ ਖਲੋਤੇ ਹੁੰਦੇ ਹਨ। ਉਨ੍ਹਾਂ ਨੂੰ ਤਕਲੀਫ਼ ਪਹੁੰਚਦੀ ਹੈ... ।"

ਗੁਰਬਾਣੀ ਬਾਰੇ ਆਪ ਫ਼ਰਮਾਉਂਦੇ ਹਨ:—ਭਾਈ...ਗੁਰਬਾਣੀ ਸਾਡਾ ਗੁਰੂ ਹੈ... ਗੁਰਬਾਣੀ ਪੜ੍ਹੋ...ਕੰਠ ਕਰੋ, ਜੇ ਸੁਖ ਲੈਣੇ ਜੇ।...ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ ...।"

"...ਸਬਦ ਗੁਰੂ ਗੁਰ ਜਾਣੀਐ<br>
ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ ॥..."

"...ਸਬਦੁ ਗੁਰ ਪੀਰਾ ਗਹਿਰ ਗੰਭੀਰਾ<br>
ਬਿਨੁ ਸਬਦੈ ਜਗੁ ਬਉਰਾਨੰ ॥..."

"...ਸ਼ਬਦ ਅਕਾਲ ਪੁਰਖ ਜੀ ਦੀ ਪਰਮ ਸੱਤਾ ਦਾ ਗਿਆਨ ਰੂਪ ਹੈ। ਸ਼ਬਦ ਮਨੁਖ ਦੇ ਅੰਦਰਲੇ ਅਗਿਆਨ ਦੇ ਜਿੰਦਰੇ ਤੋੜ ਕੇ ਗਿਆਨ ਦਾ ਪ੍ਰਕਾਸ਼ ਫੈਲਾਉਂਦਾ ਹੈ। ਸ਼ਬਦ ਦਾ ਨਿਰੰਤਰ ਅਭਿਆਸ ਮਨੁੱਖ ਨੂੰ ਨਿਰਗੁਣ ਬ੍ਰਹਮ ਨਾਲ ਜੋੜਦਾ ਹੈ...ਉਸਦੇ ਦਰਸ਼ਨ ਕਰਵਾਉਂਦਾ ਹੈ...ਉਸ ਵਿਚ ਲੀਨ ਕਰ ਦੇਂਦਾ ਹੈ।...

"ਬਿਨ ਸਬਦੈ ਸੁਣੀਐ ਨਾ ਦੇਖੀਐ<br>
ਜਗੁ ਬੋਲਾ ਅੰਨਾ ਭਰਮਾਇ ॥..."

"...ਸ਼ਬਦ ਦੀ ਮਹਿਮਾ ਬੇਅੰਤ ਹੈ...ਕਹੀ ਨਹੀਂ ਜਾ ਸਕਦੀ। ਜੇ ਗੁਰੂ ਦੀ ਕਿਰਪਾ ਹੋਵੇ ਤਾਂ ਮਿਹਰ ਹੁੰਦੀ ਏ...

"...ਗਿਆਨ ਧਿਆਨ ਗੁਰ ਸਬਦ ਹੈ ਮੀਠਾ<br>
ਗੁਰ ਕਿਰਪਾ ਤੇ ਕਿਨੈ ਵਿਰਲੇ ਚਖਿ ਡੀਠਾ ॥"

"...ਜਿਥੇ ਸ਼ਬਦ ਦਾ ਨਿਵਾਸ ਹੋ ਜਾਂਦਾ ਹੈ ਉਥੇ ਕੋਈ ਇੱਛਾ ਨਹੀਂ ਰਹਿੰਦੀ...ਠੰਡ ਵਰਤ ਜਾਂਦੀ ਹੈ..."।

ਸਾਚੁ ਨਾਮ ਆਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥<br>
"ਘਰ ਸ਼ਾਂਤ ਸੁਕ ਮਨ ਆਇ ਵਸਿਆ ਜਿਨਿ ਇੱਛਾ ਸਭ ਪੁਜਾਈਆ।<br>
ਸਦਾ ਕੁਰਬਾਨ ਕੀਤਾ ਗੁਰੂ ਵਿਟਹੁ ਜਿਸਦੀਆਂ ਇਹ ਵਡਿਆਈਆ ॥<br>
ਕਹੈ ਨਾਨਕੁ ਸੁਣਹੁ ਸੰਤਹ ਸ਼ਬਦਿ ਧਰਹੁ ਪਿਆਰੋ ॥<br>
ਸਾਚਾ ਨਾਮੁ ਮੇਰਾ ਅਧਾਰੋ ॥

"...ਗੁਰਬਾਣੀ...ਗੁਰ-ਬਾਣੀ, 'ਗੁਰੂ' ਦੀ ਰਸਨਾ ਤੋਂ ਉਚਰੀ ਬਾਣੀ...।
ਗੁਰਬਾਣੀ ਵਿਚ ਗੁਰੂ ਤੇ ਬਾਣੀ ਦਾ ਇਕੋ ਸਰੂਪ ਪ੍ਰਗਟ ਹੈ...

"ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ॥
ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥"

"...ਪੂਰੇ ਗੁਰ ਕੀ ਸਾਚੀ ਬਾਣੀ ।
ਸੁਖ ਮਨ ਅੰਤਰਿ ਸਹਜਿ ਸਮਾਣੀ ॥"

"...ਗੁਰਬਾਣੀ ਮਨ ਵਿਚ ਵਸਾਓ...ਸ਼ਬਦ ਨਾਲ ਪ੍ਰੀਤ ਕਰੋ...ਸ਼ਬਦ ਜੋਤ ਸਰੂਪ ਹੈ... ਸਦਾ ਅਟਲ ਤੇ ਅਕਾਲ ਰਹਿਤ...ਦੇਹ ਬਿਨਸਨਹਾਰ ਹੈ...ਦੇਹ ਨਾਲ ਪ੍ਰੀਤ ਨਾ ਕਰੋ । ਸ਼ਬਦ ਨਾਲ ਸੁਰਤਿ ਜੋੜੋ"...ਸਚੀ ਬਾਣੀ ਸਿਉ ਚਿਤੁ ਲਾਗੇ ਆਵਣੁ ਜਾਣੁ ਰਹਾਏ...॥"

"...ਤਿਥੈ ਅਮ੍ਰਿਤੁ ਭੋਜਨੁ ਸਹਜ ਧੁਨਿ ਉਪਜੈ
ਜਿਤੁ ਸਬਦਿ ਜਗਤੁ ਥੰਮਿ ਰਹਾਇਆ ॥..."

"...ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥
ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥"

"...ਗੁਰਮਖੀ ਸਿਖੋ...ਗੁਰਮਖੀ ਪੜੋ...ਹੁਣ ਖਾਲਸੇ ਨੂੰ ਰਾਜ ਮਿਲਣੈ ।......ਉਦੋਂ ਅਸਤ ਹਮੀਂ ਹੋਏਂਗੇ...।"

"..ਹਰਮੰਦਰ ਸਾਹਿਬ ਪਰਕਰਮਾ ਵਿਚ ਸਾਨੂੰ ਬੜੀ ਭਾਣ ਪੈਂਦੀ ਹੈ ਜਦੋਂ ਗੁਰਮਖੀ ਦੇ ਅੱਖਰ ਪੈਰਾਂ ਹੇਠ ਆਉਂਦੇ ਹਨ...ਗੁਰਮਖੀ ਗੁਰਾਂ ਦੇ ਮੁਖ ਵਿਚੋਂ ਨਿਕਲੀ ਹੈ...ਸਾਡਾ ਸਿਰਤਾਜ ਹੈ । ਇਹ ਬੇਅਦਬੀ ਸਾਡੇ ਤੋਂ ਝੱਲੀ ਨਹੀਂ ਜਾਂਦੀ । ਇਸ ਕੰਮੋਂ ਗੁਰਦਵਾਰਿਆਂ ਵਾਲਿਆਂ ਨੂੰ ਹਟਾਉਣਾ ਚਾਹੀਦੈ...।"

ਰਾਗੀਆਂ ਲਈ ਆਪਦਾ ਹੁਕਮ ਹੈ:—

"...ਸ਼ਬਦ ਪੜ੍ਹਨ ਲਗਿਆਂ ਸਮੇਂ ਤੇ ਰਾਗ ਦਾ ਧਿਆਨ ਰਖਣਾ । ਜਿਸ ਵੇਲੇ ਦਾ ਸ਼ਬਦ ਹੋਵੇ ਉਸੇ ਵੇਲੇ ਗਾਉਣਾ । ਜਿਸ ਰਾਗ ਦਾ ਹੋਵੇ ਉਸੇ ਵਿਚ ਪੜ੍ਹਨਾ ਤੇ ਉਸੇ ਰਾਗ ਦੇ ਹੀ ਪ੍ਰਮਾਣ ਦੇਣੇ । ਦੂਜੇ ਰਾਗਾਂ ਦੇ ਪ੍ਰਮਾਣ ਨਹੀਂ ਦੇਣੇ । ਸ਼ਬਦ ਕੰਠ ਕਰਕੇ ਪੜ੍ਹਨੈ । ਪੋਥੀ ਤੋਂ ਵੇਖਕੇ ਨਹੀਂ ਪੜ੍ਹਨਾ । ਅਸ਼ੁਧ ਨਹੀਂ ਪੜ੍ਹਨਾ। ਰਾਗੀਆਂ ਕੋਲ ਇਕ ਸਰੀਰ ਪੋਥੀ ਖੋਲ ਕੇ ਬੈਠੇ ਤੇ ਸ਼ਬਦ ਦੀਆਂ ਤੁਕਾਂ ਦਾ ਮਿਲਾਣ ਕਰਦਾ ਜਾਵੇ । ਜਿਥੇ ਕੰਨਾ ਜਾਂ ਸਿਹਾਰੀ ਘੱਟ-ਵੱਧ ਜਾਪੇ ਉਥੇ ਰਾਗੀ ਸਿੰਘਾਂ ਨੂੰ ਦੱਸੇ ।......

...ਭੇਟਾ ਵਾਜੇ ਉੱਪਰ ਨਹੀਂ ਰਖਣੀ । ਸ਼ਬਦ ਭੇਟਾ ਦਾ ਅਰਦਾਸਾ ਸ਼ਬਦ ਭੋਗ ਉਪਰੰਤ ਛੋਟਾ ਜਿਹਾ ਕਰਨੈ...ਸ਼ਬਦ ਦੇ ਅੱਧ ਵਿੱਚ ਨਹੀਂ ਕਰਨਾ ।"
"...ਸ਼ਬਦ ਦੇ ਅੱਧ ਵਿਚਕਾਰ ਕੋਈ ਸਰੀਰ ਨ ਉੱਠੇ । ਅੱਧ ਵਿਚਾਲੇ ਉੱਠਣਾ ਸ਼ਬਦ ਦੀ ਬੇਅਦਬੀ ਹੈ । ਕੀਰਤਨ ਵਿਚ ਬਚਨ ਨਹੀਂ ਕਰਨੇ । ਨਾਮ ਜਪਣਾ ।"

"...ਅਰਦਾਸੇ ਮਗਰੋਂ ਵਾਕ ਲਿਆ ਜਾਵੇ । ਉਸ ਤੋਂ ਬਾਅਦ ਕਬੀਰ ਸਾਹਿਬ ਦਾ

ਦਾ ਸੱਤਵਾਰਾ ਉਚਾਰ ਕੇ ਸੰਗਤ ਨੂੰ ਵਾਰ ਦਾ ਮਹਾਤਮ ਦਸਿਆ ਜਾਵੇ। ਫੇਰ ਥਿਤੀ ਵਾਰ ਦਸਣੇ। ਮਗਰੋਂ ਤਾਰੀਖ਼ ਦਸਣੀ।

ਅਕਸਰ ਆਪ ਸ੍ਰੀ ਹਰਮੰਦਰ ਸਾਹਿਬ (ਸ੍ਰੀ ਅੰਮ੍ਰਿਤਸਰ) ਜਾਂਦੇ ਸਨ ਤੇ ਸੰਗਤ ਨੂੰ ਉਪਦੇਸ਼ ਕਰਦੇ ਸਨ ਕਿ ਹਰਮੰਦਰ ਸਾਹਿਬ ਜਾਣ ਲਗਿਆਂ ਦੁਨੀਆਂ ਦੀ ਮੰਗ ਅਕਾਲ ਤਖ਼ਤ ਤੋਂ ਮੰਗਣੀ। ਦਰਸ਼ਣੀ ਡਿਉੜੀ ਤੋਂ ਅੰਦਰ ਜਾਂਦਿਆਂ ਨਾਮ ਹੀ ਚਿਤਵਨਾ ਤੇ ਅੰਦਰ ਜਾ ਕੇ ਸਿਰਫ਼ ਨਾਮ ਤੇ ਦਰਸ਼ਨ ਹੀ ਮੰਗਣੇ।

ਇਕ ਸਮੇਂ ਆਪ ਸ੍ਰੀ ਹਰਮੰਦਰ ਸਾਹਿਬ ਗਏ। ਮੇਰੇ ਪਿਤਾ ਜੀ ਨਾਲ ਸਨ। ਮੱਥਾ ਟੇਕਣ ਉਪਰੰਤ ਚਰਣਾਮਤ ਵਾਲੀ ਬਾਉਲੀ ਦੀਆਂ ਪਉੜੀਆਂ ਚੜ੍ਹਕੇ ਉੱਪਰ ਖਿੜਕੀ ਵਿਚ ਜਾ ਬੈਠੇ ਅਤੇ ਰਾਗੀਆਂ ਦਾ ਸ਼ਬਦ ਬੜੇ ਧਿਆਨ ਨਾਲ ਸੁਨਣ ਲਗੇ। ਉਸ ਵੇਲੇ ਜੋ ਸ਼ਬਦ ਉਚਾਰਿਆਂ ਜਾ ਰਿਹਾ ਸੀ, ਉਹ ਉਸ ਸਮੇਂ ਦਾ ਰਾਗ ਨਹੀਂ ਸੀ ਤੇ ਨਾ ਹੀ ਨਿਰਦੇਸ਼ਿਤ ਘਰ (ਤਾਲ) ਵਿਚ ਸੀ। ਕੁੱਝ ਸਿਹਾਰੀ ਕੰਨੇ ਦਾ ਵੱਧ- ਘੱਟ ਭੀ ਆਪਜੀ ਨੇ ਮਹਿਸੂਸ ਕੀਤਾ। ਉਥੇ ਮੇਰੇ ਪਿਤਾ ਜੀ ਨਾਲ ਬਚਨ ਹੋਇਆ—"...ਭਾਈ ਸਤਿਗੁਰੂ ਦੋ ਚੀਜ਼ਾਂ ਖ਼ਾਲਸੇ ਨੂੰ ਦੇ ਗਏ ਸਨ। ਇਕ ਤੇ ਗੁਰਬਾਣੀ ਦੀ ਸ਼ੁਧਤਾ ਤੇ ਦੂਜੀ ਕੜਾਹ ਪ੍ਰਸ਼ਾਦਿ। ਹੁਣ ਏ ਦੋਵੇਂ ਹੀ ਇਹਨਾਂ ਕੋਲ ਨਹੀਂ ਰਹੀਆਂ।"

...."ਪਹਿਲਾਂ ਜਦੋਂ ਕੜਾਹ ਪ੍ਰਸ਼ਾਦਿ ਬਣਦਾ ਸੀ ਤਾਂ ਜਲ ਹਰ ਕੀ ਪਉੜੀ ਵਿਚੋਂ ਆਉਂਦਾ ਸੀ। ਪ੍ਰਸ਼ਾਦਿ ਲਈ ਕਣਕ ਚੁਗਣ ਲਗਿਆਂ ਮਾਈਆਂ ਸ਼ਬਦ ਪੜ੍ਹਨੇ। ਚੁੰਗ ਬਣਾ ਕੇ ਹੱਥ ਦੀ ਚੱਕੀ ਵਿਚ ਮੋਟਾ ਆਟਾ ਪੀਹਣਾ।...ਇਹ ਸਭ ਕੁਝ ਭੁੱਲ ਗਏ ਨੇ। ਘਿਉ ਵਲ ਭੀ ਖ਼ਾਸ ਧਿਆਨ ਨਹੀਂ ਦੇਂਦੇ। ...ਪ੍ਰਸ਼ਾਦਿ ਦਾ ਅਕਾਲ ਪੁਰਖ ਨੂੰ ਭੋਗ ਲਗਦਾ ਹੈ, ਜੋ ਸਭ ਦੀਆਂ ਮੰਗਾਂ ਪੂਰੀਆਂ ਕਰਦੇ ਨੇ...ਇਹ ਗਲ ਚੇਤੇ ਰਖਣੀ ਚਾਹੀਦੀ ਹੈ...ਪਹਿਲੀਆਂ ਵਿਚ ਜਦੋਂ ਪ੍ਰਸ਼ਾਦਿ ਛੱਕੀ ਦਾ ਸੀ ਤਾਂ ਸਾਰਾ ਸਾਰਾ ਦਿਨ ਆਧਾਰ ਬਣਿਆ ਰਹਿੰਦਾ ਸੀ...ਭੁੱਖ ਨਹੀਂ ਸੀ ਲਗਦੀ...।"

ਇਕ ਦਿਨ ਆਪ ਫੇਰ ਸ੍ਰੀ ਹਰਿਮੰਦਰ ਸਾਹਿਬ ਗਏ। ਮੂਲ ਸਿੰਘ ਜੀ ਘਿਓ ਵਾਲੇ ਨਾਲ ਸਨ। ਪ੍ਰਕਰਮਾਂ ਵਿਚੋਂ ਦਰਸ਼ਨੀ ਡਿਉੜੀ ਵਲ ਜਾਂਦੇ-ਜਾਂਦੇ ਅਚਾਨਕ ਮੂਲ ਸਿੰਘ ਹੁਰਾਂ ਨੂੰ ਖੜਾ ਕਰਾਕੇ ਆਪ ਪਿਛਾਂਹ ਨੂੰ ਭੱਜ ਤੁਰੇ। ਮੂਲ ਸਿੰਘ ਜੀ ਬੜੀ ਦੇਰ ਆਪਦੀ ਵਾਪਸੀ ਦਾ ਇੰਤਜ਼ਾਰ ਕਰਦੇ ਰਹੇ ਪਰ ਆਪ ਨਾ ਆਏ। ਉਹ ਮੱਥਾ ਟੇਕਣ ਮਗਰੋਂ ਵਾਪਸ ਆਏ ਤਾਂ ਪਤਾ ਲਗਾ ਕਿ ਆਪ ਨੇ ਪ੍ਰਕਰਮਾਂ ਵਿਚੋਂ ਘੰਟਾ ਘਰ ਜੋੜਿਆਂ ਵਾਲੇ ਕੋਲ ਜਾ ਕੇ ਬਚਨ ਕੀਤਾ—"ਜੋੜਾ ਤੁਸੀਂ ਭਾਵੇਂ ਸਾਨੂੰ ਦਿਉ, ਭਾਵੇਂ ਨਾਂ ਦਿਉ। ਇਹ ਨੰਬਰ ਅਸਾਂ ਨਹੀਂ ਖੜ੍ਹਨਾ। ਇਸ ਨੂੰ ਜੋੜਿਆਂ ਵਾਲੇ ਹੱਥ ਲੱਗੇ ਹੁੰਦੇ ਨੇ। ਅੰਦਰ ਜਾਈਏ ਤਾਂ ਸੁੱਚ ਨਹੀਂ ਰਹਿੰਦੀ। ਪੂਰਾ ਅਦਬ ਨਹੀਂ ਰਹਿੰਦਾ।"

ਇਕ ਦਿਨ ਭਗਤ ਸਿੰਘ ਜੀ ਮੰਡੀ ਵਾਲੇ ਆਪ ਨੂੰ ਪੁੱਛਣ ਲਗੇ-"ਗ਼ਰੀਬ ਨਿਵਾਜ

ਸਾਨੂੰ ਕੁੱਝ ਸਰੀਰ ਪੁੱਛਦੇ ਹਨ ਕਿ ਬਾਣੀ ਵਡੀ ਹੈ ਜਾ ਨਾਮ ਵਡੈ? ਅਸੀਂ ਨਿਰਣਾਂ ਨਹੀਂ ਕਰ ਸਕਦੇ। ਆਪ ਇਹ ਸ਼ੰਕਾ ਦੂਰ ਕਰੋ...।"

ਆਪ ਜੀ ਫਰਮਾਉਣ ਲਗੇ-"ਮਹਾਰਾਜ ਜੀ ਨੇ ਗੁਰਬਾਣੀ ਵਿਚ ਲਿਖਿਆ ਹੈ-"ਕਲਜੁਗ ਮੇਂ ਕੀਰਤਨ ਪ੍ਰਧਾਨਾ..." ਕੀਰਤਣ ਵੀ ਸੁਰਤੀ ਨੂੰ ਜੋੜ ਕੇ ਮਹਾਰਾਜ ਦੇ ਚਰਣਾਂ ਵਿਚ ਲੈ ਜਾਂਦਾ ਹੈ ਤੇ ਨਾਮ ਭੀ ਇਹੀ ਕੰਮ ਕਰਦਾ ਹੈ। ਨਾਮ ਵਡੈ ਜਾਂ ਬਾਣੀ ਵਡੀ ਏ ਇਸ ਗਲ ਦਾ ਤਾਂ ਨਿਰਣਾ ਹੋਣਾ ਹੀ ਨਹੀਂ ਚਾਹੀਦਾ।"

ਇਕ ਹੋਲੇ ਦਾ ਪ੍ਰਸੰਗ ਹੈ ਕਿ ਮੇਲੇ ਵਿਚ ਸੰਗਤ ਬੇਹਿਸਾਬ ਇਕੱਤਰ ਹੋਈ। ਦੀਵਾਨ ਸਜ ਰਿਹਾ ਸੀ। ਹਜ਼ੂਰ ਆਪ ਅਜੇ ਪੰਡਾਲ ਵਿਚ ਨਹੀਂ ਪਹੁੰਚੇ ਸਨ ਪਰੰਤੂ ਦੀਵਾਨ ਵਿਚ ਲਗਿਆ ਆਪ ਜੀ ਦਾ ਆਸਣ ਬੇਅੰਤ ਮਾਇਆ ਨਾਲ ਭਰ ਚੁੱਕਾ ਸੀ। ਕੁੱਝ ਦੇਰ ਮਗਰੋਂ ਆਪ ਦੀਵਾਨ ਵਿਚ ਪਧਾਰੇ। ਬੈਠਣ ਤੋਂ ਪਹਿਲਾਂ ਆਪ ਨੇ ਆਸਣ ਤੇ ਪਈ ਸਾਰੀ ਮਾਇਆ ਨੂੰ ਆਪਣੇ ਹੱਥਾਂ ਨਾਲ ਸ੍ਰੀ ਗੁਰੂ ਗਰੰਥ ਸਾਹਿਬ ਜੀ ਅਗੇ ਕਰ ਦਿੱਤਾ। ਇਕ ਰੁਪਈਆ ਆਪ ਜੀ ਦੇ ਆਸਣ ਥੱਲੇ ਪਿਆ ਰਹਿ ਗਿਆ। ਜਦੋਂ ਆਪ ਨੇ ਉਹ ਰੁਪਈਆ ਵੇਖਿਆਂ ਤਾਂ ਨੇੜੇ ਬੈਠੇ ਪਵਿੱਤਰ ਸਿੰਘ ਹੁਰਾਂ ਨੂੰ ਇਸ਼ਾਰੇ ਨਾਲ ਸ਼ਬਦ ਭੇਟ ਕਰਨ ਨੂੰ ਕਿਹਾ। ਉਨ੍ਹਾਂ ਰੁਪਈਆਂ ਰਾਗੀਆਂ ਦੇ ਵਾਜੇ ਉੱਤੇ ਰੱਖਦੇ ਹੋਏ ਰਾਗੀ ਦੇ ਕੰਨ ਵਿਚ ਕਿਹਾ-"ਇਹ ਰੁਪਈਆ ਮਹਾਰਾਜ ਜੀ ਨੇ ਦਿੱਤਾ ਹੈ।"

ਆਪ ਅਡੋਲ ਬੈਠੇ ਸਭ ਵੇਖ ਰਹੇ ਸਨ। ਜਿਸ ਵੇਲੇ ਪਵਿੱਤਰ ਸਿੰਘ ਹੁਰੀਂ ਆਪਣੇ ਆਸਣ ਤੇ ਪਹੁੰਚੇ ਤਾਂ ਆਪ ਬੜੇ ਗੁੱਸੇ ਵਿਚ ਉਨ੍ਹਾਂ ਨੂੰ ਕਹਿਣ ਲਗੇ-"ਤੂੰ ਸ਼ਬਦ ਦੇ ਵਿਚ ਰਾਗੀ ਦੇ ਕੰਨ ਕੋਲ ਬਚਨ ਕੀਤਾ...ਆਪਣੇ ਨਾਲ ਰਾਗੀਆਂ ਦੀ ਸੁਰਤ ਵੀ ਸ਼ਬਦ ਵਲੋਂ ਹਟਾਈ। ਹੁਣ ਸਟੇਜ ਤੋਂ ਥੱਲੇ ਉੱਤਰ ਤੇ ਸ਼ਬਦ ਵਿਚ ਅਟਕਾ ਪਾਉਣ ਦੀ ਭੁੱਲ ਸੰਗਤ ਪਾਸੋਂ ਬਖ਼ਸ਼ਾ। ਫੇਰ ਰੁਪਈਆ ਮੱਥਾ ਟੇਕ।"

ਪਵਿੱਤਰ ਸਿੰਘ ਹੁਰੀਂ ਸਟੇਜ ਤੋਂ ਥੱਲੇ ਉੱਤਰੇ, ਮਾਫੀ ਮੰਗੀ ਤੇ ਰੁਪਈਆ ਮੁੜ ਵਾਜੇ ਦੇ ਉਤੇ ਰੱਖ ਦਿੱਤਾ।

ਆਪ ਹੋਰ ਵੀ ਰੋਹ ਵਿਚ ਫਰਮਾਉਣ ਲਗੇ-"ਮਾਇਆ ਨੂੰ ਵਾਜੇ ਉੱਪਰ ਕਿਉਂ ਰੱਖਿਆ ਹੈ? ਮਾਇਆ ਦੀ ਥਾਂ ਸ਼ਬਦ ਦੇ ਚਰਣਾਂ ਵਿਚ ਹੈ। ਨਾਲੇ ਸ਼ਬਦ ਦੀ ਭੇਟ ਮਾਇਆ ਨਹੀਂ ਸਿਰ ਹੈ...ਸਿਰ। ਉਤਰ ਕੇ ਫੇਰ ਮਾਫ਼ੀ ਮੰਗ ਤੇ ਦੁਬਾਰਾ ਮੱਥਾ ਟੇਕ।"

ਉਨ੍ਹਾਂ ਫੇਰ ਰੁਪਈਆ ਚੁੱਕਿਆ, ਥੱਲੇ ਉੱਤਰੇ ਤੇ ਮਾਫੀ ਮੰਗ ਕੇ ਰੁਪਈਆ ਮੱਥਾ ਟੇਕ ਦਿੱਤਾ।

# ਛੇਵਾਂ ਕਾਂਡ

## ਲੰਗਰ ਦੀ ਮਰਯਾਦਾ

ਕਿਲ੍ਹੇ ਅਤੇ ਨੁਸ਼ਹਿਰਾ ਸਾਹਿਬ ਲੰਗਰ ਵੱਲ ਆਪ ਦਾ ਉਚੇਚਾ ਧਿਆਨ ਰਿਹਾ । ਬੜੀ ਰੁੱਚੀ ਨਾਲ ਆਪ ਨੇ ਲੰਗਰ ਅਸਥਾਨ ਬਣਵਾਏ । ਕਿਲ੍ਹੇ ਜਦੋਂ ਹਵੇਲੀ ਵਿਚ ਲੰਗਰ ਅਸਥਾਨ ਬਣਿਆ ਤਾਂ ਆਪ ਮਿਸਤਰੀਆਂ ਦੇ ਕੋਲ ਖਲੋ ਖਲੋ ਕੇ ਹਦਾਇਤਾਂ ਦੇਂਦੇ ਸਨ-"ਰੋਸ਼ਨਦਾਨ ਏਸ ਪਾਸੇ ਹੋਵੇ...ਖਿੜਕੀਆਂ ਇਧਰ ਚਾਹੀਦੀਆਂ ਨੇ...ਲੋਹ ਏਧਰ ਰੱਖਣੀ...ਏਥੋਂ ਇਸ ਤਰ੍ਹਾਂ ਕਰਨੈ...।"

ਸੰਗਤ ਆਪ ਲਈ ਗੁਰੂ ਰੂਪ ਸੀ । ਇਸ ਕਰਕੇ ਹਮੇਸ਼ਾ ਹੀ ਆਪਜੀ ਦੀ ਇਹ ਇੱਛਾ ਰਹੀ ਕਿ ਸੰਗਤ ਸਵਾਦਕ ਤੇ ਵਧੀਆਂ ਪਦਾਰਥ ਛੱਕੇ । ਤਕਰੀਬਨ ਹਰ ਦੂਜੇ ਤੀਜੇ ਦਿਨ ਆਪ ਜੀ ਨੇ ਲੰਗਰ ਵਿਚ ਜਾ ਕੇ ਉਚੇਚੀ ਪੁੱਛ ਪੜਤਾਲ ਜਾਰੀ ਰੱਖਣੀ । ਅਕਸਰ ਕੀਰਤਨ ਮਗਰੋਂ ਲੰਗਰ ਦਾ ਦਰਵਾਜ਼ਾ ਫੜ ਕੇ ਖਲੋ ਜਾਣਾ ਤੇ ਪੁੱਛਣਾ-"ਬਾਬੂ ਸਿੰਘ ਅਜ ਕਾਹਦਾ ਦਾਲਾ ਏ...?

..."ਉਸ ਵਿਚ ਕਿੰਨਾ ਘਿਓ ਪਾਇਐ ਜੇ...?

..."ਇਹ ਤੇ ਥੋੜਾ ਹੈ, ਕਿਲੋ ਪਿੱਛੇ ਇਕ ਪਾ ਚਾਹੀਦੈ ।"

ਲੰਗਰ ਦੀ ਆਭਾ ਨਿਰਾਲੀ ਸੀ । ਕਈ ਵਾਰ ਲੰਗਰ ਵਿਚ ਕੀ ਪਦਾਰਥ ਬਣੇ—ਇਹ ਫ਼ੈਸਲਾ ਵੀ ਆਪ ਜੀ ਨੇ ਕਰਨਾ । ਤਰ੍ਹਾਂ ਤਰ੍ਹਾਂ ਦੇ ਸੰਗਤ ਲਈ ਅਚਾਰ ਪਵਾਉਣੇ । ਸਵੇਰ ਦੇ ਛਾਹ ਵੇਲੇ ਵਿਚ ਲੱਸੀ, ਮੱਖਣ, ਪਿੰਨੀਆਂ ਤੇ ਪਰੌਂਠੇ ਬਣਵਾਉਣੇ । ਕੋਈ ਕੋਈ ਸਰੀਰ ਚਾਅ ਵੀ ਛੱਕ ਲੈਂਦਾ । ਗਰਮੀਆਂ ਦੀ ਬਹਾਰ ਵਿਚ ਸ਼ਰਦਾਈ ਬਣਵਾਉਣੀ । ਅਕਸਰ ਪੂਲਾ ਤੇ ਕੜਾਹ ਪ੍ਰਸ਼ਾਦਿ ਦਾ ਲੰਗਰ ਵੀ ਵਰਤਣਾ । ਰਾਤੀਂ ਖਿਚੜਾ ਹੋਣਾ । ਸਰਦੀਆਂ ਵਿਚ ਰੋਹ ਵਾਲੀ ਜਾਂ ਦੁਧ ਵਾਲੀ ਖੀਰ ਬਣਵਾਉਣੀ । ਘਰ ਦੇ ਲੰਗਰ ਵਿਚ ਕਿੱਧਰੇ ਸੇਵੀਆਂ ਤੇ ਕਿੱਧਰੇ ਖੀਰਾਂ ਬਣਨੀਆਂ । ਕਈ ਤਰ੍ਹਾਂ ਦੇ ਬਿਸਕੁਟ ਹੋਣੇ । ਆਪ ਜੀ ਨੇ ਬੜੇ ਉਤਸ਼ਾਹ ਤੇ ਸ਼ੌਂਕ ਨਾਲ ਆਈ ਸੰਗਤ ਨੂੰ ਜਲ ਪਾਣੀ ਪੁੱਛਣਾ ਤੇ ਹਥੀਂ ਲਿਆ ਲਿਆ ਕੇ ਆਪ ਛਕਾਉਣਾ । ਕਈ ਵਾਰ ਹੋਰ ਕੁੱਝ ਨਹੀਂ ਤਾਂ ਪੰਗਤ ਵਿਚ ਬੈਠੀ ਸੰਗਤ ਨੂੰ ਲੂਣ ਹੀ ਵਰਤਾਈ ਜਾਣਾ ।

ਅਮੀਰ ਗ਼ਰੀਬ ਸਭ ਨੇ ਤ੍ਰਿਪਤ ਹੋ ਕੇ ਛਕਣਾ । ਕਿਸਮ ਕਿਸਮ ਦੇ ਪਦਾਰਥਾਂ ਦੀ ਗ਼ਰੀਬਾਂ ਤਾਂ ਉਸਤਤਿ ਕਰਨੀ ਹੀ, ਅਕਸਰ ਅਮੀਰ ਰਜਵਾੜਿਆਂ ਵੀ ਕਹਿ ਉੱਠਣਾ –"ਲੰਗਰ ਵਰਗਾ ਆਨੰਦ ਘਰ ਦੇ ਛੱਤੀ ਪਦਾਰਥਾਂ ਵਿਚ ਭੀ ਨਹੀਂ ਲਭਦਾ"

"...ਛੱਤੀ ਪਦਾਰਥ ਨਾਮ ਬਾਣੀ ਦੇ ਅਮ੍ਰਿਤ ਤੋਂ ਖਾਲੀ ਜੋ ਹੁੰਦੇ ਨੇ। ਏਥੇ ਲੰਗਰ ਵਿਚ ਨਾਮ ਬਾਣੀ ਦਾ ਅਮ੍ਰਿਤ ਰਲਿਆ ਹੁੰਦੈ..."

ਗਰੀਬਾਂ ਵਿਚੋਂ ਕਿਸੇ ਪ੍ਰੇਮੀ ਵਿਦਵਾਨ ਨੇ ਦਸਮ ਪਾਤਸ਼ਾਹ ਦੇ ਦਰਬਾਰੀ ਕਵੀ ਆਲਮ ਦੀ ਲਾਈਨ ਪੜ੍ਹ ਪੜ੍ਹ ਕੇ ਲੰਗਰ ਦੀ ਵਡਿਆਈ ਕਰਨੀ—"ਸੱਚੇ ਪਾਤਸ਼ਾਹ! ਭੋਜ ਕੀ ਸੀ ਮੌਜ ਤੇਰੇ ਰੋਜ਼ ਰੋਜ਼ ਪਾਈਐ।" *

ਨੁਸ਼ਹਿਰਾ ਸਾਹਿਬ ਆਉਣ ਮਗਰੋਂ ਭੀ ਲੰਗਰ ਵੱਲ ਆਪ ਜੀ ਦੀ ਰੁਚੀ ਇਸੇ ਤਰ੍ਹਾਂ ਬਰਕਰਾਰ ਰਹੀ। ਬੜੇ ਸ਼ੌਂਕ ਨਾਲ ਪਦਾਰਥ ਤਿਆਰ ਕਰਵਾਉਣੇ ਤੇ ਸੰਗਤਾਂ ਨੂੰ ਛਕਾਉਣੇ। ਜੋ ਪਦਾਰਥ ਸੰਗਤ ਵਿਚ ਵਰਤਣਾ ਆਪ ਭੀ ਉਹੀ ਛਕਣਾ। ਨੁਸ਼ਹਿਰਾ ਸਾਹਿਬ ਪੁਰਾਣੀ ਬੈਠਕ ਵਾਲੇ ਲੰਗਰ ਵਿਚ ਇਕ ਦਿਨ ਆਪ ਲੂਣ ਵਰਤਾ ਰਹੇ ਸਨ ਕਿ ਭਗਵਾਨ ਹੁਰਾਂ ਆਪ ਜੀ ਕੋਲ ਆ ਕੇ ਬੇਨਤੀ ਕੀਤੀ-"ਗ਼ਰੀਬ ਨਿਵਾਜ ਪੰਜਾਬ ਦੇ ਵੱਡੇ ਵਜ਼ੀਰ ** ਦਰਸ਼ਨ ਕਰਨ ਆਏ ਹਨ।

ਹੁਕਮ ਕੀਤਾ-"ਲੈ ਆਓ...ਪਰ ਅਸਾਂ ਉਚੇਚ ਕਿਸੇ ਗਲ ਦੀ ਨਹੀਂ ਕਰਨੀ।"

ਭਗਵਾਨ ਜੀ ਕੈਰੋਂ ਸਾਹਿਬ ਨੂੰ ਲੈ ਆਏ। ਉਹ ਨਮਸਕਾਰ ਕਰਕੇ ਬਹਿ ਗਏ। ਆਪ ਨੇ ਲੂਣ ਦਾਨੀ ਹਥੋਂ ਨਹੀਂ ਛੱਡੀ ਤੇ ਲੂਣ ਵਰਤਾਉਂਦਿਆਂ ਵਰਤਾਉਂਦਿਆਂ ਕੈਰੋਂ ਸਾਹਿਬ ਨੂੰ ਕਿਹਾ-"ਤੁਸੀਂ ਵੀ ਪ੍ਰਸ਼ਾਦ ਛੱਕੋ...।"

ਉਨ੍ਹਾਂ ਜਵਾਬ ਦਿੱਤਾ-"ਅਜੇ ਸਾਨੂੰ ਲੋੜ ਨਹੀਂ।

ਆਪ ਜੀ ਲੂਣ ਵਰਤਾਉਂਦੇ ਰਹੇ। ਉਨ੍ਹਾਂ ਨਾਲ ਹੋਰ ਕੋਈ ਬਚਨ ਨਾ ਕੀਤਾ। ਕੁੱਝ ਦੇਰ ਦਰਸ਼ਨ ਕਰਕੇ ਜਦੋਂ ਪ੍ਰਤਾਪ ਸਿੰਘ ਕੈਰੋਂ ਚਲੇ ਗਏ ਤਾਂ ਆਪ ਨੇ ਫ਼ਰਮਾਇਆ— "ਰਹਿਤ ਵਾਲੇ ਸਰੀਰ ਸਾਨੂੰ ਖੁਲ੍ਹਿਆਂ ਨਾਲੋਂ ਚੰਗੇ ਲਗਦੇ ਹਨ।"

ਵੱਡੇ ਲੰਗਰ ਦੀ ਇਮਾਰਤ ਵੀ ਆਪ ਨੇ ਆਪਣੀ ਦੇਖ-ਰੇਖ ਵਿਚ ਬਣਵਾਈ। ਅਸਥਾਨ ਪੂਰਾ ਬਣ ਜਾਣ ਤੇ ਬੜੀ ਖੁਸ਼ੀ ਕੀਤੀ ਤੇ ਫਰਮਾਇਆ-"ਇਹ ਗੁਰੂ ਕਾ ਲੰਗਰ ਜੇ..."

ਬਿਰਧ ਅਵਸਥਾ ਵਿਚ ਕਈ ਵਾਰ ਮੰਜੇ ਤੇ ਬੈਠਿਆਂ-ਬੈਠਿਆਂ ਸੇਵਾਦਾਰਾਂ ਨੂੰ ਪੁੱਛਣਾ -"ਅੱਜ ਲੰਗਰ ਵਿਚ ਕੀ ਬਣਿਐ ਹੈ ?

ਸੇਵਾਦਾਰਾਂ ਜਵਾਬ ਦੇਣਾ-"ਮਹਾਰਾਜ ਜੀ ਖਿੱਚੜਾ...।"

"ਅਸੀਂ ਉਹੀ ਛਕਾਂਗੇ"

---

* ਪੂਰੀ ਲਾਈਨ ਇਸ ਤਰ੍ਹਾਂ ਹੈ—ਸੱਚੇ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ! ਭੋਜ ਕੀ ਸੀ ਮੌਜ ਤੇਰੇ ਰੋਜ਼ ਰੋਜ਼ ਪਾਈਐ।" ਪ੍ਰੇਮੀ ਵਿਦਵਾਨ ਦਸਮ ਪਾਤਸ਼ਾਹ ਦਾ ਨਾ ਛੱਡ ਜਾਂਦੇ ਸਨ।

** ਸ੍ਰ: ਪ੍ਰਤਾਪ ਸਿੰਘ ਕੈਰੋਂ।

ਕਦੀ ਕਹਿਣਾ"...ਸਾਨੂੰ ਅਜ ਲੰਗਰ ਵਾਲੀ ਚਾਅ ਦਿਓ...।"

"...ਅਜ ਸਾਡਾ ਚਿੱਤ ਚੌਲ ਛਕਣ ਨੂੰ ਕਰਦੈ...ਵੱਡੇ ਲੰਗਰ ਵਿਚ ਪੁਲਾ ਬਣਾਉਣ ਲਈ ਕਹਿ ਆਵੇ...।"

ਕਈ ਵਾਰ ਜਦੋਂ ਖਿੱਚੜੇ ਜਾਂ ਦਾਲੇ ਵਿਚ ਹੁਕਮ ਦੇ ਬਾਵਜੂਦ ਘਿਓ ਘੱਟ ਵੇਖਣਾ ਤਾਂ ਰੋਹ ਵਿਚ ਫ਼ਰਮਾਉਣਾ-"ਲਾਂਗਰੀ ਆਪ ਤਾਂ ਘਿਉ ਭਰਪੂਰ ਪਦਾਰਥ ਛਕਦੇ ਹਨ ਤੇ ਗੁਰੂ ਕੀ ਸੰਗਤ ਨੂੰ ਇਸ ਤਰ੍ਹਾਂ ਦਾ...? ਜਿਸ ਦਿਨ ਇਹ ਫ਼ਰਕ ਦੂਰ ਹੋ ਜਾਵੇਗਾ, ਸਤਿਜੁਗ ਉਦੋਂ ਹੀ ਵਰਤੇਗਾ।"

ਆਪ ਜੀ ਦੀ ਇਹ ਬੜੀ ਇੱਛਾ ਰਹੀ ਕਿ ਗੁਰੂ ਦਾ ਲੰਗਰ ਹਮੇਸ਼ਾ-ਹਮੇਸ਼ਾ ਅਤੁਟ ਵਰਤਦਾ ਰਹੇ।

ਲਾਂਗਰੀਆਂ ਨੂੰ ਆਪ ਦਾ ਹੁਕਮ ਸੀ:—

(1) ਰਹਿਤ ਤੋਂ ਬਗੈਰ ਕੋਈ ਖੁਲ੍ਹਾ ਸਰੀਰ ਲੰਗਰ ਦੀ ਸੇਵਾ ਨਾ ਕਰੇ।

(2) ਲੰਗਰ ਪਕਾਉਂਦਿਆਂ ਬਚਨ ਘੱਟ, ਸਿਮਰਨ ਜ਼ਿਆਦਾ ਕਰਨੈ ਤਾਂ ਜੁ ਛੱਕਣ ਵਾਲਿਆਂ ਦੀ ਬਿਰਤ ਵੀ ਨਾਮ ਨਾਲ ਜੁੜੇ।

(2) ਮਿਰਚ ਮਸਾਲੇ ਨਹੀਂ ਵਰਤਣੇ। ਲਾਲ ਮਿਰਚ ਨਹੀਂ ਵਰਤਣੀ। ਸਾਦਾ ਭੋਜਨ ਬਿਰਤ ਨੂੰ ਸਤੋਗੁਣੀ ਕਰਕੇ ਪ੍ਰਮੇਸਰ ਨਾਲ ਜੋੜਨ ਵਿਚ ਸਹਾਇ ਹੁੰਦੈ।

(4) ਲੰਗਰ ਵਰਤਾਉਣ ਤੋਂ ਪਹਿਲਾਂ ਅਰਦਾਸਾ ਕਰਨ ਮਗਰੋਂ ਕੂਕਰਾਂ ਤੇ ਜਾਨਵਰਾਂ ਲਈ ਸੁੱਚਾ ਟੋਕਰਾ ਕੱਢਣ ਉਪਰੰਤ ਸੰਗਤ ਵਿਚ ਵਰਤਾਉਣਾ।

(5) ਸਭ ਨੂੰ ਇਕ ਪੰਗਤ ਵਿਚ ਬਿਠਾ ਕੇ ਵਰਤਾਉਣੇ। ਰੰਗ ਨਸਲ ਦਾ ਭੇਤ ਨਹੀਂ ਜਾਨਣਾ। ਗੁਰੂ ਕਾ ਲੰਗਰ ਸਭਨਾਂ ਲਈ ਹੈ। ਕਿਡਾ ਪਾਪੀ ਅਪਰਾਧੀ ਹੋਵੇ ਲੰਗਰ ਵਿਚ ਆਉਣ ਮਗਰੋਂ ਸਾਦਰ ਪ੍ਰਸ਼ਾਦਾ ਛਕਾਉਣਾ।

(6) ਛਕਾਉਣ ਮਗਰੋਂ ਚੂਲਾ ਤੇ ਹੱਥ ਸੁੱਚੇ ਕਰਵਾਉਣੇ।

(7) ਕੋਈ ਵਸਤ ਬਚਾ ਕੇ ਨਹੀਂ ਰਖਣੀ। ਵਧਦੇ ਪਦਾਰਥ ਜਾਨਵਰਾਂ ਜਾਂ ਪੰਛੀਆਂ ਨੂੰ ਪਾ ਦੇਣੇ। ਰਾਤੀ ਭਾਂਡੇ ਮਾਂਜ ਧੋ ਕੇ ਮੂਧੇ ਮਾਰ ਦੇਣੇ ਤੇ ਪ੍ਰਮੇਸਰ ਤੇ ਭਰੋਸਾ ਰਖਣਾ। ਜੋ ਅਜ ਦੇਂਦਾ ਹੈ ਉਹ ਕਲ ਵੀ ਦੇਵੇਗਾ।

(8) ਲੰਗਰ ਪਕਾਉਣ ਵਰਤਾਉਣ ਵਿਚ ਹਰ ਤਰ੍ਹਾਂ ਦੀ ਸੁੱਚ ਰੱਖਣੀ। ਭਾਂਡੇ ਸੁੱਕ ਮਾਂਜ ਕਰਨੇ। ਲੰਗਰ ਅਸਥਾਨ ਸਵੱਛ ਰਖਣੇ।

ਲੰਗਰ ਛਕਣ ਵਾਲੀ ਸੰਗਤ ਨੂੰ ਆਪ ਵਲੋਂ ਮਿਲੀਆਂ ਹਦਾਇਤਾਂ:—

(1) ਲੰਗਰ ਛੱਕਣ ਤੋਂ ਪਹਿਲਾਂ ਰਲ ਕੇ ਸ਼ਬਦ ਪੜ੍ਹਨੇ। ਛਕਣ ਲਗਿਆ ਨਾਮ ਹੀ ਚਿਤਵਨਾ, ਬਚਨ ਨਹੀਂ ਕਰਨੇ। ਭੋਜਨ ਰੁੱਖਾ ਨਹੀਂ ਛਕਣੈ। ਛੱਤੀ ਪਦਾਰਥਾਂ ਦੇ ਹੁੰਦਿਆਂ-ਸੁੰਦਿਆਂ ਬਗੈਰ ਨਾਮ ਦੇ ਭੋਜਨ ਰੁੱਖਾ ਹੁੰਦਾ ਜੇ।

(2) ਲੋੜ ਤੋਂ ਘੱਟ ਪਦਾਰਥ ਛੱਕਣਾ ਤਾਂ ਜੁ ਨਾਮ ਚਿੱਤ ਆਉਣ ਲਈ ਮਨ ਸੁਚੇਤ ਰਹਿ ਸਕੇ।

(3) ਜੂਠ ਬਿਲਕੁਲ ਨਹੀਂ ਛਡਨੀ।

(4) ਲੰਗਰ ਛੱਕ ਕੇ ਥਾਲਾ ਧੋ ਕੇ ਪੀਣਾ। ਜੋ ਐਸਾ ਕਰੇਗਾ ਉਸ ਨੂੰ ਅੰਨ-ਜਲ ਦੀ ਤੋਟ ਨਹੀਂ ਆਵੇਗੀ।

(5) ਭੋਜਨ ਛੱਕ ਕੇ ਪ੍ਰਮੇਸ਼ਰ ਦਾ ਸ਼ੁਕਰ ਕਰਨਾ, ਜੋ ਕ੍ਰਿਤਘਨ, ਅਕ੍ਰਿਤਘਨ ਸਭ ਨੂੰ ਦੇਂਦਾ ਹੈ ਅਤੇ ਕਿਸੇ ਦੇ ਔਗਣ ਨਹੀਂ ਚਿਤਾਰਦਾ।

ਅਤਿਅੰਤ ਸਾਦਗੀ ਵਿਚ ਕਈ ਵਾਰ ਆਪ ਨੇ ਇਹ ਵੀ ਬਚਨ ਕਰਨਾ "ਸਾਨੂੰ ਬਹੁਤ ਭਾਂਡਿਆਂ ਦੀ ਲੋੜ ਨਹੀਂ। ਪ੍ਰਮੇਸ਼ਰ ਨੇ ਹੱਥ ਬਣਾਏ ਹਨ। ਸਿੱਧੇ ਕਰੀਏ ਤਾਂ ਥਾਲਾ ਬਣ ਜਾਂਦਾ ਹੈ। ਜੇ ਬੁੱਕ ਬਣਾਈਏ ਤਾਂ ਕੌਲ ਜਾਂ ਗਲਾਸ ਬਣ ਜਾਂਦਾ ਹੈ......ਪ੍ਰਮੇਸ਼ਰ ਦੀਆਂ ਰਹਿਮਤਾਂ ਨੂੰ ਜੀਅ ਨਹੀਂ ਜਾਣ ਸਕਦਾ।"

# ਸਤਵਾਂ ਕਾਂਡ

## ਨਾਮਧਾਰੀ ਪੰਥ ਨਾਲ ਭਿੰਨ-ਭੇਤ

ਨਾਮਧਾਰੀ ਪੰਥ ਕੋਈ ਨਵਾਂ ਪੰਥ ਨਹੀਂ ਅਤੇ ਨਾਮਧਾਰੀ ਪੰਥ ਵਿਚੋਂ ਹੋਣ ਸਦਕਾ ਆਪ ਨਾਮਧਾਰੀਆਂ ਦਾ ਬਹੁਤ ਮਾਣ ਕਰਦੇ ਸਨ। ਭਾਵੇਂ 'ਭੈਣੀ ਸਾਹਿਬ' ਆਪ ਨੂੰ ਆਦਰ ਭਾਅ ਮਿਲਦਾ ਸੀ ਜਾਂ ਨਹੀਂ ਪਰੰਤੂ ਬਾਰ੍ਹਵੇਂ ਜਾਮੇ ਦਾ ਅਸਥਾਨ ਹੋਣ ਕਰਕੇ ਆਪ ਅਕਸਰ ਭੈਣੀ ਸਾਹਿਬ ਜਾਂਦੇ ਰਹਿੰਦੇ ਸਨ। 'ਭੈਣੀ ਸਾਹਿਬ' ਵੀ ਰਹਿਤ ਰੱਖ ਕੇ ਨਾਮ ਜਪਣ ਦੀ ਸੁਮਤਿ ਮਿਲਦੀ ਹੈ ਤੇ ਆਪ ਜੀ ਦਾ ਵੀ ਇਹੋ ਉਪਦੇਸ਼ ਸੀ। ਆਪਸ ਵਿਚ ਕੁੱਝ ਫ਼ਰਕ ਰਹਿਤ ਕਰਕੇ ਪੈ ਗਿਆ ਤੇ ਕੁਝ ਕੌਤਕ ਐਸੇ ਵਰਤ ਗਏ ਜੋ ਨਾਮਧਾਰੀਆਂ ਨੂੰ ਚੰਗੇ ਨਾ ਲਗੇ। ਨਤੀਜੇ ਵਜੋਂ ਦੋਹਾਂ ਮਿਸ਼ਨਾਂ ਵਿਚ ਕੁੱਝ ਪਾੜ ਪੈ ਗਿਆ।

ਹਜ਼ੂਰ ਖ਼ੁਦ ਸੰਗੀਤ ਦੇ ਬੜੇ ਮਾਹਰ ਤੇ ਰਸੀਏ ਸਨ। ਕਿਲ੍ਹੇ ਡੇਰੇ ਵਿਚ ਅਕਸਰ ਦੀਵਾਨ ਕੀਰਤਣ ਦਾ ਸਮਾਂ ਬੱਝਾ ਰਹਿੰਦਾ ਸੀ। ਇਕ ਵਾਰੀ ਦਾ ਪ੍ਰਸੰਗ ਹੈ ਕਿ ਇਕ ਦਿਨ ਥੜੇ ਉੱਤੇ ਸ਼ਾਮੀ ਰਹਿਰਾਸ ਦੇ ਪਾਠ ਤੋਂ ਪਹਿਲਾਂ ਕਵਾਲ ਗਣੀ ਖਾਂ ਤੇ ਨਬੀ ਖ਼ਾਂ ਮਿਲਕੇ ਕਵਾਲੀਆਂ ਗਾ ਰਹੇ ਸਨ। ਤਾਨਪੁਰੇ ਤੇ ਸੰਗਤੀ ਸਰਦਾਰ ਖਾਨ ਹੁਰਾਂ ਦੀ ਸੀ। ਘੰਟੇ ਦੋ ਘੰਟੇ ਦੇ ਹਰਜੱਸ ਨੇ ਨਾਮਰਸ ਵਿਚ ਸਭ ਨੂੰ ਕੀਲ ਦਿੱਤਾ। ਕੜਾਹਿ ਪ੍ਰਸ਼ਾਦਿ ਪਹੁੰਚ ਗਿਆ ਪਰੰਤੂ ਕੋਈ ਸਰੀਰ ਵਰਤਾਉਣ ਲਈ ਨਾ ਹਿੱਲ ਸਕਿਆ। ਆਪ ਜੀ ਕੋਲ ਬੇਨਤੀ ਹੋਈ—"ਗਰੀਬ ਨਿਵਾਜ ਕਿਸੇ ਸਰੀਰ ਨੂੰ ਪ੍ਰਸ਼ਾਦਿ ਵਰਤਾਉਣ ਲਈ ਹੁਕਮ ਕੀਤਾ ਜਾਵੇ। ਆਪਣੇ ਆਪ ਕੋਈ ਤਿਆਰ ਨਹੀਂ...।"

ਆਪ ਬੜੇ ਰੰਗ ਵਿਚ ਸਨ। ਕੁੱਝ ਦੇਰ ਸੋਚਣ ਮਗਰੋਂ ਫਰਮਾਇਆ-"ਡੇਰੇ ਦੇ ਝਾੜੂ ਬਰਦਾਰ ਮੂਲ ਸਿੰਘ ਨੂੰ ਸਦੋ। ਰਹਿਤ ਦੱਸ ਕੇ ਅਸ਼ਨਾਨ ਕਰਾਕੇ ਨਵੇਂ ਬਸਤ੍ਰ ਪਵਾ ਕੇ ਭਜਨ ਦਿਓ ਤੇ ਇਹ ਸਾਰੀ ਜੁਗਤ ਹੋ ਜਾਣ ਮਗਰੋਂ ਸਾਡੇ ਕੋਲ ਲਿਆਓ। ਉਚਰਾਂ ਨੂੰ ਅਸੀਂ ਇਕ ਸ਼ਬਦ ਹੋਰ ਕਰ ਲੈਂਦੇ ਹਾਂ।"

ਅਧੇ ਕੁ ਘੰਟੇ ਮਗਰੋਂ ਆਪ ਦੇ ਹੁਕਮ ਮੁਤਾਬਕ ਮੂਲ ਸਿੰਘ ਹੁਰਾਂ ਨੂੰ ਸਿੱਖ ਸਜਾ ਕੇ ਸੇਵਾਦਾਰ ਆਪ ਕੋਲ ਲੈ ਆਏ। ਨਮਸਕਾਰ ਕਰਕੇ ਮੂਲ ਸਿੰਘ ਜੀ ਸੰਗਤ ਵਿਚ ਬੈਠ ਗਏ। ਸ਼ਬਦ ਭੋਗ ਉਪਰੰਤ ਆਪ ਨੇ ਮੂਲ ਸਿੰਘ ਹੁਰਾਂ ਨੂੰ ਸੱਦ ਕੇ ਬੜੇ ਪਿਆਰ ਨਾਲ ਹੁਕਮ ਕੀਤਾ-"ਮੂਲ ਸਿੰਘ ਜੀ ਤੁਸੀਂ ਕੜਾਹਿ ਪ੍ਰਸ਼ਾਦਿ ਦੀ ਸੇਵਾ ਕਰੋ।"

'ਸਤਿ ਬਚਨ' ਆਖ ਕੇ ਉਨ੍ਹਾਂ ਪ੍ਰਸ਼ਾਦਿ ਦੀ ਸੇਵਾ ਅਰੰਭੀ। ਸਭ ਤੋਂ ਪਹਿਲਾ ਵਰਤਾਰਾ ਆਪਜੀ ਨੂੰ ਮਿਲਿਆ ਜੋ ਆਪ ਨੇ ਬਗੈਰ ਕਿਸੇ ਢਿੱਲ-ਮੱਠ ਤੇ ਘ੍ਰਿਣਾ ਤੋਂ ਪੂਰੇ ਅਦਬ ਨਾਲ ਛੱਕ ਲਿਆ। ਪਰੰਤੂ ਬੈਠੀ ਹੋਈ ਸੰਗਤ ਵਿਚਲੇ ਕਈ ਸਾਧ ਮੂਲ ਸਿੰਘ ਹੁਰਾਂ ਦਾ ਚੌਥੇ ਪੌੜੇ ਦਾ ਹੋਣਾ ਭੁਲਾ ਨਾ ਸਕੇ। ਕਈਆਂ ਪ੍ਰਸ਼ਾਦਿ ਅੰਗੀਕਾਰ ਕਰ ਲਿਆ ਪਰੰਤੂ ਛਕਣ ਦੀ ਬਜਾਇ ਗੜਵੇ ਵਿਚ ਪਾ ਲਿਆ। ਪ੍ਰਸ਼ਾਦਿ ਨੂੰ ਮੋੜਨਾ ਬੇਅਦਬੀ ਹੈ ਤੇ ਛਕਣ ਨਾਲ ਸੋਧ ਨਹੀਂ ਰਹਿੰਦੀ, ਕੁੱਝ ਇਹ ਵਿਚਾਰ ਕੇ ਪ੍ਰਸ਼ਾਦਿ ਮਿਲਣ ਤੋਂ ਪਹਿਲਾਂ ਹੀ ਸੰਗਤ ਵਿਚੋਂ ਉੱਠ ਕੇ ਚਲੇ ਗਏ। ਸਾਰੀ ਸੰਗਤ ਵਿਚ ਪਰਸ਼ਾਦ ਵਰਤ ਜਾਣ ਮਗਰੋਂ ਆਪ ਜੀ ਫ਼ਰਮਾਉਣ ਲਗੇ-''ਸਿੱਖਾਂ ਦੀ ਜਾਤ ਇਕੋ ਹੁੰਦੀ ਏ। ਜੋ ਸਰੀਰ ਰਹਿਤ ਰਖ ਲਵੇ ਉਹ ਅਸਿੱਖ ਨਹੀਂ ਰਹਿੰਦਾ। ਰਹਿਤ ਧਾਰਣ ਕਰਨ ਮਗਰੋਂ ਚੌਥੇ ਪੌੜੇ ਵਾਲੇ ਸਰੀਰਾਂ ਨੂੰ ਸੰਗਤ ਵਿਚ ਆਉਣ ਦਾ ਅਧਿਕਾਰ ਹੈ।''

ਇਥੇ ਹੀ ਬਸ ਨਾ ਹੋਈ। ਆਪ ਜੀ ਨੇ ਬਾਬਾ ਸਾਉਣ ਸਿੰਘ ਜੀ* ਨੂੰ ਰਹਿਤ ਦੱਸਣ ਉਪਰੰਤ ਸਿੱਖ ਸਜ਼ਾ ਕੇ ਕਥਾ ਕਰਨ ਦੀ ਸੇਵਾ ਬਖਸ਼ੀ। ਇਸ ਤੋਂ ਪਹਿਲਾਂ ਲੰਗਰ ਵਿਚ ਬੈਠਕੇ ਚੌਥੇ ਪੌੜੇ ਵਾਲੇ ਪਰਸ਼ਾਦਾ ਨਹੀਂ ਛੱਕ ਸਕਦੇ ਸਨ। ਆਪ ਜੀ ਨੇ ਹੁਕਮ ਕਰਕੇ ਇਸ ਨਿਯਮ ਦਾ ਵੀ ਖੰਡਨ ਕੀਤਾ ਅਤੇ ਸਭਨਾਂ ਨੂੰ ਬਰਾਬਰੀ ਦਾ ਦਰਜਾ ਦੇਂਦਿਆਂ ਹੋਇਆਂ ਗੁਰੂ ਘਰ ਵਿਚ ਮੁਢੋਂ ਚਲੀ ਆ ਰਹੀ 'ਏਕਸ ਕੇ ਸਭ ਬੰਦੇ' ਦੀ ਪ੍ਰਥਾ ਨੂੰ ਪੁਨਰਜੀਵਤ ਕੀਤਾ। ਫ਼ਰਮਇਆ-''ਅਸੀਂ ਹੋਏ ਜੀਅ. .ਭੁਲਣ ਹਾਰ...ਸੋਝੀ ਕੌਣ ਦੇਵੇ ? ਸੰਤਾਂ ਦੀ ਮਹਿਮਾ ਨਾਲ ਭਰਪੂਰ ਗੁਰਬਾਣੀ ਸਿਖ ਨੂੰ ਵੈਰ ਵਿਰੋਧ ਤੇ ਜਾਤਿ-ਪਾਤਿ ਵਲੋਂ ਮੋੜਦੀ ਹੈ :—

''ਜਾਤਿ ਕਾ ਗਰਬੁ ਨਾ ਕਰਿਅਹੁ ਕੋਈ।
ਬ੍ਰਹਮ ਬਿੰਦੇ ਸੋ ਬ੍ਰਾਹਮਣ ਹੋਈ ॥੧॥''

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥
ਇਸ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ਰਹਾਉ॥''

''...ਮਾਟੀ ਏਕ ਸਗਲ ਸੰਸਾਰਾ ॥ ਬਹੁ ਬਿਧਿ ਭਾਂਡੇ ਘੜੈ ਕੁਮਾਰਾ ॥3॥''

''...ਵਡੇ ਉਹ ਜੋ ਨਾਮ ਜਪੇ। ਜਿਸਦੀ ਸੁਰਤਿ ਪ੍ਰਮੇਸਰ ਨਾਲ ਜੁੜੀ ਰਹੇ। ਉੱਚੀ ਥਾਂ ਪ੍ਰੀਤ ਵਾਲਿਆਂ ਦੀ ਹੈ ਤੇ ਉਹ ਹੀ ਪ੍ਰਮੇਸਰ ਨੂੰ ਪਿਆਰੇ ਲਗਦੇ ਹਨ। ਜੋ ਨਾਮ ਨਹੀਂ ਜਪਦੇ ਉੱਚੀ ਕੁਲ ਵਿਚ ਜਨਮ ਲੈ ਕੇ ਵੀ ਉਹ ਵਿਸ਼ਟਾ ਦੇ ਕੀੜੇ ਹਨ:—

''...ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥
ਬਿਨ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥''

'ਭੈਣੀ ਸਾਹਿਬ' ਰਿਪੋਰਟ ਪਹੁੰਚੀ ਕਿ ਕਿਲ੍ਹੇ ਵਾਲਿਆਂ ਚੌਥੇ ਪੌੜੇ ਦੇ

---

* ਹਜ਼ੂਰ ਦੇ ਦਰਬਾਰੀ ਰਾਗੀ ਕਰਮ ਸਿੰਘ, ਸਵਰਨ ਸਿੰਘ ਜੀ ਦੇ ਪਿਤਾ।

ਸਰੀਰ ਸਿੱਖ ਸਜਾ ਕੇ ਸੰਗਤ ਵਿਚ ਰਲਾ ਲਏ ਹਨ ਤਾਂ ਆਪਜੀ ਦੀ ਬੜੀ ਅਲੋਚਨਾ ਹੋਈ। ਗੱਦੀ ਉੱਪਰ ਉਸ ਵੇਲੇ ਮਹਾਰਾਜ ਪ੍ਰਤਾਪ ਸਿੰਘ ਜੀ ਸਨ। ਉਹਨਾਂ ਵੀ ਇਸ ਕਰਮ ਨੂੰ ਸ਼ਲਾਘਾ ਯੋਗ ਨਾ ਚਿਤਵਿਆ ਅਤੇ ਆਪਣੀ ਸੰਗਤ ਵਿਚ ਹੁਕਮ ਕਰ ਦਿੱਤਾ ਕਿ 'ਕਿਲ੍ਹੇ ਵਾਲਿਆਂ' ਦਾ ਉਨ੍ਹਾਂ ਦੀ ਸੰਗਤ ਸਮੇਤ ਬਾਈਕਾਟ ਕਰ ਦਿੱਤਾ ਜਾਵੇ।

ਪਰੰਤੂ ਆਪ ਨੂੰ ਦੁਨੀਆਂ ਦੇ ਤਖ਼ਤੋ-ਤਾਜ ਦਾ ਕੋਈ ਲਾਲਚ ਨਹੀਂ ਸੀ। ਇਸ ਬਾਈਕਾਟ ਦਾ ਕਿਸੇ ਤਰ੍ਹਾਂ ਦਾ ਕੋਈ ਪ੍ਰਭਾਵ ਆਪ ਉਤੇ ਨਾ ਪਿਆ। ਬੇਸ਼ਕ ਮਹਾਰਾਜ ਪ੍ਰਤਾਪ ਸਿੰਘ ਹੁਰਾਂ ਬਾਈਕਾਟ ਦਾ ਹੁਕਮ ਕਰ ਦਿੱਤਾ ਪਰੰਤੂ ਉਹਨਾਂ ਨੂੰ ਆਪ ਦੀ ਬੰਦਗੀ ਦੀ ਵੀ ਖਬਰ ਸੀ। ਕੁੱਝ ਸਮਾਂ ਲੰਘ ਜਾਣ ਮਗਰੋਂ ਭੈਣੀ ਸਾਹਿਬ ਇਹ ਫੈਸਲਾ ਹੋਇਆ ਕਿ 'ਕਿਲ੍ਹੇ ਵਾਲਿਆਂ' ਨੂੰ ਅਮ੍ਰਿਤ ਛਕਾ ਕੇ ਮੁੜ ਸੰਗਤ ਵਿਚ ਰਲਾ ਲਿਆ ਜਾਵੇ। ਇਸ ਮੰਤਵ ਲਈ ਭੈਣੀ ਸਾਹਿਬੋਂ ਆਏ ਸਰੀਰਾਂ ਨੇ ਕਿਲ੍ਹੇ ਪਹੁੰਚ ਕੇ ਮਹਾਰਾਜ ਪ੍ਰਤਾਪ ਸਿੰਘ ਹੁਰਾਂ ਦਾ ਸੰਗਤ ਨੂੰ ਹੁਕਮ ਸੁਣਾਇਆ-"ਜੇਕਰ ਆਪ ਸਾਡੇ ਤਿਆਰ ਕੀਤੇ ਅਮ੍ਰਿਤ ਨੂੰ ਛੱਕ ਲਵੋ ਤਾਂ ਅਸੀਂ ਆਪ ਨੂੰ ਫੇਰ ਆਪਣੇ ਨਾਲ ਰਲਾ ਲਵਾਂਗੇ।"

ਕਿਲ੍ਹੇ ਦੀ ਸੰਗਤ ਵਿਚੋਂ ਕਿਸੇ ਸਰੀਰ ਨੇ ਕੋਈ ਉਜ਼ਰ ਨਾ ਕੀਤਾ। ਭੈਣੀ ਸਾਹਿਬ ਵਾਲਿਆਂ ਅਮ੍ਰਿਤ ਤਿਆਰ ਕੀਤਾ ਗੜਵੇ ਵਿਚ ਪਾਇਆ ਅਰ ਸੰਗਤ ਨੂੰ ਛਕਣ ਲਈ ਬੇਨਤੀ ਕੀਤੀ ਪਰ ਕੋਈ ਭੀ ਸਰੀਰ ਅਮ੍ਰਿਤ ਛਕਣ ਲਈ ਤਿਆਰ ਨਾ ਹੋਇਆ। ਕੋਈ ਪੇਸ਼ ਨਾ ਜਾਂਦੀ ਵੇਖ ਭੈਣੀ ਸਾਹਿਬ ਵਾਲੇ ਸਰੀਰਾਂ ਆਪ ਜੀ ਕੋਲ ਜਾ ਕੇ ਬੇਨਤੀ ਕੀਤੀ -"ਸਾਨੂੰ ਸਤਿਗੁਰਾਂ ਨੇ ਘੱਲਿਆ ਹੈ ਅਮ੍ਰਿਤ ਛਕਾਉਣ ਲਈ। ਅਸੀਂ ਤਿਆਰ ਕੀਤਾ ਹੈ। ਪਰ ਕੋਈ ਸਰੀਰ ਛਕਦਾ ਨਹੀਂ। ਹੁਣ ਜਿਸ ਤਰ੍ਹਾਂ ਆਪਦਾ ਹੁਕਮ ਹੋਵੇ-ਅਸੀਂ ਕਰੀਐ।..."

ਆਪ ਆਪਣੇ ਘਰ ਚੁਬਾਰੇ ਦੇ ਬਾਹਰ ਮੰਜੇ ਉਪਰ ਬੈਠੇ ਸਨ। ਬਚਨ ਸੁਣ ਕੇ ਮਸਤ ਰੰਗ ਵਿਚ ਕਹਿਣ ਲਗੇ-"ਅਮ੍ਰਿਤ ਤੇ ਸਾਨੂੰ ਕੋਈ ਚੂਹੜਾ ਛਕਾਵੇ ਅਸੀਂ ਤਾਂ ਵੀ ਛੱਕ ਲਈਐ। ਤੁਸੀਂ ਸਾਰਾ ਅਮ੍ਰਿਤ ਗਲਾਸ ਵਿਚ ਪਾ ਕੇ ਸਾਨੂੰ ਹੀ ਛਕਾ ਦਿਓ।"

ਆਪ ਜੀ ਦੇ ਛੱਕਣ ਮਗਰੋਂ ਅਮ੍ਰਿਤ ਸੰਗਤ ਵਿਚ ਭੀ ਛੱਕ ਲਿਆ ਗਿਆ। ਸਿੱਖ ਆਪਣੀ ਕਾਰਵਾਈ ਪੂਰੀ ਕਰਕੇ ਭੈਣੀ ਸਾਹਿਬ ਚਲੇ ਗਏ ਪਰੰਤੂ ਆਪ ਜੀ ਦੀ ਵਿਰੋਧਤਾ ਖਤਮ ਨਾ ਹੋਈ। ਜ਼ਾਤਿ ਪਾਤਿ ਦੀ ਗਲ ਛੱਡਕੇ ਭੈਣੀ ਸਾਹਬ ਵਾਲਿਆਂ ਅਰਦਾਸੇ ਦਾ ਰੌਲਾ ਪਾ ਦਿੱਤਾ। ਕਿਲ੍ਹੇ ਅਰਦਾਸੇ ਦਾ ਹੁਕਮ ਦਸ ਪਾਤਸ਼ਾਹੀ ਤਕ ਸੀ ਪਰੰਤੂ ਭੈਣੀ ਸਾਹਿਬ ਬਾਰ੍ਹਾਂ ਪਾਤਸ਼ਾਹੀਆਂ ਦਾ ਹੁੰਦਾ ਸੀ।

ਹਰਭਜਨ ਸਿੰਘ ਜੀ (ਰੋਪੜ ਵਾਲੇ) ਇਕ ਦਿਨ ਕਿਲ੍ਹੇ ਹਜ਼ੂਰ ਦਾ ਦਰਸ਼ਨ ਕਰਨ ਪਹੁੰਚੇ। ਕਮਰੇ ਵਿਚ ਮੰਜੇ ਉੱਤੇ ਆਪ ਅਡੋਲ ਬੈਠੇ ਸਨ। ਉਹ ਮੱਥਾ ਟੇਕ ਕੇ ਬਹਿ ਗਏ। ਕੁੱਝ ਦੇਰ ਮਗਰੋਂ ਆਪ ਨੇ ਅਚਾਨਕ ਮੰਜੇ ਤੋਂ ਚਰਣ ਹੇਠਾਂ ਰਖਿਆ ਤੇ ਫੇਰ ਉੱਪਰ ਰਖਦਿਆਂ ਹੋਇਆਂ ਹਰਭਜਨ ਸਿੰਘ ਹੁਰਾਂ ਨੂੰ ਕਹਿਣ ਲਗੇ-"ਮਹਾਰਾਜ ਭੈਣੀ ਸਾਹਿਬ

ਵਾਲੇ ਆ ਰਹੇ ਹਨ। ਅਸੀਂ ਅਗਵਾਨੀ ਲਈ ਚਲੇ ਸਾਂ ਪਰ ਸਾਨੂੰ ਹੁਕਮ ਨਹੀਂ ਲਗਿਆ। ਤੁਸੀਂ ਜਾ ਕੇ ਅਦਬ ਨਾਲ ਉਨ੍ਹਾਂ ਨੂੰ ਅੰਦਰ ਲੈ ਆਓ।"

ਜਿਸ ਵੇਲੇ ਹਰਭਜਨ ਸਿੰਘ ਹੁਰੀਂ ਭੈਣੀ ਸਾਹਿਬ ਵਾਲੇ ਮਹਾਰਾਜ ਪ੍ਰਤਾਪ ਸਿੰਘ ਹੁਰਾਂ ਨੂੰ ਅੰਦਰ ਲੈ ਕੇ ਆਏ ਤਾਂ ਨਮਸਕਾਰ ਮਗਰੋਂ ਆਪ ਕਹਿਣ ਲਗੇ-"ਸਾਨੂੰ ਪਤਾ ਸੀ ਕਿ ਆਪ ਆ ਰਹੇ ਹੋ ਪਰੰਤੂ ਹੁਕਮ ਨਹੀਂ ਲਗਿਆ ਕਿ ਆਪ ਨੂੰ ਲੈਣ ਜਾਈਏ ਤੇ ਹੁਕਮ ਅਸਾਂ ਇਕੋ ਦਾ ਮੰਨਣੈ। ਬੜੀ ਕਿਰਪਾ ਕੀਤੀ ਜੋ ਦਰਸ਼ਨ ਦਿੱਤੇ। ਸੇਵਾ ਦਸੋ...?"

ਉਹ ਕਹਿਣ ਲਗੇ-"ਤੁਹਾਡੀ ਸੰਗਤ ਵਿਚ ਅਰਦਾਸਾਂ ਦਸ ਪਾਤਸ਼ਾਹੀਆਂ ਦਾ ਕਿਉਂ ਤੇ ਬਾਰ੍ਹਾਂ ਦਾ ਕਿਉਂ ਨਹੀਂ ਹੁੰਦਾ...?"

ਆਪ ਨੇ ਜਵਾਬ ਦਿੱਤਾ-"ਸਾਨੂੰ ਕੁੱਝ ਪਤਾ ਨਹੀਂ। ਹੁਕਮ ਹੀ ਇਸ ਤਰ੍ਹਾਂ ਦਾ ਲਗਦਾ ਹੈ। ਅਰਦਾਸੇ ਵੇਲੇ ਤੁਸੀਂ ਸਾਨੂੰ ਪਹਿਲੀ ਪਾਤਸ਼ਾਹੀ ਦਾ ਦਰਸ਼ਨ ਹੀ ਕਰਵਾ ਦਿਓ ਤੇ ਫੇਰ ਜਿੰਨੀਆਂ ਪਾਤਸ਼ਾਹੀਆਂ ਦਾ ਚਾਹੋ ਅਰਦਾਸਾਂ ਕਰਵਾ ਲਓ...ਕੋਈ ਗਲ ਨ ਬਾਤ...ਏਵੇਂ ਗ੍ਰੰਥਮਾਰ ਨਾ ਕਰੋ।"

ਮਹਾਰਾਜ ਪ੍ਰਤਾਪ ਸਿੰਘ ਹੁਰਾਂ ਫੇਰ ਕਿਹਾ—ਤੁਸੀਂ ਨਲਕੇ ਦਾ ਪਾਣੀ ਤੇ ਚਾ ਵੀ ਪੀਂਦੇ ਹੋ...?"

ਆਪ ਨੇ ਉੱਤਰ ਦਿੱਤਾ--ਜਦੋਂ ਗਊ ਗ਼ਰੀਬ ਤੋਂ ਛੁਰੀ ਹੱਟ ਜਾਏਗੀ ਤਾਂ ਨਲਕੇ ਦਾ ਪਾਣੀ ਤੇ ਚਾਹ ਆਪੇ ਛੁੱਟ ਜਾਏਗੀ।"

ਇਕ ਦਿਨ ਮਹਾਰਾਜ ਪ੍ਰਤਾਪ ਸਿੰਘ ਹੁਰਾਂ ਦੋ ਗੁਰਮਖ ਸਰੀਰਾਂ* ਨੂੰ ਹੁਕਮ ਕੀਤਾ--"ਤੁਸੀਂ ਕਿਲ੍ਹੇ ਜਾ ਕੇ ਸੰਤਾਂ ਨੂੰ ਸਾਡੀ ਵਲੋਂ ਬੇਨਤੀ ਕਰੋ ਕਿ ਉਹ ਸਾਡੇ ਅਰਦਾਸੇ ਦੀ ਮੰਜ਼ੂਰੀ ਦੇਣ।"

'ਸਤਿਬਚਨ' ਕਹਿਕੇ ਦੋਵੇਂ ਸਰੀਰ ਕਿਲ੍ਹੇ ਪਹੁੰਚੇ। ਹਜ਼ੂਰ ਨੂੰ ਉਨ੍ਹਾਂ ਦੇ ਆਗਮਨ ਦਾ ਪਤਾ ਲਗਿਆ ਤਾਂ ਆਪ ਨੇ ਉਨ੍ਹਾਂ ਦੀ ਸੇਵਾ ਵਿਚ ਬਾਬਾ ਗਹਿਣਾ ਸਿੰਘ ਜੀ ਨੂੰ ਲਗਾ ਦਿੱਤਾ। ਗਹਿਣਾ ਸਿੰਘ ਹੁਰੀਂ ਸਾਰਾ ਦਿਨ ਉਹਨਾਂ ਦੀ ਮੁੱਠੀ-ਚਾਪੀ ਕਰਨ, ਕਦੇ ਪ੍ਰਸ਼ਾਦਾ ਤੇ ਕਦੇਸ਼ਰਦਾਈ ਛਕਾਉਣ। ਹੋਰ ਵੀ ਹਰ ਤਰ੍ਹਾਂ ਦੀ ਜੁਗਤ ਦਾ ਧਿਆਨ ਰਖਣ। ਰਾਤ ਪਈ ਗ਼ਰੀਬ ਨਿਵਾਜ ਮਸਤਾਨੇ ਹੋ ਗਏ। ਰੰਗ ਵਿਚ ਆਪ ਦੇ ਮੁਖਾਰ ਬਿੰਦ ਵਿਚੋਂ ਬੋਲੇ ਨਿਕਲਣ ਲਗੇ—...ਮੈਂ ਗੁਰੂ ਨਾਨਕ...ਮੈਂ ਗੋਬਿੰਦ ਸਿੰਘ...ਮੈਂ ਗੁਰੂ ਅਰਜਨ...ਮੈਂ ਈਸਾ...ਮੈਂ ਰਾਮ ਚੰਦ੍ਰ......ਸਾਰੀ ਰਾਤ ਅਗੰਮੀ ਬੋਲੇ ਨਿਕਲਦੇ ਰਹੇ। ਥੋੜੀ ਵਿੱਥ ਤੇ ਬਿਰਾਜੇ ਭੈਣੀ ਸਾਹਿਬ ਵਾਲੇ ਸਰੀਰ ਉੱਠ ਕੇ ਬੈਠ ਗਏ। ਆਪ ਦਾ ਐਸਾ ਮਸਤਾਨਾ ਰੰਗ ਵੇਖ ਕੇ ਉਹਨਾਂ ਦੇ ਹਿਰਦੇ ਠਠੰਬਰ ਗਏ। ਦਿਨ ਚੜ੍ਹੇ ਉਹਨਾਂ

* ਲਛਮਣ ਸਿੰਘ ਜੀ ਨਾਮਧਾਰੀ ਦਰਬਾਰ ਦੇ ਪ੍ਰਧਾਨ ਅਤੇ ਗੁਰਬਖਸ਼ ਸਿੰਘ ਜੀ ਅੰਮ੍ਰਿਤਸਰ ਵਾਲੇ।

ਦੀ ਫੇਰ ਬੜੀ ਸੇਵਾ ਹੋਣ ਲਗੀ। ਸਾਰਾ ਦਿਨ ਉਹਨਾਂ ਨੂੰ ਅਰਜ ਕਰਨ ਦਾ ਮੌਕਾ ਨਾ ਮਿਲਿਆ। 'ਸਵੇਰੇ ਅਰਜ਼ ਕਰਾਂਗੇ'...ਇਹ ਕਹਿੰਦਿਆਂ ਕਹਿੰਦਿਆਂ ਪੈਂਤੀ ਦਿਨ ਲੰਘ ਗਏ। ਕੁਦਰਤ ਐਸੀ ਕਿ ਉਹਨਾਂ ਦਾ ਆਪ ਨਾਲ ਬਚਨ ਨਾ ਹੋ ਸਕਿਆ। ਅਖੀਰ ਉਨ੍ਹਾਂ ਦਾ ਪਿਛਾਂਹ ਜਾਣ ਦਾ ਧਿਆਨ ਬਣ ਗਿਆ। ਆਪ ਜੀ ਕੋਲੋਂ ਆਗਿਆ ਲੈਣ ਲਈ ਉਹ ਸਰੀਰ ਪਹੁੰਚੇ ਤਾਂ ਆਪ ਕਹਿਣ ਲਗੇ--"ਸਾਡਾ ਚਿੱਤ ਨਹੀਂ ਕਰਦਾ ਤੁਸੀਂ ਜਾਓ।"

ਭੈਣੀ ਸਾਹਿਬ ਪਹੁੰਚ ਕੇ ਜਿਸ ਵੇਲੇ ਉਨ੍ਹਾਂ ਦਾ ਮਹਾਰਾਜ ਪ੍ਰਤਾਪ ਸਿੰਘ ਹੁਰਾਂ ਨਾਲ ਮੇਲ ਹੋਇਆ ਤਾਂ ਉਨ੍ਹਾਂ ਪੁਛਿਆ--"ਸਾਡਾ ਕੰਮ ਕਰ ਆਏ ਹੋ...?"

ਸਿਖਾਂ ਜਵਾਬ ਦਿੱਤਾ—"ਅਸੀਂ ਆਪਣਾ ਕੰਮ ਕਰ ਆਏ ਹਾਂ।"

ਮ: ਪ੍ਰਤਾਪ ਸਿੰਘ ਹੁਰੀਂ ਹੈਰਾਨੀ ਨਾਲ ਪੁੱਛਣ ਲਗੇ--"ਤੁਹਾਡਾ ਕਿਹੜਾ ਕੰਮ ਸੀ...?"

ਉਹ ਕਹਿਣ ਲਗੇ—"ਆਪ ਨੇ ਕਿਰਪਾ ਕਰਕੇ ਸਾਨੂੰ ਸਚਖੰਡ ਭੇਜਿਆ ਸੀ। ਅਸੀਂ ਆਪਣੀ ਯਾਤਰਾ ਸਫਲ ਕਰ ਆਏ ਹਾਂ।"

ਭੈਣੀ ਸਾਹਿਬ ਦੇ ਇਕ ਸਾਧ ਸ਼ੇਰ ਸਿੰਘ ਜੋ ਕਿਲ੍ਹੇ ਵਾਲਿਆਂ ਦੇ ਸੇਵਕ ਬਣ ਗਏ ਅਤੇ ਉਹਨਾਂ ਵੀ ਅਰਦਾਸਾ ਬਾਰਾਂ ਦੀ ਬਜਾਇ ਦਸਾਂ ਦਾ ਹੀ ਕਰਨਾ ਅਰੰਭ ਕਰ ਦਿੱਤਾ। ਮ: ਪ੍ਰਤਾਪ ਸਿੰਘ ਹੁਰਾਂ ਨੂੰ ਪਤਾ ਲਗਿਆ। ਉਹਨਾਂ ਪਿੰਡ ਪਹੁੰਚ ਕੇ ਸ਼ੇਰ ਸਿੰਘ ਹੁਰਾਂ ਨੂੰ ਮੰਜੇ ਸਮੇਤ ਚੁਕਵਾ ਕੇ ਦਰਖਤ ਨਾਲ ਬਣਵਾ ਦਿੱਤਾ ਤੇ ਡਾਂਗਾ ਨਾਲ ਕੁਟਵਾਦਿਆ। ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਨੂੰ ਇਸ ਗਲ ਦਾ ਪਤਾ ਲਗਿਆ ਤਾਂ ਉਹਨਾਂ ਆਪਣੇ ਆਦਮੀ ਦੇ ਹੱਥ ਸੁਨੇਹਾ ਘੱਲਿਆ—"ਮੈਂ ਚਾਲੀ ਲੱਖ ਖ਼ਾਲਸੇ ਵਲੋਂ ਤੇਰੇ ਕੋਲ ਆਇਆ ਹਾਂ। ਸਾਨੂੰ ਰਿਪੋਰਟ ਮਿਲੀ ਹੈ ਕਿ ਤੈਨੂੰ ਦਸਾਂ ਪਾਤਸ਼ਾਹੀਆਂ ਦੇ ਅਰਦਾਸੇ ਕਰਕੇ ਮਾਰ ਪਈ ਹੈ। ਅਸੀਂ ਇਸ ਗਲ ਦਾ ਬਦਲਾ ਲੈਣਾ ਚਾਹੁੰਦੇ ਹਾਂ। ਜੇ ਤੇਰੀ ਗਵਾਹੀ ਰਖੀਐ ਤਾਂ ਤੂੰ ਬਿਆਨ ਦੇਏਂਗਾਂ...?"

ਸ਼ੇਰ ਸਿੰਘ ਹੁਰਾਂ ਜਵਾਬ ਦਿੱਤਾ—"ਮੇਰੇ ਕਰਮਾਂ ਮੈਨੂੰ ਮਰਵਾਇਆ ਕਦੇ ਗੁਰੂ ਵੀ ਕਿਸੇ ਨੂੰ ਮਰਵਾਉਂਦਾ ਏ...?"

ਨਿਰਾਸ ਹੋਕੇ ਉਹ ਆਦਮੀ ਵਾਪਸ ਚਲਾ ਗਿਆ। ਦੋ ਤਿੰਨ ਦਿਨਾਂ ਮਗਰੋਂ ਮਹਾਰਾਜ ਪ੍ਰਤਾਪ ਸਿੰਘ ਜੀ ਸਵੇਰ ਦੇ ਵੇਲੇ ਗ਼ਰੀਬ ਨਿਵਾਜ ਦੇ ਚੁਬਾਰੇ ਪਹੁੰਚੇ। ਆਪ ਜੀ ਘਰ ਨਹੀਂ ਸਨ। ਬੇਬੇ ਹੁਰਾਂ ਨੂੰ ਵੇਖ ਕੇ ਮਹਾਰਾਜ ਹੁਰਾਂ ਪੁਛਿਆ--"ਸੁਨਾਓ ਰਾਜ਼ੀ ਹੋ...?

ਬੇਬੇ ਹੁਰਾਂ ਜਵਾਬ ਦਿੱਤਾ—"ਕਿਸੇ ਦੀ ਗਊ ਮਰ ਜਾਏ, ਜਿੰਨਾ ਕੁ ਉਹ ਰਾਜ਼ੀ ਹੁੰਦੈ, ਉਨੇ ਕੁ ਰਾਜ਼ੀ ਹਾਂ...।"

ਇਹ ਬਚਨ ਸੁਣਕੇ ਮਹਾਰਾਜ ਪ੍ਰਤਾਪ ਸਿੰਘ ਜੀ ਭਾਈ ਲੱਧਾ ਸਿੰਘ ਜੀ ਕੋਲ ਚਲੇ ਗਏ ਤੇ ਕਹਿਣ ਲਗੇ—'ਜਿਹੜਾ ਕਰਮ ਮੈਥੋਂ ਹੋਇਆ ਉਸਦਾ ਸਾਨੂੰ ਬੜਾ ਪਛਤਾਵਾ ਲਗਾ ਏ। ਕੋਈ ਐਸਾ ਬਚਨ ਕਰੋ ਜਿਸ ਨਾਲ ਮਨ ਨੂੰ ਧੀਰਜ ਹੋਵੇ।'

ਭਾਈ ਲੱਧਾ ਸਿੰਘ ਜੀ ਕਹਿਣ ਲਗੇ—"ਤੁਸੀਂ ਆਪਣੇ ਆਪ ਨੂੰ ਕਰਤਾ ਮੰਨਦੇ ਹੋ ਕਿ ਕੀਤਾ...?"

ਉਨ੍ਹਾਂ ਜਵਾਬ ਦਿੱਤਾ—"ਕੀਤਾ ਮੰਨਦੇ ਹਾਂ।"

ਭਾਈ ਹੁਰਾਂ ਕਿਹਾ—ਫੇਰ ਫਿਕਰ ਛੱਡ ਦੇ। ਕਰਾਉਣ ਵਾਲੇ ਨੇ ਜੋ ਕਰਵਾਇਆ ਉਹੀ ਹੋਇਆ ਹੈ। ਤੈਨੂੰ ਕੋਈ ਦੋਸ਼ ਨਹੀਂ।"

ਮਹਾਰਾਜ ਪ੍ਰਤਾਪ ਸਿੰਘ ਹੁਰਾਂ ਆਪਣੇ ਦਿਲ ਉੱਤੇ ਹੱਥ ਰਖਦਿਆਂ ਬਚਨ ਕੀਤਾ—"ਅੱਧੀ ਠੰਡ ਤਾਂ ਮੈਨੂੰ ਪੈ ਗਈ।"

ਭਾਈ ਜੀ ਬੋਲੇ—"ਬਾਕੀ ਅੱਧੀ ਠੰਡ ਲਈ ਜਾ ਕੇ ਉਸ ਸਾਧ ਦੀ ਸੇਵਾ ਕਰ।"

ਅਜੇ ਇਹ ਵਿਰੋਧਤਾ ਅੰਦਰੋਂ ਅੰਦਰੀ ਧੁਖ ਰਹੀ ਸੀ ਕਿ ਦੇਸ਼ ਦੀ ਵੰਡ ਹੋ ਗਈ। ਚੋਰਾਂ ਡਾਕੂਆਂ ਦਾ ਪਿੰਡ ਨੁਸ਼ਹਿਰਾ ਮਝਾ ਸਿੰਘ ਆਪਦਾ ਡੇਰਾ ਅਸਥਾਨ ਬਣਿਆ। ਮਹਾਰਾਜ ਪ੍ਰਤਾਪ ਸਿੰਘ ਜੀ* ਕਈ ਵਾਰ ਨੁਸ਼ਹਿਰੇ ਵੀ ਆਉਂਦੇ ਰਹੇ। ਲੌਭਨਾਂ ਵਾਲੇ ਸੰਤਾਂ ਨੂੰ, ਜੋ ਪਹਿਲਾਂ ਭੈਣੀ ਸਾਹਿਬ ਵਾਲਿਆਂ ਦੇ ਸੇਵਕ ਸਨ ਆਪਦੀ ਸੇਵਕੀ ਧਾਰਣ ਕਰਨ ਤੇ ਬਾਰਾਂ ਦੀ ਬਜਾਇ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਨ ਕਰਕੇ ਇਕ ਵੇਰਾ ਕੁੱਝ ਈਰਖਾਲੂ ਸਰੀਰ ਅਧਮੋਇਆ ਕਰਕੇ ਸੜਕ ਤੇ ਸੁੱਟ ਕੇ ਭੱਜ ਗਏ। ਪੁਰਾਣੀ ਬੈਠਕ ਵਿਚ ਆਪਨੂੰ ਇਸ ਗਲ ਦੀ ਖਬਰ ਹੋਈ। ਤੁਰਤ ਕੁੱਝ ਸਰੀਰ ਘੱਲ ਕੇ ਆਪਨੇ ਲੌਭਨਾ ਵਾਲਿਆਂ ਨੂੰ ਕੋਲ ਮੰਗਵਾਇਆ। ਆਪਣੇ ਹਥੀਂ ਉਹਨਾਂ ਦੇ ਜ਼ਖਮ ਸਾਫ਼ ਕਰਦਿਆਂ ਤੇ ਸੇਕ ਦੇਂਦਿਆਂ ਆਪ ਕੋਮਲ ਆਵਾਜ ਵਿਚ ਕਹਿਣ ਲਗੇ-"ਇਹ ਸਟਾਂ ਤੁਹਾਡੇ ਨਹੀਂ ਸਾਡੇ ਵਜੀਆਂ ਹਨ...।"

ਬੇਬੇ ਤੇਜ ਕੌਰ ਹੁਰਾਂ ਲੌਭਨਾਂ ਵਾਲਿਆਂ ਦੀ ਬੜੀ ਸੇਵਾ ਕੀਤੀ।

ਮਹਾਰਾਜ ਪ੍ਰਤਾਪ ਸਿੰਘ ਹੁਰਾਂ ਦੇ ਅਚਾਨਕ ਸਰੀਰ ਛੱਡ ਜਾਣ ਮਗਰੋਂ ਉਨ੍ਹਾਂ ਦੇ ਸਪੁਤਰ ਜਗਜੀਤ ਸਿੰਘ ਜੀ ਗੱਦੀ ਤੇ ਬੈਠਣ ਤੋਂ ਪਹਿਲਾਂ ਆਪ ਜੀ ਕੋਲ

---

* ਕਾਫ਼ੀ ਦਿਨਾਂ ਮਗਰੋਂ ਇਕ ਦਿਨ ਨੁਸ਼ਹਿਰਾ ਸਾਹਿਬ ਭਗਵਾਨ ਜੀ ਆਪ ਨੂੰ ਪੁੱਛਣ ਲਗੇ-"ਗ਼ਰੀਬ ਨਿਵਾਜ ਭੈਣੀ ਸਾਹਿਬ ਵਾਲੇ ਮਹਾਰਾਜ ਪ੍ਰਤਾਪ ਸਿੰਘ ਹੁਰਾਂ ਦਾ ਆਪ ਏਨਾਂ ਅਦਬ ਰਖਦੇ ਹੋ...ਇਸ ਵਿਚ ਕੀ ਰਾਜ਼ ਹੈ...?"

ਆਪ ਨੇ ਫ਼ਰਮਾਇਆ-'ਉਹ ਵਸ਼ਿਸ਼ਟ ਜੀ ਦਾ ਅਵਤਾਰ ਹਨ, ਜੋ ਸ੍ਰੀ ਰਾਮਚੰਦ੍ਰ ਜੀ ਦੇ ਕੁਲ ਗੁਰੂ ਸਨ।'

ਭਗਵਾਨ ਹੁਰਾਂ ਫੇਰ ਪੁੱਛਿਆ—'ਮਹਾਰਾਜ ਜੀ, ਉਨ੍ਹਾਂ ਨੂੰ ਆਪਣੇ ਪਿਛਲੇ ਜਨਮ ਦਾ ਪਤਾ ਹੈ...?'

ਆਪਨੇ ਜਵਾਬ ਦਿੱਤਾ-'ਅਜੇ ਇਹ ਖੇਡ ਮਹਾਰਾਜ ਨੇ ਆਪਣੇ ਹੱਥ ਵਿਚ ਰੱਖੀ ਹੈ ਜਾਂ ਸਾਨੂੰ ਜਣਾਈ ਕਰਾਈ ਹੈ।'

ਅਸ਼ੀਰਵਾਰ ਲੈਣ ਆਏ । ਅਤਿਅੰਤ ਪ੍ਰਸੰਨਤਾ ਵਿਚ ਆਪ ਨੇ ਕਿਹਾ—"ਆਪ ਖੁਦ ਭੀ ਬਾਣੀ ਸ਼ੁਧ ਪੜ੍ਹੋ ਤੇ ਸੰਗਤ ਪਾਸੋਂ ਭੀ ਪੜ੍ਹਵਾਓ ।"

ਭਾਵੇਂ ਉਪਰੋਂ ਕੋਈ ਵਿਖੇਵਤਾ ਨਹੀਂ ਸੀ ਦਿਸਦੀ ਪਰ ਵਿਚੋਂ ਵਿਚ ਆਪ ਦੀ ਵਿਰੋਧਤਾ ਬਕਾਇਦਾ ਜਾਰੀ ਰਹੀ। ਅਰਦਾਸੇ ਦੇ ਨਿਰਣੈ ਲਈ ਇਕ ਵਾਰ ਮਹਾਰਾਜ ਜਗਜੀਤ ਸਿੰਘ ਜੀ ਵੀ ਸੰਗਤ ਸਮੇਤ ਆਪ ਦੇ ਡੇਰਾ ਅਸਥਾਨ ਪੁੱਜੇ ।

ਆਪ ਪੁਰਾਣੀ ਬੈਠਕ ਵਿਚ ਸਨ। ਬੜਾ ਸਖਤ ਪਹਿਰਾ ਲਗਾ ਹੋਇਆ ਸੀ। ਮਹਾਰਾਜ ਜਗਜੀਤ ਸਿੰਘ ਜੀ ਪਹਿਲਾਂ ਮੁਨਸ਼ਾ ਸਿੰਘ ਹੁਰਾਂ ਨੂੰ ਪੁਛਣ ਲਗੇ—"ਏਹੇ ਅਰਦਾਸਾ ਬਾਰ੍ਹਾਂ ਪਾਤਸ਼ਾਹੀਆਂ ਦੀ ਬਜਾਇ ਦਸ ਪਾਤਸ਼ਾਹੀਆਂ ਦਾ ਕਿਉਂ ਕੀਤਾ ਜਾਂਦਾ ਹੈ...?"

ਮੁਨਸ਼ਾ ਸਿੰਘ ਹੁਰਾਂ ਉੱਤਰ ਦਿੱਤਾ—'ਸਾਨੂੰ ਕੁੱਝ ਪਤਾ ਨਹੀਂ । ਜਿਹੜੇ ਕਰਵਾਉਂਦੇ ਨੇ ਉਨ੍ਹਾਂ ਨੂੰ ਪੁਛੋ ।'

ਮਹਾਰਾਜ ਜਗਜੀਤ ਸਿੰਘ ਜੀ ਸੰਗਤ ਸਮੇਤ ਪੁਰਾਣੇ ਥੜੇ ਤੇ ਬੈਠ ਗਏ । ਢੋਲਕੀਆਂ ਛੈਣਿਆਂ ਦਾ ਦੀਵਾਨ ਸ਼ੁਰੂ ਹੋ ਗਿਆ। ਮਹਾਰਾਜ ਜਗਜੀਤ ਸਿੰਘ ਹੁਰਾਂ ਤੇ ਬਕਾਇਦਾ ਚੌਰ ਕੀਤੀ ਜਾ ਰਹੀ ਸੀ। ਭੈਣੀ ਸਾਹਿਬ ਦੀ ਸੰਗਤ ਨਾਲ ਆਏ ਪੰਡਤ ਗੁਪਾਲ ਸਿੰਘ ਹੁਰਾਂ ਬੇਨਤੀਆਂ ਤੇ ਵੈਰਾਗ ਭਰੇ ਸ਼ਬਦ ਪੜਨੇ ਸ਼ੁਰੂ ਕੀਤੇ। ਅੱਧਾ ਘੰਟਾ ਲੰਘ ਗਿਆ ਪਰੰਤੂ ਆਪ ਬਾਹਰ ਨਾ ਆਏ । ਜਿਸ ਵੇਲੇ ਬੜੀ ਖਿੱਚ ਪਈ ਤਾਂ ਆਪ ਬੜੇ ਰੰਗ ਵਿਚ ਦੀਵਾਨ ਵਿਚ ਰੌਣਕ ਅਫ਼ਜ਼ਾ ਹੋਏ ਤੇ ਕੁੱਝ ਦੇਰ ਮਗਰੋਂ ਗਲੀ ਵਿਚ ਜਾ ਕੇ ਸੰਗਤ ਦੇ ਜੋੜਿਆਂ ਵਿਚ ਆਸਣ ਵਿਛਾ ਕੇ ਬੈਠ ਗਏ । ਮਹਾਰਾਜ ਜਗਜੀਤ ਸਿੰਘ ਹੁਰਾਂ ਆਪ ਨੂੰ ਥੜੇ ਉੱਤੇ ਆਉਣ ਲਈ ਬਹੁਤ ਕਿਹਾ ਪਰ ਆਪ ਜੀ ਨੇ ਜਵਾਬ ਵਿਚ ਕਿਹਾ—"ਸਾਡੀ ਇਹੋ ਥਾਂ ਹੈ।"

ਉਹਨਾਂ ਬਚਨ ਕੀਤਾ —"ਅਸਾਂ ਆਪ ਦੇ ਨਾਲ ਅਰਦਾਸੇ ਦਾ ਬਚਨ ਮੇਲਨਾ ਹੈ...।"

ਆਪ ਕਹਿਣ ਲਗੇ—"ਸਾਨੂੰ ਨਿਰਣੈ ਦੀ ਲੋੜ ਨਹੀਂ । ਜੇਕਰ ਆਪ ਨੂੰ ਹੈ ਤਾਂ ਜਦੋਂ ਅਤੇ ਜਿਥੇ ਹੁਕਮ ਕਰੋਗੇ ਅਸੀਂ ਹਾਜ਼ਰ ਹੋ ਜਾਵਾਂਗੇ...।"

ਉਹ ਕਹਿਣ ਲਗੇ—"ਅਸੀਂ ਕੁਝ ਦਿਨਾਂ ਤਕ ਮੰਡੀ ਜਾਵਾਂਗੇ । ਉਥੇ ਆਪ ਨੂੰ ਬੁਲਾ ਕੇ ਨਿਰਣਾ ਕਰ ਲਵਾਂਗੇ।"

"ਜਿਸ ਤਰ੍ਹਾਂ ਆਪ ਨੂੰ ਮੰਜ਼ੂਰ ਹੋਵੇ ।" ਆਪਨੇ ਹੱਥ ਜੋੜਦਿਆਂ ਕਿਹਾ ਅਤੇ ਸੁਤਰੀ ਹੋ ਗਏ ।

ਮਹਾਰਾਜ ਜਗਜੀਤ ਸਿੰਘ ਹੁਰਾਂ ਦੇ ਮੰਡੀ ਪਹੁੰਚਣ ਮਗਰੋਂ ਆਪ ਨੇ ਭਗਤ ਸਿੰਘ ਮੰਡੀ ਵਾਲਿਆਂ ਨੂੰ ਮੰਡੀ ਬਚਨ ਮੇਲਣ ਦਾ ਸਮਾਂ ਨੀਯਤ ਕਰਨ ਲਈ ਘੱਲਿਆ ਪਰੰਤੂ ਕੋਈ ਤਸੱਲੀ-ਬਖਸ਼ ਜਵਾਬ ਉਹਨਾਂ ਨੂੰ ਨਾ ਮਿਲਿਆ । ਸਗੋਂ ਕਿਹਾ ਗਿਆ—ਅਜੇ ਸਾਨੂੰ ਵਿਹਲ ਨਹੀਂ ।"

ਇਕ ਵਾਰ ਹੋਲੇ ਦਾ ਮੇਲਾ ਆਪ ਨੇ ਦਿੱਲੀ ਸਾਹਿਬਪੁਰੇ ਮਨਾਉਣ ਦਾ ਹੁਕਮ ਕੀਤਾ। ਸੰਗਤ ਹੁੰਮ ਹੁੰਮਾ ਕੇ ਜੁੜੀ। ਭੈਣੀ ਸਾਹਿਬ ਵਾਲਿਆਂ ਵਲੋਂ ਹੋਲਾ ਦਿੱਲੀ ਕਰੋਲ ਬਾਗ ਅਜਮਲ ਖਾਂ ਦੇ ਪਾਰਕ ਵਿਖੇ ਮਨਾਇਆ ਜਾ ਰਿਹਾ ਸੀ। ਸਾਹਿਬਪੁਰੇ ਮੇਲੇ ਦੀ ਸਮਾਪਤੀ ਮਗਰੋਂ ਆਪ ਨੇ ਚਿੱਟੇ ਥਾਨ ਮੰਗਵਾਏ ਤੇ ਹੁਕਮ ਕੀਤਾ-"ਅਸੀਂ ਹੁਣ ਕਰੋਲ ਬਾਗ ਜਾ ਕੇ ਏਕਤਾ ਕਰਨੀ ਏ ਤੇ ਵੱਡਾ ਹੋਲਾ ਵੇਖਣਾ ਏ। ਜਿਨ੍ਹਾਂ ਸਰੀਰਾਂ ਨੇ ਨਾਲ ਜਾਣਾ ਹੋਵੇ ਉਹ ਕੇਸ ਪਿਛਾਂਹ ਸੁੱਟ ਕੇ ਚਿੱਟੇ ਚਕੂਟੇ ਬੰਨ ਲੈਣ।"

ਆਪ ਜੀ ਨੇ ਖੁਦ ਵੀ ਚਿੱਟਾ ਚਕੂਟਾ ਸਜਾ ਲਿਆ। ਕੋਲ ਹੀ ਕੁੰਦਨ ਸਿੰਘ ਜੀ 'ਕੋਠੀ ਵਾਲੇ' ਖਲੋਤੇ ਸਨ। ਆਪ ਉਨ੍ਹਾਂ ਨੂੰ ਕਹਿਣ ਲਗੇ-"ਚਲਨਾਂ ਜੇ ਤਾਂ ਚਕੂਟਾ ਬੰਨ ਲਓ।"

'ਸਤਿ ਬਚਨ' ਆਖ ਕੇ ਉਹ ਵੀ ਤਿਆਰ ਹੋ ਗਏ। ਹੋਰ ਵੀ ਕਾਫੀ ਸਰੀਰਾਂ ਤਿਆਰੀ ਕਰ ਲਈ ਅਤੇ ਕਾਰਾਂ ਵਿਚ ਬੈਠ ਕੇ ਸਭ ਹਜ਼ੂਰ ਸਮੇਤ ਕਰੋਲ ਬਾਗ ਪਹੁੰਚ ਗਏ। ਕਾਰਾਂ ਰੁਕੀਆਂ ਸੰਗਤ ਉਤਰੀ ਅਤੇ ਨਾਮਧਾਰੀਆਂ ਦੇ ਪੰਡਾਲ ਵੱਲ ਨੂੰ ਹੋ ਤੁਰੀ। ਆਪ ਜੀ ਸਭ ਤੋਂ ਅਗੇ ਅਗੇ ਸਨ। ਜਦੋਂ ਪੰਡਾਲ ਦੇ ਨੇੜੇ ਪਹੁੰਚੇ ਤਾਂ ਇਕ ਦਮ ਪੰਡਾਲ ਵਿਚ 'ਕਿਲ੍ਹੇ ਵਾਲੇ ਆਏ ਨੇ' 'ਕਿਲ੍ਹੇ ਵਾਲੇ ਆਏ ਨੇ' ਦਾ ਰੌਲਾ ਪੈ ਗਿਆ। ਪੰਡਾਲ ਵਿਚ ਬੈਠੀ ਸਾਰੀ ਦੀ ਸਾਰੀ ਸੰਗਤ, ਛੁੱਟ ਸਟੇਜ ਵਾਲਿਆਂ ਤੋਂ, ਉੱਠ ਕੇ ਖਲੋ ਗਈ। ਆਪ ਨੇ ਸਟੇਜ ਤੇ ਪਹੁੰਚ ਕੇ ਇਕ ਹਜ਼ਾਰ ਰੁਪਈਆ ਭੇਟਾ ਰਖਦਿਆਂ ਹੋਇਆਂ ਮਹਾਰਾਜ ਜਗਜੀਤ ਸਿੰਘ ਹੁਰਾਂ ਨੂੰ ਕਿਹਾ—"ਇਹ ਭੇਟਾ ਭੈਣੀ ਸਾਹਿਬ ਲੰਗਰ ਵਾਸਤੇ ਹੈ। ਅਸੀਂ ਸਰੀਰ ਕਰਕੇ ਬਹਿ ਨਹੀਂ ਸਕਦੇ। ਆਪ ਦੇ ਦਰਸ਼ਨਾਂ ਦਾ ਖਿਆਲ ਸੀ ..।"

ਜਗਜੀਤ ਸਿੰਘ ਹੁਰਾਂ ਦੇ ਹੱਥ ਵਿਚ ਵੱਡੀ ਮਾਲਾ ਸੀ। ਉਨ੍ਹਾਂ ਉਸ ਮਾਲਾ ਵੱਲ ਇਸ਼ਾਰਾ ਕਰਦਿਆਂ ਆਖਿਆ-"ਜਿਸ ਕੋਲ ਆਹ ਹੋਵੇ ਉਸ ਦਾ ਬਚਨ ਮੰਨੀਦਾ ਹੁੰਦੈ।"

ਕੋਲ ਬੈਠੇ ਪ੍ਰਚਾਰਕ ਪੰਡਤ ਗੁਪਾਲ ਸਿੰਘ (ਭੈਣੀ ਸਾਹਿਬ) ਹੁਰਾਂ ਧਾਰਨਾ ਲਾਈ-"...ਹੋਰ ਵੀ ਨੀਵੀਂ ਹੋ ਨੀਂ ਜਿੰਦੜੀਏ ਜਿਉਂ ਤੂਤ ਦੀ ਟਾਹਣੀ, ਛੱਡ ਭੈੜੀ ਬਦੀ ਨੀਂ ਜਿੰਦੜੀਏ ਪੜ੍ਹ ਸਤਿਗੁਰ ਦੀ ਬਾਣੀ...।"

ਕਿਸੇ ਨੇ ਆਪਨੂੰ ਆਦਰ ਸਤਿਕਾਰ ਨਾ ਦਿੱਤਾ। ਆਪ ਦੋ ਚਾਰ ਮਿੰਟ ਬੈਠ ਕੇ ਵਾਪਸੀ ਲਈ ਉੱਠ ਖਲੋਤੇ। ਆਪ ਦੇ ਨਾਲ ਹੀ ਪੰਡਾਲ ਵਿਚ ਬੈਠੀ ਸਾਰੀ ਦੀ ਸਾਰੀ ਸੰਗਤ ਫੇਰ ਖਲੋ ਗਈ ਅਤੇ ਬੜਾ ਰੌਲਾ ਪੈ ਗਿਆ। ਆਪ ਨੇ ਮਹਾਰਾਜ ਜਗਜੀਤ ਸਿੰਘ ਹੁਰਾਂ ਕੋਲੋਂ ਆਗਿਆ ਮੰਗੀ ਤਾਂ ਉਹਨਾਂ ਹਜ਼ਾਰ ਰੁਪਈਆਂ ਮੋੜਦਿਆਂ ਕਿਹਾ-"ਤੁਹਾਡੇ ਕੋਲ ਨਿਹਾਲ ਸਿੰਘ * ਆਉਂਦਾ ਹੈ। ਅਸੀਂ ਇਹ ਰੁਪਈਆਂ ਨਹੀਂ ਰਖਣਾ।"

---

*ਮਹਾਰਾਜ ਪ੍ਰਤਾਪ ਸਿੰਘ ਹੁਰਾਂ ਦੇ ਭਾਈ ਸਾਹਿਬ। ਆਪਦਾ ਵੀ ਭੈਣੀ ਸਹਿਬ ਵਾਲਿਆਂ ਬਾਈਕਾਟ ਕੀਤਾ ਹੋਇਆ ਸੀ।

ਆਪ ਨੇ ਦੁਬਾਰਾ ਬੇਨਤੀ ਕੀਤੀ–"ਇਹ ਲੰਗਰ ਭੇਟ ਹੈ।"

ਉਹਨਾਂ ਸਾਰੇ ਪੰਡਾਲ ਵਲ ਨਜ਼ਰ ਮਾਰਦਿਆਂ ਤੇ ਭੇਟਾ ਵਾਪਸ ਮੋੜਦਿਆਂ ਜਵਾਬ ਦਿੱਤਾ–'ਤੁਸੀਂ ਸਾਡੇ ਦੀਵਾਨ ਵਿਚ ਆਕੇ ਰੰਗ ਵਿਚ ਭੰਗ ਪਾਇਆ ਹੈ। ਸਾਨੂੰ ਇਹ ਭੇਟਾ ਮੰਜ਼ੂਰ ਨਹੀਂ।'

ਮਾਇਆ ਲੈ ਕੇ ਆਪ ਸੰਗਤ ਸਮੇਤ ਸਟੇਜ ਤੋਂ ਉਤਰਕੇ ਬਾਹਰ ਵੱਲ ਨੂੰ ਤੁਰ ਪਏ ਪਰੰਤੂ ਭੀੜ ਇੰਨੀ ਕਿ ਆਪ ਦਾ ਬਾਹਰ ਨਿਕਲਣਾ ਔਖਾ ਹੋ ਗਿਆ। ਚਰਣੀਂ ਹੱਥ ਲਾਉਣ ਲਈ ਇਕ ਸਰੀਰ ਉੱਠੇ ਤੇ ਦੂਜਾ ਢਹਿ ਜਾਏ। ਆਪ ਦੀ ਸੰਗਤ ਦੇ ਸਰੀਰਾਂ ਨੇ ਹਥ ਨਾਲ ਹਥ ਬੰਨ ਕੇ ਆਪ ਨੂੰ ਭੀੜ ਵਿਚੋਂ ਬਾਹਰ ਕੱਢਿਆ। ਆਪਦੇ ਨਾਲ ਹੀ ਪੰਡਾਲ ਖਾਲੀ ਹੋ ਗਿਆ।

ਸਾਹਿਬਪੁਰੇ ਆਕੇ ਆਪ ਨੇ ਇਕ ਵਾਰ ਮੁੜ ਗੁਰਮੁਖ ਸਿੰਘ ਜੀ ਤੁਲੀ ਹੁਰਾਂ ਦੇ ਹੱਥ ਹਜ਼ਾਰ ਰੁਪਇਆ ਲੰਗਰ ਭੇਟ ਲਈ ਘੱਲਿਆ ਜਿਸ ਨੂੰ ਉਹਨਾਂ ਫੇਰ ਨਾ ਸਵੀਕਾਰਿਆ।

# ਅਠਵਾਂ ਕਾਂਡ

## ਨੀਲਧਾਰੀ ਪੰਥ ਦੀ ਸਥਾਪਨਾ

ਕਰੋਲਬਾਗ ਦੇ ਨਾਮਧਾਰੀ ਮੇਲੇ ਵਿਚੋਂ ਵਾਪਸ ਆਉਣ ਮਗਰੋਂ ਆਪ ਦੇ ਇਕਦਮ ਨੁਸ਼ਹਿਰਾ ਸਾਹਿਬ ਵਾਪਸੀ ਲਈ ਤਿਆਰੇ ਹੋ ਗਏ । ਡੇਰੇ ਪੁੱਜਣ ਪਰ ਆਪ ਜੀ ਪੁਰਾਣੇ ਗੁਰਦਵਾਰਾ ਅਕਾਲ ਤਖਤ ਸਾਹਿਬ ਅਗੇ ਭੁੰਝੇ ਬੈਠ ਗਏ । ਕੁੱਝ ਦੇਰ ਅਡੋਲਤਾ ਦੇ ਪਹਿਰੇ ਮਗਰੋਂ ਆਪ ਨੇ ਹੁਕਮ ਕੀਤਾ–"ਸਾਨੂੰ ਨੀਲੇ ਚਕੂਟੇ ਤੇ ਕਮਰਕਸੇ ਬੰਨਣ ਦਾ ਹੁਕਮ ਆਇਆ ਹੈ। ਮਨੁਖ ਕੇਸਾਂ ਤੇ ਚਕੂਟਾ ਤੇ ਲੱਕ ਤੇ ਨੀਲਾ ਕਮਰਕੱਸਾ ਬੰਨਣ । ਬੀਬੀਆਂ ਸਿਰਫ ਕਮਰਕੱਸਾ ਸਜਾਉਣ ।'

ਉਸੇ ਵੇਲੇ ਆਪਨੇ ਸੇਵਾਦਾਰਾਂ ਨੂੰ ਨੀਲੇ ਥਾਨ ਲੈਣ ਭੇਜਿਆ । ਕਪੜਾ ਆ ਜਾਣ ਤੇ ਪਹਿਲਾਂ ਚਕੂਟਾਂ ਤੇ ਕਮਰਕੱਸਾ ਆਪ ਸਜਾਇਆ ਫੇਰ ਸੰਗਤ ਨੂੰ ਸਜਾਉਣ ਦਾ ਤਰੀਕਾ ਦਸਦਿਆਂ ਹੋਇਆਂ ਅਤਿਅੰਤ ਖੁਸ਼ੀ ਵਿਚ ਫ਼ਰਮਾਇਆ–"ਇਸ ਚਕੂਟੇ ਨੂੰ ਚਾਰੇ ਕੂਟਾਂ (ਅਰਥਾਤ ਦੁਨੀਆਂ ਦੇ ਸਭ ਵਰਣ ਤੇ ਜਾਤਾਂ) ਬੰਨਣਗੀਆਂ । ਚਕੂਟਾ ਬੰਨਣ ਲਗਿਆਂ ਕੇਸਾਂ ਦਾ ਜੂੜਾ ਨਹੀਂ ਕਰਨਾ । ਚਕੂਟੇ ਵਿਚ ਕੇਸ ਲਪੇਟ ਕੇ ਪਿੱਛੇ ਨੂੰ ਸੁਟਣੇ ਅਰ ਮਥੇ ਤੇ ਗੰਢ ਮਾਰਨੀ । ਅਜ ਤੋਂ ਬੀਬੀਆਂ ਵੀ ਜੂੜਾ ਨਾ ਕਰਨ...।"

"...ਕਮਰਕੱਸਣ ਦਾ ਮਤਲਬ ਹੈ ਤਿਆਰ ਹੋ ਜਾਣਾ । ਇਹ ਕਮਰਕਸਾ ਸੇਵਾ ਕਰਨ ਤੇ ਨਾਮ ਜਪਣ ਲਈ ਲਵਾਇਆ ਗਿਆ ਹੈ । ਜੋ ਕਮਰਕੱਸਾ ਲਾਵੇਗਾ ਉਸਨੂੰ ਕਿਸੇ ਤਰ੍ਹਾਂ ਦੀ ਸਰੀਰਕ ਤਕਲੀਫ ਜਾਂ ਦੁਖ ਨਹੀਂ ਵਿਆਪੇਗਾ...।"

ਨੀਲੇ ਬਾਣੇ ਦੇ ਨਵੇਂ ਨਵੇਂ ਪ੍ਰਚਲਤ ਹੋਣ ਸਮੇਂ ਦਾ ਇਕ ਪ੍ਰਸੰਗ ਹੈ ਕਿ ਇਕ ਦਿਨ ਫਜ਼ੁਪੁਰ ਵਾਲੇ ਜਥੇਦਾਰ ਕ੍ਰਿਪਾਲ ਸਿੰਘ ਜੀ ਨੁਸ਼ਹਿਰਾ ਸਾਹਿਬ ਹਜ਼ੂਰ ਦੇ ਦਰਸ਼ਣ ਕਰਨ ਆਏ । ਅਜੇ ਉਹ ਬੋਹੜ ਹੇਠਾਂ ਬੈਠੇ ਅਪਦੇ ਨਵੇਂ ਬਾਣੇ ਸੰਬੰਧੀ ਸੰਗਤਾਂ ਤੋਂ ਬਚਨ ਸੁਣ ਹੀ ਰਹੇ ਸਨ ਕਿ ਬੈਠਕ ਵਲੋਂ ਆਉਂਦਿਆਂ ਖਜਾਨ ਸਿੰਘ ਗੱਡੇ ਵਾਲਿਆਂ ਆ ਕੇ ਹਜ਼ੂਰ ਦਾ ਹੁਕਮ ਸੁਣਾਇਆ–"ਮਹਾਰਜ ਜੀ ਨੇ ਹੁਕਮ ਕੀਤਾ ਹੈ ਕਿ ਅਜ ਸਾਨੂੰ ਕੋਈ ਚਿੱਟੇ ਬਾਣੇ ਵਿਚ ਨਾ ਦਿੱਸੇ ਤੇ ਮੈਨੂੰ ਉਹਨਾਂ ਇਹ ਵੇਖਣ ਲਈ ਘੱਲਿਆ ਹੈ ਕਿ ਕਿੰਨੇ ਸਰੀਰ ਨੀਲੇ ਬਾਣੇ ਤੋਂ ਬਗ਼ੈਰ ਹਨ...?"

ਬੈਠੀ ਸੰਗਤ ਵਿਚ ਫਜ਼ੁਪੁਰ ਵਾਲਿਆਂ ਨਜ਼ਰ ਮਾਰੀ ਅਤੇ ਆਪਣੇ ਤੋਂ ਸਿਵਾ ਸਭ ਨੂੰ ਨੀਲੇ ਬਾਣੇ ਵਿਚ ਪਾ ਕੇ ਦਿਲ ਹੀ ਦਿਲ ਵਿਚ ਵਿਚਾਰ ਕੀਤਾ ਕਿ ਅਜ ਹਜ਼ੂਰ ਦੇ ਦਰਸ਼ਨਾਂ ਤੋਂ ਬਿਨਾਂ ਹੀ ਵਾਪਸ ਮੁੜਨਾ ਪਵੇਗਾ । ਖਜ਼ਾਨ ਸਿੰਘ ਜੀ ਨੇ ਜਾ ਕੇ ਬੈਠਕ ਵਿਚ

ਆਪ ਨੂੰ ਦਸਿਆ-'ਗ਼ਰੀਬ ਨਿਵਾਜ ਇਸ ਵੇਲੇ ਨੀਲੇ ਬਾਣੇ ਤੋਂ ਬਗ਼ੈਰ ਸਿਰਫ ਫਜ਼ੂਪੁਰ ਵਾਲੇ ਜਥੇਦਾਰ ਹੀ ਹਨ..।'

ਆਪ ਨੇ ਹੁਕਮ ਕੀਤਾ-"ਤੁਸੀਂ ਹੁਣੇ ਜਾ ਕੇ ਦੁਕਾਨ ਤੋਂ ਦੋ ਚਕੂਟੇ ਤੇ ਕਮਰਕੱਸੇ ਪੜਵਾਕੇ ਜਥੇਦਾਰ ਹੁਰਾਂ ਨੂੰ ਨੀਲਾ ਬਾਣਾ ਲਵਾ ਕੇ ਸਾਡੇ ਕੋਲ ਲਿਆਵੋ।"

ਸੋ ਗੀ ਪਣੇ ਜਥੇਦਾਰ ਹੁਰੀਂ ਅਜੇ ਬੋਹੜ ਥੱਲੇ ਹੀ ਸਨ ਕਿ ਗੜੇ ਵਾਲਿਆਂ ਹਜ਼ੂਰ ਵਲੋਂ ਭੇਜਿਆ ਗਿਆ ਚਕੂਟਾ ਕਮਰਕਸਾ ਸਾਦਰ ਪੇਸ਼ ਕਰ ਉਹਨਾ ਨੂੰ ਨੀਲਾ ਬਾਣਾ ਲ ਉਣ ਲਈ ਕਿਹਾ। ਝਟ ਪਟ ਚਕੂਟਾ ਕਮਰਕਸਾ ਸਜਾ ਕੇ ਉਹ ਮੁੜ ਬੈਠਣ ਲਗੇ ਤਾਂ ਗੱਡੇ ਵਾਲਿਆਂ ਕਿਹਾ-"ਏਥੇ ਨਹੀਂ, ਗ਼ਰੀਬ ਨਿਵਾਜ ਬੈਠਕ ਵਿਚ ਯਾਦ ਕਰਦੇ ਹਨ ਉਥੇ ਚਲੋ...।"

ਉਹਨਾਂ ਦੋਹਾਂ ਦੇ ਬੈਠਕ ਵਿਚ ਪਹੁੰਚਣ ਪਰ ਹਜ਼ੂਰ ਬੜੀ ਪ੍ਰਸੰਨਤਾ ਵਿਚ ਫਰਮਾਉਣ ਲਗੇ-"ਵੇਖੋ...ਗੁਰੂ ਕਾ ਬਾਣਾ ਕੈਸਾ ਸੋਂਭਦਾ ਹੈ!" ਖੁਸ਼ੀ ਭਰੇ ਵਰਾਂ ਦੀ ਬਰਖਾ ਕਰਦਿਆਂ ਆਪ ਜੀ ਬੜੇ ਰੰਗ ਵਿਚ ਹੋ ਗਏ ਤੇ ਕਹਿਣ ਲਗੇ-'ਸਾਨੂੰ ਦਸੋ...ਅਸੀਂ ਹੁਕਮ ਦੁਨੀਆ ਦਾ ਮੰਨੀਏ ਜਾਂ ਪ੍ਰਮੇਸ਼ਰ ਦਾ...? ਕੋਈ ਵੇਲਾ ਸੀ ਕਿ ਸਾਡੀ ਚਾਦਰ ਵਿਚ ਨੀਲ ਦੀ ਇਕ ਤੰਦ ਵੀ ਹੁੰਦੀ ਸੀ ਤਾਂ ਅਸੀਂ ਚਾਦਰ ਥੱਲਿਓਂ ਕਢਵਾ ਦੇਂਦੇ ਸਾਂ ਪਰ ਹੁਣ ਸਾਨੂੰ ਹੁਕਮ ਹੋਇਐ...ਨੀਲ ਧਾਰਣ ਕਰਨ ਦਾ...ਅਸੀਂ ਕੀ ਕਹੀਏ...? ਸਾਡੇ ਲਈ ਹੁਕਮ ਵਡਾ ਹੈ ਹੁਕਮ...ਕੋਈ ਮੰਨੇ ਜਾਂ ਨਾ ਮੰਨੇ ਪਰ ਅਸਾਂ ਤਾਂ ਮੰਨਣਾ ਹੈ।'

"ਜਾਲਉ ਐਸੀ ਰੀਤਿ ਜਿਤੁ ਮੈਂ ਪਿਆਰਾ ਵੀਸਰੈ ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ॥..."

"...ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥
ਨਾਨਕ ਆਸਕੁ ਕਾਢੀਐ ਸਦ ਹੀ ਰਹੈ ਸਮਾਇ ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥
ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥
ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥..."

"...ਅਸਾਂ ਹੁਕਮ ਮੰਨਿਆ ਹੈ ਤੇ ਸਾਨੂੰ ਚੰਗਾ ਵੀ ਉਹੋ ਲਗਦਾ ਹੈ ਜੋ ਮਹਾਰਾਜ ਦੀ ਰਜ਼ਾ ਮੰਨੇ। ਰਜ਼ਾ ਮੰਨਣ ਵਿਚ ਬੇਅੰਤ ਖੁਸ਼ੀਆਂ ਹਨ। ਹੁਣ ਨੀਲੇ ਦਾ ਪਹਿਰਾ ਹੈ ਚਿੱਟੇ ਦਾ ਨਹੀਂ...।" ਅਤਿਅੰਤ ਪ੍ਰਸੰਨਤਾ ਵਿਚ ਆਪ ਜੀ ਨੇ ਭਾਈ ਗੁਰਦਾਸ ਦੀਆਂ ਇਹ ਸਤਰਾਂ ਰਸਨਾ ਤੋਂ ਉਚਾਰੀਆਂ:—

"...ਉਠੇ ਸਿੰਘ ਭੁਜੰਗੀਏ ਨੀਲੰਬਰ ਧਾਰਾ।
ਤੁਰਕ ਦੁਸ਼ਟ ਸਭ ਛੈ ਕੀਏ ਹਰਿ ਨਾਮ ਉਚਾਰਾ।
ਤਿਨ ਆਗੇ ਕੋਇ ਨ ਠਹਿਰਿਓ ਭਾਗੇ ਸਿਰਦਾਰਾ।
ਜਹ ਰਾਜੇ ਸ਼ਾਹ ਅਮੀਰੜੇ ਹੋਏ ਸਭ ਛਾਰਾ।



ਪਾਕਸਤਾਨ ਬਣਨ ਤੋਂ ਪਿਛੋਂ ਸੰਤ ਮਹਾਰਾਜ ਹਰਨਾਮ ਸਿੰਘ ਜੀ
ਪਿੰਡ ਨੌਸ਼ੋਹਰਾ ਮੱਝਾ ਸਿੰਘ, ਜਿਲਾ ਗੁਰਦਾਸਪੁਰ ।।

ਫਿਰ ਸੁਣ ਕਰ ਐਸੀ ਧਮਕ ਕੋ ਕਾਂਪੇ ਗਿਰ ਭਾਰਾ ।
ਤਬ ਸਭ ਧਰਤੀ ਹਲਚਲ ਭਈ ਛਾਡੇ ਘਰ ਬਾਰਾ ।
ਇਉਂ ਐਸੇ ਦੁੰਦ ਕਲੇਸ਼ ਮੈਂ ਖਪਿਓ ਸੰਸਾਰਾ ।
ਤਹਿ ਬਿਨ ਸਤਿਗੁਰ ਕੋ ਹੈ ਨਹੀਂ ਭੇ ਕਟਨਹਾਰਾ ।
ਗਹਿ ਐਸੇ ਖੜਗ ਦਿਖਾਇਨ ਕੋ ਸਕੈ ਨਾ ਝੇਲਾ ।
ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ ।

ਇਹਨਾਂ ਦਿਨਾਂ ਵਿਚ ਹੀ ਆਪ ਜੀ ਮੰਡੀ ਗਏ । ਉਥੇ ਢਾਈ ਮਹੀਨੇ ਰਹੇ । ਸੰਗਤ ਨੂੰ ਪਿੱਛੋ ਹੁਕਮ ਕਰ ਦਿੱਤਾ ਗਿਆ ਕਿ ਕੋਈ ਸਰੀਰ ਮੰਡੀ ਸਾਡੇ ਮਗਰ ਨਾ ਆਵੇ । ਛੇਤੀ ਹੀ ਸੰਗਤ ਦਰਸ਼ਨਾਂ ਬਾਝੋਂ ਲਗੀ ਔੜ ਵਿਚ ਕੁਮਲਾਉਣ ਲਗੀ ਪਰੰਤੂ ਮੰਡੀ ਜਾਣ ਦਾ ਹੀਆ ਨਾ ਕਰ ਸਕੀ । ਵਿਜੋਗ ਵਿਚ ਤੜਫਦੇ ਇਕ ਦਿਨ ਫਜ਼ੂਪੁਰ ਦੇ ਜਥੇਦਾਰ ਜੀ ਵੀ ਨੁਸ਼ਹਿਰਾ ਸਾਹਿਬ ਪੁੱਜੇ । ਆਪਸ ਵਿਚ ਮਤਾ ਪਕਾਇਆ ਗਿਆ ਕਿ ਦੋ ਪਰਚੀਆਂ ਤੇ ਹੁਕਮ ਲਿਖਕੇ ਕੜਾਹ-ਪ੍ਰਸ਼ਾਦਿ ਕਰਵਾਕੇ ਅਰਦਾਸੇ ਮਗਰੋਂ ਹੁਕਮ ਕਢੀਐ ਜੇ ਹੁਕਮ ਨਿਕਲੇ ਆ ਜਾਉ ਤਾਂ ਚਲੀਏ ਜੇ ਨਿਕਲੇ ਨਾ ਆਉ ਤਾਂ ਨਾ ਜਾਈਐ ।"

ਇਸੇ ਤਰ੍ਹਾਂ ਕੀਤਾ ਗਿਆ । ਹੁਕਮ ਨਿਕਲਿਆ "ਆ ਜਾਉ ।" ਖ਼ੁਸ਼ੀ ਖ਼ੁਸ਼ੀ ਸੰਗਤ ਤਿਆਰ ਹੋ ਕੇ ਉਸੇ ਦਿਨ ਮੰਡੀ ਲਈ ਰਵਾਨਾ ਹੋ ਗਏ । ਸ਼ਬਦ ਕੀਰਤਨ ਤੇ ਹਜ਼ੂਰ ਦੇ ਨਿਰਮੋਲਕ ਬਚਨਾਂ ਨੂੰ ਗਾਂਦੇ ਸੁਣਦੇ ਸਫਰ ਦੀਆਂ ਲੰਮੀਆਂ ਵਾਟਾਂ ਝੱਟ ਮੁੱਕ ਗਈਆਂ । ਆਪ ਦੇ ਦੀਵਾਨਿਆਂ ਮਸਤਾਨਿਆਂ ਜਾ ਆਪ ਅਗੇ ਸੀਸ ਨਿਵਾਇਆ । ਆਪ ਜੀ ਮੰਜੇ ਉਤੇ ਬੈਠੇ ਸਨ । ਸੰਗਤ ਦਾ ਦਰਸ਼ਨ ਕਰਕੇ ਬੜੇ ਹੀ ਪ੍ਰਸੰਨ ਹੋਏ ਅਤੇ ਫਰਮਾਇਆ-ਇਸ ਬਾਣੇ ਨੇ ਸਭ ਨੂੰ ਦੁਨੀਆਂ ਨਾਲੋਂ ਨਿਆਰਾ ਕਰ ਦਿੱਤਾ ਹੈ । ਵਾਰੋ ਵਾਰ ਸਭਨਾਂ ਦਾ ਹਾਲ ਪੁਛਦਿਆਂ ਹੋਇਆਂ ਤੇ ਬੇਅੰਤ ਖੁਸ਼ੀਆਂ ਦਾ ਮੀਂਹ ਵਰ੍ਹਾਉਂਦਿਆਂ ਹੋਇਆਂ ਆਪ ਪ੍ਰੇਮੀਆਂ ਦੇ ਤਪਦੇ ਹਿਰਦੇ ਠਾਰਨ ਲਗੇ । ਫੇਰ ਉੱਠ ਕੇ ਅੰਦਰ ਲੰਗਰ ਵਿਚ ਗਏ ਅਰ ਆਪਣੇ ਹਥੀਂ ਤਰ੍ਹਾਂ-ਤਰ੍ਹਾਂ ਦੇ ਪਦਾਰਥ ਲਿਆ ਕੇ ਸੰਗਤ ਨੂੰ ਪੁੱਛ-ਪੁੱਛ ਛਕਾਉਂਦੇ ਹੋਏ ਨਿਹਾਲ ਕਰਨ ਲਗੇ ।

ਅਗਲੇ ਦਿਨ ਮੱਸਿਆ ਸੀ । ਹੁਕਮ ਕੀਤਾ-'ਸਵੇਰੇ ਦੀਵਾਨ ਲਗੇਗਾ ।'

ਮੱਸਿਆ ਨੂੰ ਬੜਾ ਦੀਵਾਨ ਸਜਿਆ । ਅਤੁੱਟ ਹਰਜੱਸ ਤੇ ਹਜ਼ੂਰ ਦੇ ਖੁਲ੍ਹੇ ਦਰਸਨਾਂ ਨੇ ਪਿਆਸੀ ਸੰਗਤ ਦੇ ਹਿਰਦੇ ਅਮ੍ਰਿਤ ਨਾਲ ਲਬਾਲਬ ਭਰ ਦਿੱਤੇ । ਪ੍ਰੀਤਮ ਸਿੰਘ ਜੀ (ਦਿੱਲੀ ਵਾਲੇ) ਵੀ ਸੰਗਤ ਵਿਚ ਬਿਰਾਜਮਾਨ ਸਨ । ਅਚਾਨਕ ਪ੍ਰੀਤਮ ਹੁਰਾਂ ਉੱਠ ਕੇ ਆਪ ਕੋਲ ਬੇਨਤੀ ਕੀਤੀ-"ਸਾਡੀ ਇਕ ਅਰਜ ਹੈ...?"

ਹੱਥ ਜੋੜ ਕੇ ਆਪ ਨੇ ਫ਼ਰਮਾਇਆ-"ਹੁਕਮ ?"

ਉਹਨਾਂ ਕਿਹਾ-"ਗ਼ਰੀਬ ਨਿਵਾਜ ਇਹ ਬਾਣਾ ਹੁਣ ਹੀ ਲਗਾ ਹੈ ਜਾਂ ਪਹਿਲਾ ਵੀ ਕਦੇ ਲਗਿਆ ਸੀ...?

ਆਪ ਨੇ ਪੁਛਿਆ-'ਬਸ ਇਹੀ ਸ਼ੰਕਾ ਹੈ ਜਾਂ ਹੋਰ ਭੀ...?'

ਪ੍ਰੀਤਮ ਜੀ ਨੇ ਹੱਥ ਜੋੜ ਕੇ ਉੱਤਰ ਦਿੱਤਾ-"ਜੀ ਬਸ ਇਹੀ...।"

ਆਪ ਫ਼ਰਮਾਉਣ ਲਗੇ—"ਸਤਿਜੁਗ, ਦਵਾਪਰ, ਤਰੇਤਾ, ਕਲਿਜੁਗ— ਇਹ ਚਾਰੇ ਜੁਗ ਬ੍ਰਹਮਾ ਦੇ ਚਾਰ ਪੁਤਰ ਹਨ ਤੇ ਵਾਰੋ ਵਾਰ ਲਗਦੇ ਹਨ। ਜਦੋਂ ਬਾਰ੍ਹਵੀਂ ਪਾਤਸ਼ਾਹ ਪ੍ਰਦੇਸ਼ ਗਮਨ ਕਰਦੇ ਹਨ ਮਗਰੋਂ ਨੀਲਾ ਬਾਣਾ ਲਗਦਾ ਹੈ ਤੇ ਫੇਰ ਹੀ 'ਨੇਹਕਲੰਕ' ਅਵਤਾਰ ਦੀ ਪ੍ਰਗਟਤਾਈ ਹੁੰਦੀ ਹੈ। ਇਹ ਖੇਡ ਨਵੀਂ ਨਹੀਂ ਹੈ। ਜੁਗੋ ਜੁਗ ਚਲੀ ਆ ਰਹੀ ਹੈ...।"

ਉਸ ਮੌਕੇ ਤੇ ਆਪ ਜੀ ਨੇ ਮਾਰਕੰਡਾ ਰਿਸ਼ੀ ਜੀ ਦੀ ਸਾਖੀ ਇਸ ਤਰ੍ਹਾਂ ਸੁਣਾਈ:—

"...ਇਕ ਵਾਰੀ ਤਰੇਤੇ ਯੁਗ ਵਿਚ ਸ੍ਰੀ ਰਾਮਚੰਦ੍ਰ ਜੀ ਸੀਤਾ ਜੀ ਤੇ ਲਛਮਣ ਜੀ ਨਾਲ ਬਨਬਾਸ ਨੂੰ ਤੁਰੇ ਜਾਂਦੇ ਸਨ ਕਿ ਰਾਹ ਵਿਚ ਮਹਾਂਰਿਸ਼ੀ ਮਾਰਕੰਡਾ ਜੀ ਦੀ ਕੁਟੀਆਂ ਆਈ। ਸ੍ਰੀ ਰਾਮਚੰਦ੍ਰ ਜੀ ਕਹਿਣ ਲਗੇ-"ਰਿਸ਼ੀ ਜੀ ਨੂੰ ਨਮਸਕਾਰ ਕਰਦੇ ਚਲੀਐ...ਫੇਰ ਕੀ ਪਤੇ ਕਦੋਂ ਮੌਕਾ ਲਗੇ ਪਰੰਤੂ ਕੀ ਰੱਖਕੇ ਮੱਥਾ ਟੇਕੀਏ...? ਸਾਡੇ ਕੋਲ ਕੁੱਝ ਵਸਤ ਹੈ ਨਹੀਂ ਅਤੇ ਸੰਤਾ ਕੋਲ ਖਾਲੀ ਹੱਥ ਵੀ ਨਹੀਂ ਜਾਣਾ ਚਾਹੀਦਾ...।"

...ਉਹਨਾ ਆਪਸ ਵਿਚ ਵਿਚਾਰਣ ਮਗਰੋਂ ਅਖ਼ੀਰ ਫੈਸਲਾ ਕੀਤਾ ਕਿ ਆਪਣੀਆਂ ਛਾਪਾਂ ਰੱਖ ਕੇ ਮੱਥਾ ਟੇਕੀਏ। ਉਹ ਰਿਸ਼ੀਆਂ ਦੀ ਕੁਟੀਆ ਵਿਚ ਪਹੁੰਚੇ ਤੇ ਨਮਸ਼ਕਾਰ ਕਰਕੇ ਅਰਦਲ ਵਿਚ ਖਲੋ ਗਏ। ਰਿਸ਼ੀ ਜੀ ਸ੍ਰੀ ਰਾਮਚੰਦ੍ਰ ਜੀ ਦਾ ਦਰਸ਼ਣ ਕਰਦੇ ਹੋਏ ਸਜਲ ਨੇਤ੍ਰਾਂ ਨਾਲ ਬੜੀ ਪ੍ਰਸੰਨਤਾ ਵਿਚ ਕਹਿਣ ਲਗੇ-"ਬੜੀ ਦੇਰ ਤੋਂ ਉਡੀਕਦੇ ਸਾਂ ਦਰਸ਼ਨਾਂ ਨੂੰ...'ਚਰਣਾਂ ਵਿਚ ਛਾਪਾਂ ਦੇਖ ਮੁੜ ਬਚਨ ਕੀਤਾ-"ਸਭ ਕੁਝ ਤੁਹਾਡਾ ਹੈ... ਇਹ ਮਾਇਆ ਵੀ ਆਪਦੇ ਹੁਕਮ ਵਿਚ ਹੈ। ਇਸ ਨੂੰ ਆਪ ਹੀ ਜਾ ਕੇ ਹੁਣ ਅੰਦਰ ਕੁਟੀਆ ਵਿਚ ਰਖ ਆਓ...।"

...ਸ੍ਰੀ ਰਾਮਚੰਦ੍ਰ ਜੀ ਨੇ ਦਿਲ ਵਿਚ ਵਿਚਾਰ ਕੀਤੀ ਕਿ ਜੇ ਅਸੀਂ ਅੰਦਰ ਰੱਖਣ ਗਏ ਤਾਂ ਲਛਮਣ ਨੂੰ ਸਾਡੇ ਅਵਤਾਰ ਹੋਣ ਬਾਰੇ ਪ੍ਰਤੀਤ ਨਹੀਂ ਹੋਣੀ ਕਿਉਂਕਿ ਸਹੁਰੇ, ਪੇਕੇ, ਭੈਣ ਭਰਾ ਤੇ ਪੜੋਸ ਆਦਿ ਨੂੰ ਘਰ ਆਈ ਸ਼ਕਤੀ ਤੇ ਛੇਤੀ ਭਰੋਸਾ ਨਹੀਂ ਹੁੰਦਾ। ਇਸ ਲਈ ਲਛਮਣ ਜੀ ਨੂੰ ਵੇਖ ਕੇ ਸ੍ਰੀ ਰਾਮਚੰਦ੍ਰ ਜੀ ਕਹਿਣ ਲਗੇ-"ਇਹ ਛਾਪਾਂ ਤੁਸੀਂ ਹੀ ਅੰਦਰ ਰੱਖ ਆਓ...।'

...ਲਛਮਣ ਜੀ ਜਿਸ ਵੇਲੇ ਅੰਦਰ ਗਏ ਤਾਂ ਕੀ ਵੇਖਦੇ ਹਨ ਕਿ ਇਕ ਨੁਕਰ ਵਿਚ ਛਾਪਾਂ ਦਾ ਵਡਾ ਢੇਰ ਲਗਾ ਹੋਇਆ ਹੈ। ਦਿਲ ਵਿਚ ਬੜੇ ਹੈਰਾਨ ਹੋਏ ਤੇ ਨਾਲ ਹੀ ਸ਼ੰਕਾ ਹੋਈ ਕਿ ਰਿਸ਼ੀਆਂ ਦੇ ਦਰਸ਼ਨਾਂ ਨੂੰ ਜੋ ਵੀ ਆਉਂਦਾ ਹੈ.ਉਹ ਛਾਪਾਂ ਰੱਖ ਕੇ ਹੀ ਮੱਥਾ ਟੇਕਦਾ ਹੈ ? ਮਗਰੋਂ ਬਾਹਰ ਜਾ ਕੇ ਲਛਮਣ ਜੀ ਨੇ ਇਹੀ ਸ਼ੰਕਾ ਸ੍ਰੀ ਰਾਮਚੰਦ੍ਰ ਜੀ ਅਗੇ ਰਖੀ। ਸ੍ਰੀ ਰਾਮਚੰਦ੍ਰ ਜੀ ਆਪ ਚੁਪ ਰਹੇ ਪਰ ਰਿਸ਼ੀ ਜੀ ਵੱਲ ਇਸ਼ਾਰਾ ਕਰਦਿਆਂ ਕਿਹਾ-'ਰਿਸ਼ੀ ਜੀ ਆਪ ਦੀ ਸ਼ੰਕਾ ਦੂਰ ਕਰਨਗੇ। ਉਨ੍ਹਾਂ ਪਾਸ ਬੇਨਤੀ ਕਰੋ .।'

...ਲਛਮਣ ਜੀ ਨੇ ਮਾਰਕੰਡਾ ਜੀ ਨੂੰ ਪੁਛਿਆ। ਉਹਨਾਂ ਜਵਾਬ ਵਿਚ ਫ਼ਰਮਾਇਆ—

'ਜਦੋਂ ਜਦੋਂ ਤਰੇਤਾ ਜੁਗ ਲਗਦਾ ਹੈ ਉਦੋਂ ਉਦੋਂ ਤੁਸੀਂ ਬਨਬਾਸ ਜਾਂਦੇ ਹੋਏ ਏਧਰੋਂ ਦੀ ਲੰਘਦੇ ਹੋ ਅਤੇ ਆਪਣੇ ਦਰਸ਼ਨਾਂ ਨਾਲ ਸਾਨੂੰ ਨਿਵਾਜਦੇ ਹੋ ਅਤੇ ਹਰ ਵਾਰੀ ਛਾਪਾਂ ਹੀ ਰੱਖ ਕੇ ਮੱਥਾ ਟੇਕਦੇ ਹੋ। ਅੰਦਰ ਜਿੰਨੀਆਂ ਛਾਪਾਂ ਪਈਆਂ ਹਨ-ਓਨੀ ਵਾਰ ਤੁਸੀਂ ਏਥੋਂ ਲੰਘ ਚੁੱਕੇ ਹੋ ਤੇ ਹੁਣ ਅਜ ਫਰ ਲੰਘਣ ਲਗੇ ਹੋ...।'

ਆਪ ਜੀ ਨੇ ਫ਼ਰਮਾਇਆ-'ਇਸ ਤਰ੍ਹਾਂ ਜਦੋਂ-ਜਦੋਂ ਕਲਿਜੁਗ ਆਉਂਦਾ ਹੈ, ਪ੍ਰਗਟਾਤਾਈ ਤੋਂ ਪਹਿਲਾਂ ਨੀਲਾ ਬਾਣਾ ਲਗਦਾ ਹੈ। ਫੇਹ ਪ੍ਰਗਟਤਾ ਹੁੰਦੀ ਹੈ।'

ਇਕ ਵਾਰ ਦਕਾਨਸੂ ਦੌਰੇ ਤੇ ਆਪਜੀ ਨੂੰ ਸਲੋਕਿ ਵਾਲ ਭਗਵਾਨ ਹੁਰਾਂ ਦੇ ਸਪੁਤਰ ਹਰਗੁਪਾਲ ਜੀ ਪੁੱਛਣ ਲਗੇ-'ਗ਼ਰੀਬ ਨਿਵਾਜ ਅਸਾਂ ਜਦੋਂ ਕਿੱਧਰੇ ਜਾਂਦੇ ਹਾਂ ਤਾਂ ਵੱਡੇ ਛੋਟੇ ਸਾਨੂੰ ਸਵਾਲ ਕਰਦੇ ਹਨ ਕਿ ਤੁਸੀਂ ਚਕੂਟਾ ਕਮਰਕੱਸਾ ਕਿਉਂ ਲਾਇਆ ਹੈ ..।'

ਜਵਾਬ ਵਿਚ ਆਪ ਨੇ ਫ਼ਰਮਾਇਆ-'ਇਹ ਬਾਣਾ ਮਹਾਰਾਜ ਜੀ ਦੇ ਹੁਕਮ ਮੁਤਾਬਕ ਲਗਾ ਹੈ। ਮਾਂ ਲਾਡ ਨਾਲ ਜੋ ਚਾਹੇ ਆਪਣੇ ਬੱਚਿਆਂ ਨੂੰ ਪਵਾ ਸਕਦੀ ਹੈ।' ਦੋ ਕੁ ਪਲਾਂ ਮਗਰੋਂ ਫੇਰ ਬਚਨ ਕੀਤਾ—'ਇਹ ਭੁਝੰਗੀ ਬਾਣਾ ਹੈ।'

## ਭੁਝੰਗੀ ਵਿਚਿਤ੍ਰਤਾ

25 ਮਈ 1971 ਮੰਗਲਵਾਰ ਆਪ ਜੀ 15-16 ਸਰੀਰਾਂ ਨਾਲ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਪਹੁੰਚੇ। ਪ੍ਰਕਰਮਾ ਵਿਚ ਜਾ ਕੇ ਜਿਸ ਵੇਲੇ ਆਪ ਨੂੰ ਜੋੜਿਆਂ ਦੇ ਨੰਬਰ ਦੇ ਆਪਣੇ ਪਾਸ ਹੋਣ ਦਾ ਅਹਿਸਾਸ ਹੋਇਆ, ਆਪ ਜਲਦੀ ਨਾਲ ਇਹ ਆਖ ਕੇ ਕਿ ਅੰਦਰ ਜਾਣ ਲਗਿਆਂ ਜੋੜਿਆਂ ਵਾਲਾ ਨੰਬਰ ਨਾਲ ਨਹੀਂ ਲਿਜਾਣਾ ਚਾਹੀਦਾ, ਨੰਬਰ ਵਾਪਸ ਕਰਨ ਚਲੇ ਗਏ। ਫੇਰ ਆਪ ਅਕਾਲ ਤਖ਼ਤ ਗਏ। ਪੁਜਾਰੀ ਗ੍ਰੰਥੀ ਸਭ ਉੱਠ ਕੇ ਖਲੋ ਗਏ। ਆਪ ਨੇ ਹਰਭਜਨ ਸਿੰਘ ਹੁਰਾਂ ਨੂੰ ਹੁਕਮ ਕੀਤਾ—'ਏਥੇ 500 ਰੁ: ਨਮਸਕਾਰ ਕਰੋ।'

ਗੁਰਦਵਾਰੇ ਵਾਲੇ ਸੇਵਾਦਾਰਾਂ ਨੇ ਪੁਛਿਆ—'ਰਸੀਦ ਕਿਸ ਦੇ ਨਾਂ ਦੀ ਕੱਟੀਏ ?'

ਆਪ ਨੇ ਫ਼ਰਮਾਇਆ—'ਭੁਝੰਗੀ ਸਿੰਘ ਦੇ ਨਾਂ ਦੀ ਕੱਟੋ।'

ਉਥੋਂ ਸਰੋਪਾ ਤੇ ਰਸੀਦ ਲੈ ਕੇ ਆਪ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਗਏ। 101 ਰੁਪੈ ਭੇਟਾ ਰਖ ਕੇ ਨਿਮਸਕਾਰ ਕੀਤੀ ਤੇ ਸਿਰੋਪਾ ਲੈ ਕੇ ਦੂਜੇ ਪਾਸੇ ਜਾਣ ਲਗਿਆਂ 100 ਰੁਪੈ ਰਾਗੀ ਸਿੰਘਾਂ ਨੂੰ ਦਿੱਤੇ। ਫੇਰ ਮਹਾਰਾਜ ਜੀ ਹੁਰਾਂ ਦੀ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸ ਜਾ ਕੇ 1100 ਰੁਪੈ ਭੇਟਾ ਦਿੱਤੀ। ਪ੍ਰਸ਼ਾਦਿ ਅਰ ਸਿਰੋਪਾ ਲੈ ਕੇ ਰਸੀਦ ਉਥੋਂ ਵੀ 'ਭੁਝੰਗੀ' ਦੇ ਨਾਂ ਦੀ ਕਟਾਈ। ਫੇਰ ਉੱਪਰ ਚਲੇ ਗਏ ਅਰ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦੇ ਦੋ ਜਗ੍ਹਾ ਤੇ ਪ੍ਰਕਾਸ਼ ਸਨ ਉਥੇ ਦੋ ਦੋ ਦਮੜੇ ਰੱਖ ਕੇ ਨਿਮਸਕਾਰ ਕਰਕੇ ਬੈਠ ਗਏ। ਸਭਨਾਂ ਨੇ ਪ੍ਰਸ਼ਾਦਿ ਛਕਿਆ। ਕੁੱਝ ਦੇਰ ਬੈਠਣ ਮਗਰੋਂ ਬਾਹਰ ਆਏ ਤੇ ਦਰਸ਼ਨੀ ਡਿਉੜੀ ਤੇ ਖਲੋਤੇ ਹੋਏ ਪਹਿਰੇਦਾਰ ਨੂੰ ਕਹਿਣ ਲਗੇ—ਅਸੀਂ ਸੇਵਾ ਕਰਨੀ ਹੈ, ਪਤਾ ਨਹੀਂ ਆਪ ਨੂੰ ਕਮੇਟੀ ਦਾ ਹੁਕਮ ਹੈ ਕਿ ਨਹੀਂ।' ਪੰਜ ਰੁਪੈ ਉਸ ਨੂੰ ਦੇ ਕੇ

ਅਜੇ ਆਪ ਦਰਸ਼ਨੀ ਡਿਓੜੀ ਗਏ ਹੀ ਸਨ ਕਿ ਬਾਹਰ ਬਹੁਤ ਭੀੜ ਹੋ ਗਈ। ਸੰਗਤ ਵਿਚੋਂ ਆਵਾਜ਼ੇ ਆਉਣ ਲਗੇ ਕਿ ਜਿਨ੍ਹਾਂ ਨੂੰ ਤਰਸਦੇ ਸਾਂ, ਉਨ੍ਹਾਂ ਦੇ ਦਰਸ਼ਨ ਕਰ ਲਓ। ਅਕਾਲ ਤਖ਼ਤ ਤੇ ਦਰਸ਼ਨੀ ਡਿਉੜੀ ਵਿਚ ਖ਼ਾਲੀ ਜਗ੍ਹਾ ਭੀੜ ਨਾਲ ਭਰ ਗਈ। ਪਹਿਰਾ ਲਗ ਗਿਆ। ਬਾਹਰ ਬੂਹੇ ਤੇ ਖੜੋਤੇ ਹੈਡ ਗ੍ਰੰਥੀ ਸਾਹਿਬ ਹੱਥ ਜੋੜ ਅਰਜ਼ ਕਰਨ ਲਗੇ—'ਮਹਾਰਾਜ ਜੀ, ਦਫ਼ਤਰ ਵਿਚ ਵੀ ਚਰਣ ਪਾਓ ਤੇ ਕੁੱਝ ਦੇਰ ਸਾਨੂੰ ਵੀ ਦਰਸ਼ਨਾਂ ਦੀ ਦਾਤਿ ਬਖ਼ਸ਼ੋ।'

ਆਪ ਉਨ੍ਹਾਂ ਨਾਲ ਦਰਸ਼ਨੀ ਡਿਓੜੀ ਦੇ ਨਾਲ ਵਾਲੇ ਦਫ਼ਤਰ ਵਿਚ ਚਲੇ ਗਏ। ਹਰਭਜਨ ਸਿੰਘ ਜੀ ਗੁਪਾਲ ਸਿੰਘ ਜੀ, ਕਰਤਾਰ ਸਿੰਘ ਜੀ ਅਤੇ ਪ੍ਰਕਾਸ਼ ਸਿੰਘ ਜੀ ਨਾਲ ਸਨ। ਹੈਡ ਗਰੰਥੀ ਹੁਰਾਂ ਬੇਨਤੀ ਕੀਤੀ-'ਗ਼ਰੀਬ ਨਿਵਾਜ ਥੋੜੀ ਦੇਰ ਬੈਠ ਕੇ ਦਰਸ਼ਨਾਂ ਨਾਲ ਨਿਵਾਜੋ।'

ਆਪ ਆਸਣ ਤੇ ਬੈਠ ਗਏ। ਗ੍ਰੰਥੀ ਹੁਰਾਂ ਨੂੰ ਬੜੀਆਂ ਖ਼ੁਸ਼ੀਆਂ ਦਿੱਤੀਆਂ। ਨਿਹਾਲੋ-ਨਿਹਾਲ ਹੋਏ ਗਰੰਥੀ ਜੀ ਅਧੀਨਗੀ ਨਾਲ ਕਹਿਣ ਲਗੇ-''ਸਾਨੂੰ ਕੋਈ ਉਪਦੇਸ਼ ਦਿਓ।'

ਅਤਿਅੰਤ ਪ੍ਰਸੰਨਤਾ ਵਿਚ ਆਪ ਨੇ ਆਪਣੀ ਪਵਿਤ੍ਰ ਰਸਨਾ ਤੋਂ ਇਹ ਸ਼ਬਦ ਉਚਾਰਿਆ—

ਮਹਾਂ ਪ੍ਰਭੂ ਆਪਣੇ ਹੀ ਉਰ ਪਾਇਓ<br>
ਜੁਗਨ ਜੁਗਨ ਕੀ ਮਿਟੀ ਕਲਪਨਾਂ,<br>
ਸਤਿਗੁਰ ਭੇਦ ਬਤਾਇਓ ॥<br>
ਜੈਸੇ ਕੁਬੜੀ ਕੰਠ ਮਨੀ ਭੂਸ਼ਨ,<br>
ਜਾਨਿਓ ਕਹੂੰ ਗਵਾਇਓ ॥<br>
ਕਾਹੂ ਸਖੀ ਨੇ ਆਨ ਬਤਾਇਓ,<br>
ਮਨ ਕੋ ਭਰਮ ਨਿਸਾਇਓ ॥<br>
ਜਿਉ ਤਿਰਯਾ ਸੁਪਨੇ ਸੁਤ ਖੋਇਓ,<br>
ਜਾਣ ਕੇ ਜੀ ਅਕੁਲਾਇਓ ॥<br>
ਜਾਗ ਪਰੀ ਪਲੰਗਾ ਪਰ ਪਾਇਓ,<br>
ਨਾ ਕਹੂੰ ਗਇਉ ਨਾ ਆਇਓ ॥<br>
ਮਿਰਗਾ ਪਾਸ ਬਸੇ ਕਸਤੂਰੀ,<br>
ਢੂੰਡਤ ਬਨ ਬਨ ਧਾਇਓ ॥<br>
ਉਲਟ ਸੁਗੰਧੀ ਨਾਭੀ ਨਿਕਲੀ,<br>
ਨੈਸਥਰ ਹੋਇ ਕੇ ਸਕੁਚਾਇਓ ॥<br>
ਕਹਤ ਕਬੀਰ ਭਈ ਹੈ ਵੁਹ ਗ਼ਤੀ,<br>
ਜਿਉਂ ਗੂੰਗੇ ਗੁੜ ਖਾਇਓ ॥<br>
ਤਾਂਕੋ ਸਵਾਦ ਕਹੇ ਕੋਈ ਕੈਸੇ,<br>
ਮਨ ਹੀ ਮਨ ਮੁਸਕਾਇਓ ॥

ਹੈਡ ਗਰੰਥੀ ਜੀ ਬੜੇ ਹੀ ਪ੍ਰਸੰਨ ਹੋਏ । ਉਥੋਂ ਚਲ ਕੇ ਫੇਰ ਆਪ ਬਾਬਾ ਬੁਢਾ ਜੀ ਦੀ ਬੇਰ ਥਲੇ ਗਏ । 5 ਰੁਪੈ ਭੇਟਾ ਪਾ ਕੇ ਪੰਜ ਮਿੰਟ ਸਭਨੂੰ ਬੈਠਣ ਦਾ ਹੁਕਮ ਕੀਤਾ । ਫੇਰ ਵਾਪਸੀ ਲਈ ਬਾਹਰ ਵੱਲ ਆਏ ਅਤੇ ਜਿਥੇ ਕੜਾਹ ਪ੍ਰਸ਼ਾਦਿ ਮਿਲਦਾ ਹੈ ਖੜ੍ਹੇ ਕੇ ਸਵੇਰ ਦਾ ਹੁਕਮ ਨਾਮਾ ਪੜ੍ਹਿਆ । ਉਸ ਵੇਲੇ ਆਪਦੇ ਪਵਿਤ੍ਰ ਮੁਖੜੇ ਦਾ ਨੂਰ ਦੁਨੀਆਂ ਪਾਸੋਂ ਝੱਲਿਆ ਨਹੀਂ ਸੀ ਜਾ ਰਿਹਾ । ਦਰਬਾਰ ਸਾਹਿਬ ਮੱਥਾ ਟੇਕਣ ਜਾਂਦੇ-ਜਾਂਦੇ ਸਰੀਰ ਹਰਮੰਦਰ ਸਾਹਿਬ ਜਾਣ ਦੀ ਬਜਾਇ ਆਪ ਦੇ ਮਗਰ ਲਗ ਤੁਰਦੇ । ਸਭਨਾਂ ਨੂੰ ਦਰਸ਼ਨਾਂ ਨਾਲ ਨਵਾਜ਼ਦੇ ਹੋਏ ਆਪ ਪਿੰਗਲਵਾੜੇ ਕੋਲ ਪਹੁੰਚੇ । 500 ਰੁ: ਉਥੇ ਭੇਟਾ ਦਿੱਤੀ ਅਰ ਕਾਰ ਵਿਚ ਚੜ੍ਹਕੇ ਕੋਠੀ ਗੁਰਦਿਆਲ ਸਿੰਘ ਈਸ਼ਟ ਮੋਹਨ ਨਗਰ ਚਰਣ ਪਾਉਂਦੇ ਹੋਏ ਵਾਪਸ ਨੁਸ਼ਹਿਰਾ ਸਾਹਿਬ ਪਹੁੰਚ ਗਏ । ਇਸ ਕੋਤਕ ਦੀ ਅਸਰਰਜਤਾ ਬਿਆਨੋ ਬਾਹਰ ਹੈ ।

ਉਸ ਦਿਨ ਤੋਂ ਬਾਅਦ ਆਪਣਾ ਨਾਂ ਆਪ 'ਭੁਝੰਗੀ' ਕਰਕੇ ਹੀ ਦਸਦੇ ਰਹੇ । ਪਿਛਲਾ ਨਾ ਲੈਣਾ ਬੰਦ ਕਰ ਦਿੱਤਾ । ਜਾਪਦਾ ਇੰਝ ਹੈ ਕਿ ਆਪ ਦਰਬਾਰ ਵਿਚ ਅਕਾਲੀਆਂ ਨੂੰ ਇਹ ਜਣਾਈ ਕਰਵਾਉਣ ਗਏ ਸਨ ਕਿ ਜਿਸ 'ਭੁਝੰਗੀ'* ਨੇ ਦੁਨੀਆਂ ਦੀ ਕਾਰ ਸੰਭਾਲਣੀ ਹੈ ਉਹ ਆਪਦੇ ਸਾਹਮਣੇ ਦਰਬਾਰ ਸਾਹਿਬ ਵਿਚ ਹਾਜ਼ਰ ਹੈ।

ਇਸ ਕੋਤਕ ਮਗਰੋਂ ਹੋਰ ਵਡਾ ਪਰਿਵਰਤਨ ਇਹ ਮਹਿਸੂਸ ਕੀਤਾ ਗਿਆ ਕਿ ਆਪ ਨੇ ਆਪਣੇ ਆਪ ਨੂੰ 'ਅਸੀਂ' ਦੀ ਬਜਾਇ 'ਮੈਂ' ਕਹਿਕੇ ਮੁਖ਼ਾਤਬ ਕਰਨਾ ਅਰੰਭ ਕਰ ਦਿੱਤਾ । ਪਹਿਲਾਂ ਫ਼ਰਮਾਉਂਦੇ ਸਨ—'ਅਸੀਂ ਆਰਾਮ ਕਰਾਂਗੇ' ਤੇ ਫੇਰ-'ਮੈਂ ਆਰਾਮ ਕਰਾਂਗਾ' ਕਹਿਣ ਲਗ ਪਏ ।

ਬਚਨ ਕਰਦਿਆਂ ਹੋਇਆਂ ਵੀ ਅਕਸਰ ਫਰਮਾਉਣਾ-ਮੈਂ ਇੰਞਾਣਾ ਜੁ ਹੋਇਆ...' ਜਾਂ ਕਰਤਾਰ ਸਿੰਘ ਹੁਰਾਂ ਦੀ ਸੇਵਾ ਤੇ ਪ੍ਰਸੰਨ ਹੁੰਦਿਆਂ ਬਚਨ ਕਰਨਾ-'ਕਰਤਾਰ ਸਿੰਘ ਤਾਂ ਮੇਰੀ ਮਾਂ ਏ...'

ਫਰਮਾਉਂਦੇ ਸਨ:-'ਹੁਣ ਨਵੀਂ ਕਾਰ ਸ਼ੁਰੂ ਹੋ ਗਈ ਹੈ । ਸਮਾਂ ਬਹੁਤ ਨੇੜੇ ਹੈ... ਬਹੁਤ ਨੇੜੇ । ਹੁਣ ਖਾਲਸੇ ਨੂੰ ਰਾਜ ਮਿਲਣਾ ਹੈ । ਤੇ ਬੁਢਿਆਂ ਨੇ ਜਵਾਨ ਹੋ ਜਾਣਾ ਹੈ...'

ਸੰਗਤ ਵਿਚੋਂ ਸਰੀਰਾਂ ਬੇਤਾਬ ਹੋ ਕੇ ਪੁੱਛਣਾ-'ਗ਼ਰੀਬ ਨਿਵਾਜ਼ ਕਦੋਂ ਕੁ...?'

ਆਪ ਨੇ ਜਵਾਬ ਦੇਣਾ-'ਅਕਾਲ ਪੁਰਖ ਨਾਲ ਸਰੀਕਾ ਥੋੜਾ ਰਖੀਦੈ...ਚਾਰੇ ਜੁਗਾਂ ਵਿਚ ਉਨ੍ਹਾਂ ਦਾ ਸਮਾਂ ਆਉਂਦਾ ਹੈ...ਤੁਸੀਂ ਹੁਣ ਵੇਖਣ ਵਾਲੇ ਬਣੋ...'

ਭੁਝੰਗੀ ਵਿਚਿਤ੍ਰਤਾ ਸਬੰਧ ਵਿਚ 20 ਮਈ 1980 ਦਾ ਉਲੇਖ ਕਰਨਾ ਜਰੂਰੀ ਜਾਪਦਾ ਹੈ ਕਿਉਂਕਿ ਉਸ ਦਿਨ ਆਪ ਜੀ ਨੇ ਸਤਿਜੁਗ ਦੇ ਮੰਤ੍ਰੀਆਂ* ਪਾਸੋਂ 'ਹਾਜ਼ਰਨਾਮੇ'

---

* ਸ਼ਿਰੋਮਣਿ ਕਵੀ ਭਾਈ ਗੁਰਦਾਸ ਜੀ ਦਾ ਕਥਨ-'ਉਠੇ ਸਿੰਘ ਭੁੰਜਗੀਏ ਨੀਲਬੰਰ ਧਾਰਾ...। [ਵਾਰ 41] ਵੀ ਕਲਜੁਗਿ ਵਿਚ ਪ੍ਰਗਟਤਾ ਬਾਰੇ ਸੰਕੇਤ ਕਰਦਾ ਹੈ । ਪਹਿਲਾਂ ਆਪ ਨੇ ਨੀਲ ਧਾਰਿਆ ਫੇਰ ਭੁਝੰਗੀ ਨਾ ਰਖਾਇਆ ਫਿਰ ਵਾਹੁ-ਵਾਹੁ ਦਾ ਸ਼ਬਦ ਦ੍ਰਿੜਾ ਕੇ ਉੱਠਣ ਲਈ 'ਭੋਰਾ ਸਾਹਿਬ' ਵਿਚ ਲੰਮੇ ਪੈ ਗਏ ।

* ਵੇਰਵੇ ਲਈ ਵੇਖੋ-ਇਸੇ ਪੋਥੀ ਦੇ ਅੰਤਮ ਕਾਂਡ ਵਿਚ ਛਪਿਆ ਹੁਕਮਨਾਮਾ ।

ਦੀਆਂ ਕਾਪੀਆਂ ਖੁਲ੍ਹਵਾਉਂਦੇ ਹੋਏ ਆਪਣੀ ਕਾਪੀ ਤੇ ਆਪਣਾ ਨਾਂ ਲਿਖਵਾਉਣ ਮਗਰੋਂ ਫ਼ਰਮਾਇਆ—'ਲਿਖੋ...ਹਾਜ਼ਰਾ ਕੋ ਮਿਹਰ ਹੈ, ਬੇ ਹਾਜ਼ਰਾ ਕੋ ਬੇ ਮਿਹਰ ਹੈ।... ਉਪਰ ਪਹਿਲਾਂ ਲਿਖੋ—

ਨਾਨਕ ਜਿਨਿ ਕਰਤੈ ਕਾਰਨੁ ਕੀਆ ਸੋ ਜਾਣੈ ਕਰਤਾਰੁ।

ਇਹ ਪੂਰਾ ਸਲੋਕ ਲਿਖਾਉਣ ਮਗਰੋਂ ਲਿਖਾਰੀ ਹਰਸ਼ਰਨ ਸਿੰਘ ਜੀ ਪਾਸੋਂ ਪੁੱਛਣ ਲਗੇ-'ਮੇਰਾ ਨਾਂ ਕੀ ਲਿਖਿਆ ਹੈ...?

ਹਰਸ਼ਰਣ ਸਿੰਘ ਹੁਰਾਂ ਜਵਾਬ ਦਿੱਤਾ-'ਗ਼ਰੀਬ ਨਿਵਾਜ ਮੈਂ ਜ਼ਬਾਨੋ ਆਪ ਦਾ ਨਾਂ ਉੱਚੀ ਨਹੀਂ ਲੈ ਸਕਦਾ...।'

ਫ਼ਰਮਾਇਆ-'ਕਿਉਂ ਨਹੀਂ ਲੈ ਸਕਦਾ'...?

ਹਰਸ਼ਰਣ ਸਿੰਘ ਜੀ ਚੁੱਪ। ਆਪ ਦੇ ਤਿੰਨ ਚਾਰ ਵਾਰ ਹੁਕਮ ਕਰਨ ਮਗਰੋਂ ਉਨ੍ਹਾਂ ਆਪ ਦਾ ਕਾਪੀ ਤੇ ਲਿਖਿਆ ਨਾਂ ਪੜ੍ਹਿਆ-'ਭੁਝੰਗੀ ਭਾਈ ਹਰਨਾਮ ਸਿੰਘ ਜੀ।'

ਆਪ ਨੇ ਹੁਕਮ ਕੀਤਾ-'ਭੁਝੰਗੀ ਨੂੰ ਕੱਟਕੇ ਉਸ ਦੀ ਥਾਂ ਲਿਖੋ-ਰਾਜਾ ਹਰਨਾਮ ਸਿੰਘ... ਭੁਝੰਗੀ ਰਾਜਾ ਹਰਨਾਮ ਸਿੰਘ... ਪਰੰਤੂ ਰਾਜਾ ਪੂਰਾ ਨਹੀਂ ਲਿਖਣਾ...'ਰ' ਲਿਖ ਕੇ ਅਗੇ ਦੋ ਬਿੰਦੀਆਂ ਪਾ ਦਿਓ-ਰ:---ਗੁਪਤ ਜੋ ਰਖਣਾ ਹੋਇਆ।'

ਹਰਸ਼ਰਣ ਸਿੰਘ ਹੁਰਾਂ ਦੇ ਲਿਖਦਿਆਂ-ਲਿਖਦਿਆਂ ਨਿਮਰਤਾ ਦੇ ਸਾਗਰ ਫੇਰ ਫਰਮਾਉਣ ਲਗੇ-'ਰਾਜਾ ਜਮਾਦਾਰ ਨੂੰ ਵੀ ਕਹਿੰਦੇ ਹਨ*।' ਲੋਹੇ ਦੀ ਬੇਕਰ ਫੜ੍ਹਾਂਗ ਸਵਾਈ ਕਰਨ ਲਈ ਤਦ ਹੀ ਪਰਤਖ ਦਰਸ਼ਨ ਹੋਣਗੇ।

* ਪੂਰੇ ਹੁਕਮਨਾਮੇ ਲਈ ਵੇਖੋ ਪੋਥੀ ਪੂਰਨ ਸੰਤ ਦਾ ਭਾਗ ਦੂਜਾ।

# ਨੌਵਾਂ ਕਾਂਡ

## ਨਾਮ ਮਹਿਮਾ

ਆਪ ਅਕਸਰ ਫ਼ਰਮਾਉਂਦੇ ਸਨ-'ਸ਼ਬਦ ਨਾਲ ਪ੍ਰੀਤ ਕਰੋ...ਦੇਹ ਨਾਲ ਪ੍ਰੀਤ ਨਾਂ ਕਰੋ । ਸ਼ਬਦ ਅਕਾਲ ਰਹਿਤ ਹੈ...ਦੇਹ ਬਿਸਨਹਾਰ ਹੈ । ਸ਼ਬਦ ਕਲਾ ਸੰਪੰਨ ਹੈ । ਜਿਸ ਨੂੰ ਸ਼ਬਦ ਦਾ ਆਸਰਾ ਹੈ ਉਸ ਨੂੰ ਕਿਸੇ ਕਿਸਮ ਦਾ ਭਉ ਨਹੀਂ ਵਿਆਪਦਾ—

"ਸ਼ਬਦ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨਾ ਹੋਈ ॥
ਅਮ੍ਰਿਤ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ॥"...

"...ਅਵਰਿਓ ਜਮੁ ਮਰਿਆ ਨਾ ਜਾਈ ॥ ਗੁਰ ਕੈ ਸਬਦੇ ਨੇੜਿ ਨਾ ਆਈ ॥
ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥...

...ਨਾਮ ਜਪੋ ਜੇ ਮੁਕਤੀ ਲੈਣੀ ਜੇ...ਸੁਖ ਲੈਣੇ ਜੇ...ਨਾਮ ਤੋਂ ਬਗੈਰ ਸਭ ਕੂੜਾ ਧੰਦਾ ਹੈ । 'ਨਾਮ' ਦਾ ਪ੍ਰਕਾਸ਼ ਜੀਅ ਨੂੰ ਨਿਰਭਉ ਕਰਦਾ ਹੈ...ਗਿਆਨ ਦੇਂਦਾ ਹੈ...ਇਸ ਦੁਨੀਆਂ ਤੇ ਅਗਲੀ ਦੁਨੀਆਂ ਦੋਹਾਂ ਵਿਚ ਉਸ ਦਾ ਸਹਾਇ ਹੁੰਦੇ ...

: ਸਭੇ ਵਸਤੂ ਕਉੜੀਆਂ, ਸਚੇ ਨਾਉ ਮਿਠਾ ॥
ਸਾਦੁ ਆਇਆ ਤਿਨਿ ਹਰਿ ਜਨਾਂ ਚਖਿ ਸਾਧੀ ਡਿੱਠਾ ॥
ਪਾਰਬ੍ਰਹਿਮ ਜਿਸੁ ਲਿਖਿਆ, ਮਨਿ ਤਿਸੈ ਵੁੱਠਾ ॥
ਇਕੁ ਨਿਰੰਜਨ ਰਾਵਿ ਰਹਿਆ, ਭਾਉ ਦੂਯਾ ਕੁਠਾ ॥
ਹਰ ਨਾਨਕੁ ਮੰਗੇ ਜੋੜਿ ਕਰ ਪ੍ਰਭ ਦੇਵੇ ਤੁਠਾ ॥...

...ਨਾਮ ਜਪਣ ਵਿਚ ਸੁਖ ਹੀ ਸੁਖ ਹੈ । ਜਿਥੇ ਨਾਮ ਦਾ ਨਿਵਾਸ ਹੋ ਜਾਵੇ ਉਥੇ ਨਾ ਈਰਖਾ ਨਾ ਤਸਬ...ਨਾ ਵੈਰ ਨਾ ਵਿਰੋਧ...ਨਾ ਲਾਲਚ ਨਾ ਕਰੋਧ...ਨਾ ਮਾਇਆ...ਕੁਝ ਨਹੀਂ ਰਹਿੰਦਾ... ਠੰਡ ਵਰਤ ਜਾਂਦੀ ਹੈ।...

...ਤੀਰਥ ਹਮਰਾ ਹਰਿ ਕੋ ਨਾਮ ॥ ਗੁਰ ਉਪਦੇਸਿਆ ਤਤੁ ਗਿਆਨ ॥
...ਨਾਮ ਲੈਤ ਮਨੁ ਪਰਗਟੁ ਭਇਆ ॥
ਨਾਮ ਲੈਤ ਪਾਪੁ ਤਨ ਤੇ ਗਇਆ ॥
ਨਾਮ ਲੈਤ ਸਹਾਲ ਪੁਰਬਾਇਆ ॥
ਨਾਮ ਲੈਤ ਅਠਸਠਿ ਮਜਨਾਇਆ ॥
ਤੀਰਥ ਹਮਰਾ ਹਰਿ ਕੋ ਨਾਮੁ ॥...

ਨਾਮ ਲੈਤ ਦੁਖ ਦੂਰਿ ਪਰਾਨਾ
ਨਾਮ ਲੈਤ ਅਤਿ ਮੂੜ ਸੁਗਿਆਨਾ ॥

ਨਾਮ ਲੈਤ ਪਰਗਿਟ ਉਜਿਆਰਾ ॥
ਨਾਮ ਲੈਤ ਛੁਟੇ ਜੰਜਾਰਾ ॥
ਨਾਮ ਲੈਤ ਜਮੁ ਨੇੜਿ ਨਾ ਆਵੈ ॥
ਨਾਮੁ ਲੈਤ ਦਰਗਾਹ ਸੁਖੁ ਪਾਵੈ ॥
ਨਾਮ ਲੈਤ ਪ੍ਰਭ ਕਹੈ ਸਾਬਾਸਿ ॥
ਨਾਮ ਹਮਾਰੀ ਸਾਚੀ ਰਾਸਿ ॥...
ਤੀਰਥ ਹਮਰਾ ਹਰਿ ਕੋ ਨਾਮੁ ॥...

"...ਨਾਮ ਦੀ ਵੱਡੀ ਵਡੀ ਮਹਿਮਾ...ਕੁਝ ਕਿਹਾ ਜਾ ਸਕਦਾ ਜੇ...?...ਜਿਸੁ ਨੀਚ ਕੋ ਕੋਈ ਨਾ ਜਾਨੈ । ਨਾਮੁ ਜਪਤ ਉਹ ਚਹੁਕੁੰਟ ਮਾਨੈ ॥...

"ਹਰਿ ਗੁਣ ਕਹਿਤੇ ਕਹਨੁ ਨਾ ਜਾਈ ॥ ਜੈਸੇ ਗੂੰਗੇ ਕੀ ਮਠਿਆਈ ॥
ਐਸਾ ਨਾਮੁ ਰਤਨ ਨਿਰਮੋਲਕੁ, ਪੁੰਨਿ ਪਦਾਰਥੁ ਪਇਆ ॥
ਅਨਿਕ ਜਤਨ ਕਰਿ ਹਿਰਦੈ ਰਾਖਿਆ, ਰਤਨ ਨਾ ਛਪੈ ਛਪਾਇਆ ॥
ਰਸਨਾ ਰਮਤ, ਸੁਨਤ ਸੁਖੁ ਸ੍ਰਵਨਾ, ਚਿਤ ਚੇਤੇ ਸੁਖ ਹੋਈ ॥
ਕਹੁ ਭੀਖਨ ਦੁਇ ਨੈਣ ਸੰਤੋਖੇ, ਜਹ ਦੇਖਾਂ ਤਹਿ ਸੋਈ ॥
ਹਰਿ ਗੁਣ ਕਹਤੇ ਕਹਿਨੁ ਨ ਜਾਈ ॥...

...ਪ੍ਰਮੇਸਰ ਪਾਰਬ੍ਰਹਮ ਬੇਅੰਤ ਹੈ । ਉਸ ਦੀ ਵਡਿਆਈ ਵੱਡੀ ਹੈ । ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ । ਉਥੇ ਸੱਚਾ ਨਿਆਂ ਹੁੰਦੈ...ਕਿਸੇ ਦਾ ਕੋਈ ਲਿਹਾਜ਼ ਨਹੀਂ । ਉਸ ਪਾਰਬ੍ਰਹਮ ਨੂੰ ਜਪੋ ਜੋ ਹਰ ਜੀਅ ਵਿਚ ਵਸਦਾ ਏ...ਜਿਸ ਨੇ ਸਾਰੀ ਦੁਨੀਆਂ ਸਾਜੀ ਹੈ...ਤਾਂ ਹੀ ਭਲਾ ਹੋਵੇਗਾ ।...ਭਵਜਲੁ ਬਿਨੁ ਸ਼ਬਦੈ ਕਿਉਂ ਤਰੀਐ ...

... ਉਹ ਸਰਬ ਸ਼ਕਤੀਮਾਨ ਹੈ, ਨਿਰੰਕਾਰ ਤੇ ਅਕਾਲ ਮੂਰਤ ਹੈ ਅਤੇ ਸਭ ਤੋਂ ਵਡਾ ਉਸ ਦਾ ਨਾਮ ਹੈ । ਨਾਮ ਜਪੋ...ਜੇਕਰ ਨਾਮ ਨਾ ਜਪਿਆ ਜਾਵੇ ਤਾਂ ਆਪਣੇ ਔਗਣ ਵੇਖੋ । ਇਕ ਰਾਮ ਨਾਮ ਦਾ ਹੀ ਅਮਲ ਲਾਵੋ...

...ਰਾਮ ਨਾਮ ਦੇ ਸਿਮਰਨ ਬਾਝੋਂ ਜੀਉਨ ਦਾ ਨਹੀਂ ਹਜ ਵੇ ਰਾਮਾ ॥
ਪੋਸਤੀਆਂ ਦੇ ਪੋਸਤ ਵਾਂਗੂੰ ਇਹ ਅਮਲ ਪਿਆ ਸਾਡੇ ਹੱਡ ਵੇ ਰਾਮਾ ॥...

...ਕਹਾ ਕਰਉ ਜਾਤੀ, ਕਹ ਕਰਉ ਪਾਤੀ ॥ ਰਾਮ ਕੋ ਨਾਮ ਜਪੋ ਦਿਨ ਰਾਤੀ ॥
ਮਨੁ ਮੇਰੋ ਗਜੁ, ਜਿਹਬਾ ਮੇਰੀ ਕਾਤੀ ॥ ਮਪਿ ਮਪਿ ਕਾਟਉ ਜਮ ਕੀ ਫਾਸੀ ॥
ਰਾਂਗਨਿ ਰਾਂਗਉ ਸੀਵਨਿ ਸੀਵਉ ॥ ਰਾਮ ਨਾਮ ਬਿਨੁ ਘਰੀਅ ਨ ਜੀਵਉ ॥
ਭਗਤ ਕਰਉ ਹਰਿ ਕੇ ਗੁਣ ਗਾਵਉ ॥ ਆਠ ਪਹਿਰ ਅਪਨਾ ਖਸਮ ਧਿਆਵਉ ॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ ਸਉ ਲਾਗਾ ॥..."

...ਅਸੀਂ ਸਾਰੇ ਗੁਨਹਗਾਰ ਹਾਂ... ਨਾਮ ਜਪਾਂਗੇ ਤਾਂ ਬਚਾਂਗੇ...ਸੰਗਤ ਵਿਚ ਆ ਕੇ ਔਗੁਣ ਛਡੋ ਤੇ ਗੁਣ ਗ੍ਰਹਿਣ ਕਰੋ...

...ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ, ਤਾ ਕੋ ਜਸੁ ਉਰ ਧਾਰੋ ॥...

...ਕੰਮ ਕਰਦਿਆਂ ਭੀ ਨਾਮ ਜਪੋ...ਸ਼ਬਦ ਪੜੋ । ਦੂਸਰਾ ਫੁਰਨਾ ਆਵੇ ਤਾਂ ਉਸ ਨੂੰ ਰੋਕੋ । ਮਨਮਤ ਛਡੋ । ਗੁਰੂ ਕੀ ਮੱਤ ਤੇ ਚਲੋ...

...ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥ ਸੋ ਜਨ ਜਮ ਕੀ ਵਾਟ ਨ ਪਾਈਐ ॥
ਊਠਤ ਬੈਠਤ ਸੋਵਤ ਧਿਆਈਐ ॥ ਮਾਰਗ ਚਲਤ ਹਰੇ ਹਰਿ ਗਾਈਐ ॥
ਸ੍ਰਵਨ ਸੁਣੀ ਮਨਿ ਹੋਇ ਅਨੰਦਾ, ਦੂਖ ਰੋਗ ਸੁਖ ਸਗਲੇ ਲਥਾ ॥
ਕਾਰਜ ਕਾਮਿ ਬਾਟ ਘਾਟ ਜਪੀਜੈ ॥ ਗੁਰ ਪ੍ਰਸਾਦਿ ਹਰਿ ਅਮ੍ਰਿਤ ਪੀਜੈ ॥...

...ਦਿਨ ਭੀ ਗਾਵਉ ਰੈਨੀ ਗਾਵਉ, ਗਾਵਉ ਸਾਸਿ ਸਾਸਿ ਰਸਨਾਰੀ ॥
ਅੰਤਰ ਗਾਵਉ ਬਾਹਰਿ ਗਾਵਉ, ਗਾਵਉ ਜਾਗਿ ਸਵਾਰੀ ॥
ਸੰਗ ਚਲਨ ਕਉ ਤੋਸਾ ਦੀਨਾ, ਗੋਬਿੰਦ ਨਾਮ ਕੇ ਬਿਉਹਾਰੀ ॥
ਅਵਰ ਬਿਸਾਰੀ ਬਿਸਾਰੀ ॥ ਨਾਮ ਦਾਨ ਗੁਰਿ ਪੂਰੇ ਦੀਓ, ਮੈ ਏਹੋ ਆਧਾਰੀ ॥ਰਹਾਉ॥
ਦੂਖਨਿ ਗਾਵਉ ਸੁਖਿ ਭੀ ਗਾਵਉ, ਮਾਰਗ ਪੰਥ ਸਮਾਰੀ ॥
ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ, ਮੋਰੀ ਤਿਸਾ ਬੁਝਾਰੀ ॥
ਦਿਨ ਭੀ ਗਾਵਉ ਰੈਨੀ ਗਾਵਉ, ਗਾਵਉ ਸਾਸਿ ਸਾਸਿ ਰਸਨਾਰੀ ॥...

...ਜੋ ਨਾਮ ਜਪੇਗਾ ਉਹ ਜਿਉਂਦਾ ਹੀ ਮੁਕਤ ਹੋ ਜਾਏਗਾ । ਅਸੀਂ ਤਾਂ ਜਹਾਜ਼ ਉਤੇ ਬਹਿ ਰਹਿਣਾ ਹੈ ਉਹ ਆਪੇ ਪਾਰ ਕਰਨਗੇ ।...ਸਾਨੂੰ ਤਾਂ ਸੰਗਤ ਦੀ ਓਟ ਹੈ...

...ਜਿਨ੍ਹਾਂ ਨਾਮ ਦੀ ਮੰਗ ਰਖੀ ਹੈ ਉਸ ਦੇ ਨਾਲ ਕੋਈ ਹਿਸਾਬ ਕਿਤਾਬ ਨਹੀਂ ਹੋਣਾ । ਜੇਕਰ ਜੀਵ ਨਾਮ ਮੰਗਦਾ ਹੈ ਤਾਂ ਆਪਣੇ ਭਲੇ ਵਾਸਤੇ ਮੰਗਦਾ ਹੈ...ਪ੍ਰਮਾਤਮਾ ਨੂੰ ਕੁੱਝ ਨਹੀਂ ਦੇਂਦਾ । ਜੋ ਬਚਨ ਮੰਨਣਗੇ ਉਹ ਨਰਕਾਂ ਨੂੰ ਨਹੀਂ ਜਾਣਗੇ...

...ਮਨ ਨੂੰ ਸਾਰਿਆਂ ਪਾਸਿਆਂ ਤੋਂ ਮੋੜ ਕੇ ਨਾਮ ਵਾਲੇ ਪਾਸੇ ਲਾਓ । ਇਹ ਰਸਤਾ ਹੈ । ਮਹਾਰਾਜ ਨੇ ਹੁਣ ਸੌਖਾ ਤਰੀਕਾ ਦੱਸ ਦਿੱਤਾ ਹੈ...ਕੰਮ ਕਰਦੇ ਨਾਮ ਜਪੋ... ਅੰਮ੍ਰਿਤ ਵੇਲੇ ਭਜਨ ਕਰੋ...ਰਾਤ ਨੂੰ ਸੌਣ ਲਗਿਆਂ ਪ੍ਰਮੇਸ਼ਰ ਨੂੰ ਚੇਤੇ ਕਰੋ...

...ਸਦਾ ਸਦਾ ਜਪੀਐ ਪ੍ਰਭ ਨਾਮ ॥ ਜਰਾ ਮਰਾ ਕਛੁ ਦੂਖ ਨ ਬਿਆਪੈ
ਆਗੈ ਦਰਗਹ ਪੂਰਨ ਕਾਮ ॥ਰਹਾਉ॥
ਆਪੁ ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਇਹੁ ਨਿਧਾਨੁ ॥
ਜਨਮ ਮਰਣ ਕੀ ਕਟੀਐ ਫਾਸੀ, ਸਾਚੀ ਦਰਗਹ ਕਾ ਨੀਸਾਨੁ ॥
ਜੋ ਤੁਮੁ ਕਰਹੁ ਸੋਈ ਭਲ ਮਾਨਉ, ਮਨ ਤੇ ਛੂਟੈ ਸਗਲ ਗੁਮਾਨੁ ॥
ਕਹੁ ਨਾਨਕ ਤਾ ਕੀ ਸਰਣਾਈ, ਜਾ ਕਾ ਕੀਆ ਸਗਲ ਜਹਾਨੁ ॥...

...ਰਜ਼ਾ ਮੰਨੋ...ਜੋ ਪ੍ਰਮੇਸ਼ਰ ਦੀ ਰਜ਼ਾ ਮੰਨਦਾ ਹੈ ਉਸ ਨੂੰ ਉਹ ਆਪਣਾ ਬਣਾ ਲੈਂਦੇ ਹਨ । ਕੋਈ ਕੁੱਝ ਪਿਆ ਆਖੇ...ਬੁਰਾ ਜਾਂ ਭਲਾ...ਮਹਾਰਾਜ ਦਾ ਧਿਆਨ ਰਖੋ । ਜਿਸ ਦੀ ਮਹਾਰਾਜ ਨਾਲ ਬਣ ਆਈ ਹੈ ਉਸ ਨੂੰ ਕਿਸੇ ਗਲ ਦਾ ਘਾਟਾ ਨਹੀਂ । ਪ੍ਰਮੇਸ਼ਰ ਤੋਂ ਜਦੋਂ ਵੀ ਮੰਗੋ ਨਾਮ ਮੰਗੋ...ਦੂਜੀ ਕੋਈ ਚੀਜ਼ ਨਾ ਮੰਗੋ...।

ਕਰਤਾ ਤੂੰ ਮੇਰਾ ਜਜਮਾਨੁ ॥
ਇਕ ਦਖਿਣਾ ਹਉ ਤੈ ਪਹਿ ਮਾਂਗਉ, ਦੇਹਿ ਆਪਣਾ ਨਾਮ ॥ਰਹਾਉ॥
ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥
ਆਪਾ ਮਧੇ ਆਪੁ ਪਰਗਾਸਿਆ, ਪਾਇਆ ਅੰਮ੍ਰਿਤ ਨਾਮ ॥
ਕਰਤਾ ਤੂੰ ਮੇਰਾ ਜਜਮਾਨੁ ॥...
ਪੰਚ ਤਸਕਰ ਧਾਵਤ ਰਾਖੇ, ਚੂਕਾ ਮਨਿ ਅਭਿਮਾਨੁ ॥
ਦ੍ਰਿਸਟਿ ਬਿਕਾਰੀ ਦੁਰਮਤਿ ਭਾਗੀ, ਐਸਾ ਬ੍ਰਹਮ ਗਿਆਨ ॥
ਕਰਤਾ ਤੂੰ ਮੇਰਾ ਜਜਮਾਨੁ ॥...
ਜਤੁ ਸਤੁ ਚਾਵਲ ਦਇਆ ਕਣਕ. ਕਰਿ ਪ੍ਰਾਪਤੀ ਪਾਤੀ ਧਾਨੁ ॥
ਦੂਧੁ ਕਰਮੁ, ਸੰਤੋਖੁ ਘੀਉ ਕਰਿ, ਐਸਾ ਮਾਂਗਉ ਦਾਨੁ ॥ ਕਰਤਾ ਤੂੰ ਮੇਰਾ......
ਖਿਮਾ ਧੀਰਜੁ ਕਰਿ ਗਊ ਲਵੇਰੀ, ਸਹਜੇ ਬਛਰਾ ਖੀਰੁ ਪੀਐ ॥
ਸਿਫਤ ਸਰਮ ਕਾ ਕਪੜਾ ਮਾਂਗਉ, ਹਰਿ ਗੁਣ ਨਾਨਕ ਰਵਤ ਰਹੈ ॥
ਕਰਤਾ ਤੂੰ ਮੇਰਾ ਜਜਮਾਨੁ ...।

...ਰੋਟੀ ਦੀ ਚਿੰਤਾ ਨਾ ਕਰਨੀ । ਨਾਮ ਵਿਸਰੁ ਜਾਏ ਤਾਂ ਚਿੰਤਾ ਕਰਨੀ...

...ਭਜਨ ਕਰਨਾ ਹੈ ਤਾਂ ਹੁਣ ਹੀ ਕਰੋ । ਫੇਰ ਤੇ ਨਾ ਛੱਡੋ...ਕੀ ਪਤਾ ਕਦੋਂ ਸਵਾਸ ਖਤਮ ਹੋ ਜਾਣ...ਮਨ ਨੂੰ ਫੁਰਨਿਆਂ ਤੋ ਸਾਫ਼ ਰਖੋ । ਇਹ ਮੇਰੀ ਚੀਜ਼ ਹੈ ਜਾਂ ਨਹੀਂ ਇਹ ਸੰਕਲਪ ਰੱਬ ਨਾਲੋਂ ਵਿਛੋੜ ਦੇਂਦਾ ਹੈ...ਫੁਰਨਿਆਂ ਤੋਂ ਗੁੰਮ ਹੋ ਜਾਈਐ ਤਾਂ ਮਹਾਰਾਜ ਦੇ ਦਰਸ਼ਨ ਹੋਣਗੇ । ਬਾਹਰੋਂ ਸੁਣ ਕੇ ਅੰਦਰ ਵਸਾਓ...ਬਾਹਰ ਜ਼ਿਆਦਾ ਧਿਆਨ ਨਾ ਰਖੋ ਜੋ ਕੁੱਝ ਹੈ ਉਹ ਅੰਦਰ ਹੈ...

ਊ ਦਰੂਨੇ ਦਿਲ ਤੂੰ ਬੇਰੂੰ ਮੇ ਰਵੀ ॥ ਊ ਬਖ਼ਾਨਹ ਤੋਬ ਜੈ ਹੂੰ ਮੇਂ ਰਵੀ ॥*
ਊਸਤ ਅਜ਼ ਹਰ ਮੂਇ ਤੋ ਚੂੰ ਆਸ਼ਕਾਰ ॥ ਤੋ ਕੂਜਾ ਬੇਰੂੰ ਰਵੀ ਬਹਰੇ ਸ਼ਿਕਾਰ ॥
ਅੰਦਰੂਨੇ ਖ਼ਾਨਹ ਅਤ ਨੂਰੇ ਅਲਾਹ ॥ ਤਾਫ਼ਤ ਚੂੰਬਰ ਆਸਮਾਂ ਖ਼ੁਰਸ਼ੇਦ ਮਾਹਿ ॥
ਅੰਦਰੂਨੇ ਚਸ਼ਮ ਤੋਂ ਬੀਨਾਂ ਸ਼ੁਦਹ ॥ ਬਰ ਜ਼ਬਾਨਤ ਹੁਕਮਿ ਊਗੋਯਾ ਸ਼ੁਦਹ ॥
ਦੀਂ ਵਜੂਦਤ ਰੋਸ਼ਨ ਅਜ਼ ਨੂਰੇ ਹਕ ਅਸਤ ॥ ਰੌਸ਼ਨ ਅਜ ਨੂਰੇ ਖ਼ੁਦਾਏ ਮੁਤਲਕ ਅਸਤ ॥
ਹਰ ਚਿ ਹਸਤ ਆਂ ਅੰਦਰੂਨੇ ਖ਼ਾਨਹ ਅਸਤ ॥ ਸੈਰ ਕੁਨ ਦਰ ਕਿਸਤ ਦੀਂ ਦਿਲ ਦਾਨਹ ਅਸਤ ।
ਆਂ ਕਿ ਊਰਾ ਜੁਸਤਮ ਅਜ਼ ਹਰ ਖ਼ਾਨ ਹੈ ॥ ਯਾਫ਼ ਤਮ ਨ ਗਾਹ ਦਰ ਕਾਸ਼ਾਨ ਹੈ।

* ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਐ ਬੰਦੇ ਜਿਸ ਰੱਬ ਨੂੰ ਤੂੰ ਬਾਹਰ ਲੱਭਣ ਭਜਦਾ ਹੈ ਉਹ ਤੇਰੇ ਹਿਰਦੇ ਵਿਚ ਵਸਦਾ ਹੈ । ਉਹ ਤੇਰੇ ਰੋਮ ਰੋਮ ਵਿਚ ਪ੍ਰਕਾਸ਼ਮਾਨ ਹੈ, ਉਸਦੀ ਪ੍ਰਾਪਤੀ ਲਈ ਤੂੰ ਬਾਹਰ ਕਿੱਧਰ ਜਾਂਦਾ ਹੈ ? ਅਕਾਸ਼ ਦੇ ਸੂਰਜ ਵਾਂਗ ਪ੍ਰਕਾਸ਼ਮਾਨ ਅਕਾਲ ਪੁਰਖ ਦੀ ਜੋਤ ਤੇਰੇ ਹਿਰਦੇ ਅੰਦਰ ਰੂਪਮਾਨ ਹੈ । ਤੇਰੀਆਂ ਅੱਖਾਂ ਵਿਚ ਉਸਦਾ ਲਿਸ਼ਕਾਰਾ ਹੈ ਤੇ ਜੀਭ ਤੇ ਉਸਦਾ ਹੁਕਮ ਹੈ । ਤੇਰੀ ਇਹ ਦੇਹ 'ਉਸ' ਦੀ ਜੋਤ ਨਾਲ ਹੀ ਉਜਾਲੀ ਹੈ। ਜੋ ਕੁੱਝ ਵੀ ਹੈ ਉਹ ਸਭ ਤੇਰੇ ਅੰਦਰ ਹੈ । ਇਸੇ ਦਿਲ ਰੂਪੀ ਖੇਤ ਵਿਚ ਸਾਰੇ ਫਲ ਸਮਾਏ ਹਨ । ਜਿਸ ਨੂੰ ਹਰ ਥਾਂ ਢੂੰਡਿਆ ਉਹ ਅਖ਼ੀਰ ਆਪਣੇ ਹਿਰਦੇ ਵਿਚੋਂ ਹੀ ਲਭਿਆ ।

...ਹਰਿ ਗੁਨ ਕਾਹਿ ਨ ਗਾਵਹੀ, ਮੂਰਖ ਅਗਿਆਨਾ ॥
ਝੂਠੇ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥
ਚੇਤਨਾ ਹੈ ਤਉ ਚੇਤ ਲੈ, ਨਿਸਿ ਦਿਨਿ ਮੈ ਪ੍ਰਾਨੀ ॥
ਛਿਨੁ ਛਿਨੁ ਅਉਧ ਬਿਹਾਤੁ ਹੈ, ਫੂਟੈ ਘਟ ਜਿਉ ਪਾਨੀ ॥
ਅਜਹੂ ਕਛੁ ਬਿਗਰਿਓ ਨਹੀ, ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ, ਨਿਰਭੈ ਪਦੁ ਪਾਵੈ ॥

...ਇਹ ਵਕਤ ਵੱਡੀ ਚੀਜ਼ ਹਾਸਲ ਕਰਨ ਦਾ ਹੈ...ਮਗਰੋਂ ਪਛਤਾਉਣਾ ਪਵੇਗਾ। ਜੋ ਵਕਤ ਲੰਘ ਗਿਆ ਉਸ ਲਈ ਪਛਤਾਉਣ ਦਾ ਕੋਈ ਫ਼ਾਇਦਾ ਨਹੀਂ। ਅੱਖਾਂ ਬੰਦ ਹੋਣ ਤਾਂ ਦਿਨ ਵੀ ਰਾਤ ਲਗਦੀ ਹੈ...ਦੁਨੀਆਂ ਦੀ ਹਸਤੀ ਵਹਿਮਾ ਨਾਲ ਬਣੀ ਹੈ ਠੰਡ ਕਿਸ ਤਰ੍ਹਾਂ ਪਵੇ ਜਦੋਂ ਕਿ ਇਹ ਦੁਨੀਆਂ ਆਪ ਹੀ ਧੋਖਾ ਹੈ...

...ਸਾਥਿ ਨਾ ਚਾਲੈ ਬਿਨੁ ਭਜਨ, ਬਿਖਿਆ ਸਗਲੀ ਛਾਰੁ ॥
ਹਰਿ ਹਰਿ ਨਾਮੁ ਕਮਾਵਨਾ, ਨਾਨਕ ਇਹੁ ਧਨੁ ਸਾਰੁ ॥

...ਭਾਈ ਰੇ ਰਾਮੁ ਕਹਹੁ ਚਿਤਿ ਲਾਇ ॥
ਰਹਿਜਸੁ ਵਖਰੁ ਲੈ ਚਲਹੁ, ਸਹੁ ਦੇਖੈ ਪਤਿਆਈ ॥
ਭਾਈ ਰੇ ਰਾਮੁ ਕਹਹੁ ਚਿਤ ਲਾਇ ॥
ਵਣਜ ਕਰਹੁ ਵਣਜਾਰਿਹੋ, ਵਖਰ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ, ਜੈਸੀ ਨਿਬਹੈ ਨਾਲਿ ॥
ਭਾਈ ਰੇ ਰਾਮ ਕਹਹੁ ਚਿਤਿ ਲਾਇ ॥...

...ਹੁਣ ਧੀਆਂ ਪੁਤਰਾਂ ਦੇ ਆਸਰੇ ਲੈਂਦੇ ਹੋ, ਮਾਤਾ ਦੇ ਗਰਭੁ ਵਿਚੁ ਕੌਣ ਰਖਦਾ ਹੈ ? ਜਦੋਂ ਸਵਾਸ ਨਿਕਲਦੇ ਹਨ ਪੁਤਰ ਕੀ ਕਰਦੇ ਹਨ। ? ਜਿਸ ਨੇ ਪੈਦਾ ਕੀਤਾ ਹੈ ਉਸ ਨੂੰ ਯਾਦ ਕਰੋ...

...ਹੀਰਾ ਜਨਮੁ ਅਮੁਲੰਕ ਤੇਰਾ
ਤੂੰ ਬਰਬਾਦ ਨਾ ਕਰਿਆ ਕਰ ॥...

...ਅਗਿਆਨ ਨੂੰ ਅਸਥਿਰ ਚੀਜ਼ਾਂ ਚੰਗੀਆਂ ਲਗਦੀਆਂ ਹਨ। ਗਿਆਨੀ ਨੂੰ ਥਿਰ ਨਾਲ ਮੋਹ ਹੁੰਦਾ ਹੈ। ਦੁਨੀਆਂ ਨਾਲ ਪ੍ਰੀਤ ਅਸਥਿਰ ਹੈ...ਨਾਮ ਦੀ ਪ੍ਰੀਤ ਥਿਰੁ ਹੈ... ਸਦਾ ਰਹਿਣ ਵਾਲੀ...

...ਹਰਿ ਧਨੁ ਸਚੀ ਰਾਸਿ ਹੈ, ਕਿ ਕਿਨੈ ਵਿਰਲੈ ਜਾਤਾ ॥
ਤਿਸੈ ਪਰਾਪਤਿ ਭਾਇਰਹੁ, ਜਿਸ ਦੇਇ ਬਿਧਾਤਾ ॥
ਮਨ ਤਨ ਭੀਤਰਿ ਮਉਲਿਆ, ਹਰ ਰੰਗੁ ਜਨੁ ਰਾਤਾ ॥
ਸਾਧ ਸੰਗਿ ਗੁਣ ਗਾਇਆ, ਸਭਿ ਦੋਖਹਿ ਖਾਤਾ ॥
ਨਾਨਕ ਸੋਟਿ ਜੀਵਿਆ, ਜਿਨਿ ਇਕ ਪਛਾਤਾ ॥...

...ਜ਼ਿਆਦਾ ਜਵਾਨੀ ਦੇ ਦਿਨਾਂ ਵਿਚ ਭੁੱਲਦਾ ਹੈ। ਬੁੱਢਾ ਹੋ ਕੇ ਪਛਤਾਂਦਾ ਹੈ... ਦੁਨੀਆਂ ਦੀਆਂ ਚੀਜ਼ਾਂ ਨਹੀਂ ਰਹਿਣੀਆਂ...ਸੋਈ ਨਰ ਸੁਖੀ ਹੈ ਜੋ ਰਾਮ ਨਾਮ ਦੇ ਗੁਣ ਗਾਵੇ। ਹੋਰ ਸਗਲ ਜਗ ਮਾਇਆ ਨਾਲ ਮੋਹਿਆ ਹੋਇਆ ਹੈ...

...ਸਰੀਰ ਮਲੀਨ ਹੈ...ਨੌ ਦਵਾਰਿਆਂ ਤੋਂ ਗੰਦ ਆਉਂਦਾ ਹੈ ਤੇ ਮੂਰਖ ਉਸ ਨਾਲ ਪ੍ਰੀਤ ਕਰਦਾ ਹੈ। ਪ੍ਰਮੇਸ਼ਰ ਵੱਡਾ ਅਮਰ ਹੈ...ਉਸ ਨਾਲ ਪ੍ਰੀਤ ਨਹੀਂ ਕਰਦਾ, ਇਹ ਹੀ ਮਾਇਆ ਹੈ। ਮਨੁਖ ਨੂੰ ਕੀ ਪਤਾ ਵੇਲਾ ਕਿਸ ਤਰ੍ਹਾਂ ਦਾ ਆਉਣ ਵਾਲਾ ਹੈ... ਸਰੀਰ ਦੇ ਮੋਹ ਵਿਚ ਪ੍ਰਮੇਸ਼ਰ ਨੂੰ ਭੁਲਾ ਦੇਂਦਾ ਹੈ।...

...ਫਰੀਦਾ ਤਿਨ੍ਹਾਂ ਮੁਖ ਡਰਾਵਣੇ, ਜਿਨ੍ਹਾ ਵਿਸਾਰਿਓਨ ਨਾਉ ॥
ਐਥ ਦੁਖ ਘਣੇਰਿਆ, ਅਗੈ ਠਉਰ ਨ ਠਾਉ ॥...

...ਜਿਨੀ ਨਾਮ ਵਿਸਾਰਿਆ, ਕਿਆ ਜਪੁ ਜਾਪਹਿ ਹੋਰਿ ॥
ਬਿਸਟਾ ਅੰਦਰ ਕੀਟ ਸੇ, ਮੁਠੇ ਧੰਧੈ ਚੋਰਿ ॥
ਜਿਨੀ ਨਾਮੁ ਵਿਸਾਰਿਆ, ਬਹੁ ਕਰਮ ਕਮਾਵਹਿ ਹੋਰਿ ॥
ਨਾਨਕ ਜਮਪੁਰਿ ਬਧੇ ਮਾਰੀਅਹਿ, ਜਿਉ ਸੰਨ੍ਹੀ ਉਪਰਿ ਚੋਰਿ ॥...

...ਬਿਨੁ ਸਤਿਗੁਰ ਸੇਵੇ ਜਗਤੁ ਮੁਆ, ਬਿਰਥਾ ਜਨਮੁ ਗਵਾਇ ॥
ਦੂਜੈ ਭਾਇ ਅਤਿ ਦੁਖ ਲਗਾ, ਮਰਿ ਜੰਮੈ ਆਵੈ ਜਾਇ ॥
ਵਿਸਟਾ ਅੰਦਰਿ ਵਾਸੁ ਹੈ, ਫਿਰਿ ਫਿਰਿ ਜੂਨੀ ਪਾਇ ॥
ਨਾਨਕ ਬਿਨੁ ਨਾਵੈ ਜਮੁ ਮਾਰਸੀ, ਅੰਤ ਗਇਆ ਪਛੁਤਾਇ ॥...

...ਮਹਾਰਾਜ ਵੱਲ ਇਕ ਕਦਮ ਪੁਟੀਐ ਤਾਂ ਉਹ ਸੌ ਕਦਮ ਅਗੋਂ ਲੈਣ ਆਉਂਦੇ ਹਨ। ਜਿਥੇ ਕੋਈ ਨਹੀਂ ਹੁੰਦਾ ਉਥੇ ਨਾਮ ਸਹਾਇਤਾ ਕਰਦਾ ਹੈ ...

... ਜਿਸ ਤੂ ਆਵਹਿ ਚਿਤਿ, ਤਿਸਨੋ ਸਦਾ ਸੁਖ ॥
ਜਿਸ ਤੂੰ ਆਵਹਿ ਚਿਤਿ ਤਿਸਿ ਜਮੁ ਨਾਹਿ ਦੁਖ ॥
ਜਿਸ ਤੂੰ ਆਵਹਿ ਚਿਤਿ, ਤਿਸੁ ਕੀ ਕਾੜਿਆ ॥
ਜਿਸ ਦਾ ਕਰਤਾ ਮਿਤ੍ਰੁ, ਸਭਿ ਕਾਜ ਸਵਾਰਿਆ ॥
ਜਿਸ ਤੂੰ ਆਵਹਿ ਚਿਤਿ ਸੋ ਪਰਵਾਣੁ ਜਨੁ ॥
ਜਿਸ ਤੂੰ ਆਵਹਿ ਚਿਤਿ ਬਹੁਤਾ ਤਿਸਿ ਧਨੁ ॥
ਜਿਸ ਤੂੰ ਆਵਹਿ ਚਿਤਿ, ਸੋ ਵਡ ਪਰਵਾਰਿਆ ॥
ਜਿਸ ਤੂੰ ਆਵਹਿ ਚਿਤਿ, ਤਿਨਿ ਕੁਲ ਉਧਾਰਿਆ ॥

...ਮੁੰਦਰਾ ਮੋਨ ਧਾਰ ਲਓ। ਕਿਸੇ ਨਾਲ ਬਚਨ ਨਾ ਕਰੋ। ਬੁਧ ਦੀ ਸਰੀਰ ਤੇ ਭਭੂਤੀ ਮਲੋ। ਜੇਹੜੇ ਜੋਗੀ ਮੰਗਣ ਜ ਜੰਗਲਾਂ ਵਿਚ ਜਾਂਦੇ ਹਨ, ਉਹ ਇਸ ਤਨ ਵਿਚ ਫਿਰੋ ਤੇ ਮਨ ਦੀ ਕਿੰਗੁਰੀ ਵਜਾਓ। ਗੜਵਾ ਜਾਂ ਕਰਤਨ ਇਹ ਵੀਚਾਰ ਕਰੋ...ਇਹ ਵੀਚਾਰ

ਕੀ ਕਰੇ...? ਇਸਨੂੰ ਦਿਸਦਾ ਕੁਝ ਨਹੀਂ। ਜਿਸ ਤਰ੍ਹਾਂ ਅੰਧੇਰੀ ਰਾਤ ਨੂੰ ਨਹੀਂ ਦਿਸਦਾ......ਜਵਾਬ ਇਹ ਹੈ ਕਿ ਜਿਹੜੇ ਅਗਿਆਨੀ ਹੈਨ ਉਹ ਹਨੇਰੇ ਵਿਚ ਹੈਨ ਤੇ ਜਿਹੜੇ ਗਿਆਨਵਾਨ ਹੈਨ ਉਹਨਾਂ ਵਾਸਤੇ ਚਾਨਣਾ ਹੈ...

...ਫ਼ਕੀਰੀ ਵਿਚ ਲਿਖਿਆ ਹੈ ਥੋੜਾ ਖਾਵੇ...ਬਹੁਤਾ ਨਹੀਂ...ਥੋੜੀ ਚੀਜ ਤੇ ਰਾਜ਼ੀ ਹੋਣਾ...

...ਫ਼ਕਰ ਸੋਈ ਜਿਨ੍ਹੂੰ ਫ਼ਿਕਰ ਨਾ ਕੋਈ
ਸਬਰ ਸ਼ਹਿਰ ਵਿਚ ਰਹਿੰਦੇ ।
ਜੇ ਕੋਈ ਆਖੇ ਬੁਰਾ ਬੁਰਾ
ਤਾਂ ਹਾਂ ਜੀ ਹਾਂ ਜੀ ਕਹਿੰਦੇ।...

...ਖਾਲੀ ਬਾਣਾ ਧਾਰਣ ਨਾਲ ਕੋਈ ਫਕੀਰ ਨਹੀਂ ਬਣ ਜਾਂਦਾ। ਫਕੀਰੀ ਤੇ ਤੁਰਨਾ ਬੜਾ ਔਖਾ ਏ...ਮਨ ਦੇ ਪਿੱਛੇ ਨਾ ਲਗੀਏ ਮਨ ਨੂੰ ਪਿੱਛੇ ਲਾਈਐ ਤਾਂ ਪਾਰ ਉਤਾਰਾ ਹੁੰਦਾ ਏ...

...ਫ਼ਕਰ ਕਿਆ ਹੈ ਅਪਨੀ ਹਸਤੀ ਸੇ ਗੁਜ਼ਰਨਾ ਹੈ ਫ਼ਕਤ,
ਜੀਤੇ ਜੀ ਮਰਨੇ ਸੇ ਪਹਿਲੇ ਯਾਰੋ ਮਰਨਾ ਹੈ ਫ਼ਕਤ।

ਬਿਹਰ-ਆਸਬਾਤੇ ਮਯੱਤ ਹਕ ਕੇ ਹਰਦਮ ਬਾਯਕੀਂ
ਹਵਾਏ-ਮਾਹਕਮ ਕੇ ਜ਼ੁਬਾਨੇ ਦਿਲ ਸੇ ਪੜ੍ਹਨਾ ਹੈ ਫ਼ਕਤ॥

ਤਾਇਤ ਅਲੱਹ ਕੀ ਜੋ ਚਾਹੇ ਖ਼ਾਲਸਨ ਦਿਲ-ਲਿਲਾਹ ਕਰੇ
ਨਫ਼ਸੇ-ਦੂੰ ਕੇ ਸਿਰ ਉਪਰ ਪਾਉਂ ਕੋ ਧਰਨਾ ਹੈ ਫ਼ਕਤ॥

ਨਾ ਕੁਛ ਖੋਨਾ ਹੈ ਨਾ ਕੁਛ ਪਾਨਾ ਹੈ ਰਾਹੇ-ਇਸ਼ਕ ਮੇਂ
ਵਹਮ-ਗੈਰੀਅਤ ਕੋ ਦਿਲ ਸੇ ਦੂਰ ਕਰਨਾ ਹੈ ਫ਼ਕਤ॥

ਕਾਦਰੀ ਜੋ ਸੈਰ ਚਾਹੇ ਅਨਫਸੂੰ ਆਫ਼ਾਕ ਕਾ
ਦਿਲ ਜੋ ਹੈ ਦਰਿਆਏ-ਵਾਹਦਤ ਇਸ ਮੇਂ ਤਰਨਾ ਹੈ ਫ਼ਕਤ॥'...

...ਪ੍ਰਿਥੀ ਉਪਰ ਕੋਈ ਗੰਦ ਸੁਟਦਾ ਹੈ ਕੋਈ ਸੁਗੰਧ ਬੀਜਦਾ ਹੈ ਉਹ ਕਿਸੇ ਨੂੰ ਕੁਝ ਨਹੀਂ ਕਹਿੰਦੀ। ਦਰਖਤ ਦੂਜੇ ਨੂੰ ਛਾਂ ਦੇਂਦਾ ਹੈ...ਕੋਈ ਉਸਨੂੰ ਕੱਟਦਾ ਹੈ ਪਰ ਉਹ ਕਿਸੇ ਨੂੰ ਕੁਝ ਨਹੀਂ ਕਹਿੰਦਾ, ਚੁਪ ਰਹਿੰਦਾ ਹੈ। ਸਾਧੂ ਨੂੰ ਚਾਹੀਦਾ ਹੈ ਪ੍ਰਿਥੀ ਦੇ ਸਮਾਣ ਹੋ ਜਾਵੇ। ਚੰਗਾ ਭੋਜਨ ਪਾ ਕੇ ਉਪਮਾ ਅਤੇ ਮਾੜਾ ਪਾ ਕੇ ਨਿੰਦੀਆਂ ਨਾ ਕਰੇ...ਆਪਣੇ ਭਾਗ ਸਮਝੇ...

...ਜਿਸ ਤਰ੍ਹਾਂ ਧਰਤੀ ਮਾਤਾ ਗੰਦ ਸੁਗੰਧ ਉਗਾਉਣ ਜਾਂ ਸੁਟਣ ਤੇ ਬੋਲ ਕੁਬੋਲ ਨਹੀਂ ਬੋਲਦੀ...ਜੀਆਂ ਪਰ ਦਇਆ ਰੱਖ ਕੇ, ਜੋ ਕੋਈ ਬੀਜੇ ਉਹੀ ਉਗਾਉਂਦੀ ਹੈ ਅਤੇ ਆਪਣਾ ਥਾਂ ਸਭ ਦੇ ਚਰਣਾਂ ਥੱਲੇ ਸਮਝਦੀ ਹੈ...ਸਿੱਖ ਐਸੀ ਨਿਮਰਤਾ ਧਾਰੇ। ਕਿਸੇ

ਪ੍ਰਕਾਰ (ਮਨ, ਬਚਨ, ਕਰਮ,) ਦੀ ਹਿੰਸਾ ਮਨ ਵਿਚ ਨਾ ਲਿਆਏ...ਧਰਤੀ ਵਾਂਗਰਾਂ ਧੀਰਜ ਤੇ ਸੰਤੋਖ ਰਖੇ...

...ਧਰਤੀ ਤਾਂ ਹੀ ਮਾਤਾ ਹੈ ਜੁ ਉਹ ਸ਼ਾਂਤ ਰਹਿੰਦੀ ਹੈ...ਧੀਰਜ ਤੇ ਸਿੱਦਕ ਰੱਖਦੀ ਹੈ। ਜੀਆਂ ਪਰ ਦਇਆ ਕਰਦੀ ਹੈ...ਜਿਸ ਨੇ ਜੀਵ ਦਇਆ ਨਹੀਂ ਪਾਲੀ ਤੇ ਦੂਸਰਿਆਂ ਦਾ ਭਲਾ ਨਹੀਂ ਚਿਤਵਿਆ ਉਸ ਦੀ ਬੰਦਗੀ ਦਾ ਮੁੱਲ ਪੂਰਾ ਨਹੀਂ ਪੈਂਦਾ...

...ਜੇ ਮਨ ਵਿਚ ਨਿਮਰਤਾ ਆ ਜਾਵੇ ਤਾਂ ਹਉਮੈਂ ਨਾਸ ਹੋ ਜਾਂਦੀ ਹੈ...ਦਰਗਾਹ ਵਿਚ ਤਾਂ ਹੀ ਸਿਵਾਣਿਐ ਜਾਇਐ ਜੇ ਹਉਮੈ ਖਤਮ ਹੋ ਜਾਵੇ...ਵਡਿਆਈ ਤੋਂ ਬਚੀਏ...ਸੇਵਾ ਬੰਦੇ ਵਿਚ ਨਿਮਰਤਾ ਲਿਆਉਂਦੀ ਹੈ ਤੇ ਵਡਿਆਈ ਹੰਕਾਰ ਤੇ ਹਉਮੈ ਵਧਾਉਂਦੀ ਹੈ, ਜਿਸ ਨਾਲ ਜੀਵ ਪ੍ਰਮੇਸਰ ਤੋਂ ਨਿਖੜ ਕੇ ਦੂਰ ਹੋ ਜਾਂਦਾ ਹੈ...

...ਜਿੰਨਾ ਜ਼ਿਆਦਾ ਮਨ ਦੁਨੀਆਂ ਵਿਚ ਰਹਿੰਦਾ ਹੈ ਉਨਾਂ ਹੀ ਕਲਜੁਗ ਦਾ ਜ਼ੋਰ ਜੀਵ ਤੇ ਵਧਦਾ ਹੈ। ਪੰਜੇ (ਕਾਮ, ਕਰੋਧ, ਲੋਭ, ਮੋਹ, ਹੰਕਾਰ,) ਉਸ ਨੂੰ ਅਗੇ ਲਾ ਤੋਰਦੇ ਹੋ। ਹਉਮੈ ਵਧਦੀ ਹੈ ਤੇ ਉਹ ਪ੍ਰਮੇਸਰ ਤੋਂ ਬੇਮੁਖ ਹੋ ਜਾਂਦਾ ਹੈ...

...ਸਾਧ ਸੰਗਤ ਮਨ ਨੂੰ ਪ੍ਰਮੇਸਰ ਨਾਲ ਜੋੜਦੀ ਹੈ, ਇਸੇ ਲਈ ਵੱਡੀ ਹੈ... ਸਾਧ ਕਾ ਸੰਗ ਵਡਭਾਗੀ ਪਾਈਐ ॥ ਸਾਧ ਕੀ ਸੇਵਾ ਨਾਮੁ ਧਿਆਈਐ ॥...

...ਸਤਿ ਸੰਗਿਤ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥
ਏਕੋ ਨਾਮੁ ਹੁਕਮ ਹੈ, ਨਾਨਕ ਸਤਿਗੁਰ ਦੀਆ ਬੁਝਾਇ ਜੀਉ ॥

...ਉਹ ਸੰਗਤ ਧੰਨ ਹੈ ਜੋ ਭਗਤੀ ਲਈ ਇਕੱਠੀ ਹੁੰਦੀ ਹੈ...ਉਹ ਸੰਗਤ ਧੰਨ ਹੈ ਜੋ ਬੰਦਗੀ ਵਿਚ ਸਮਾਂ ਬਿਤਾਉਂਦੀ ਹੈ...ਉਹ ਸੰਗਤ ਧੰਨ ਹੈ ਜਿਸ ਦੀ ਬੁਨਿਆਦ ਸੱਚ ਹੈ ਅਤੇ ਜੋ ਸੱਚੇ ਨਾਮੁ ਬਿਨਾਂ ਹੋਰ ਕੋਈ ਨਿਤਨੇਮ ਨਹੀਂ ਕਰਦੀ। ਸੰਸਾਰ ਨਾਸ਼ਵਾਨ ਹੈ ਪਰ ਸਾਧ ਸੰਗਤ ਅਵਿਨਾਸ਼ੀ ਹੈ...

...ਨਿਜੁ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ. ਦਰਸ਼ਨ ਸਾਧ ਸੰਗ, ਮੇਰੋ ਨਿਜਰੂਪ ਹੈ।
ਸਾਧ ਸੰਗ ਮੇਰੋ ਮਾਤਾ ਪਿਤਾ ਔ ਕੁਟੰਬ ਸਖਾ, ਸਾਧ ਸੰਗ ਮੇਰੋ ਸੁਤ ਸ੍ਰੇਸ਼ਟ ਅਨੂਪ ਹੈ।
ਸਾਧ ਸੰਗ ਸ਼ਰਬ ਨਿਧਾਨ ਪ੍ਰਾਨ ਜੀਵਨ ਮੈ, ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ।
ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ, ਸਾਧ ਸੰਗ ਸੋਭਾ ਅਤਿ ਉਪਮਾ ਔ ਊਪ ਹੈ।...

...ਸਾਧ ਸੰਗਤ ਮਨ ਨੂੰ ਪ੍ਰਮੇਸ਼ਰ ਨਾਲ ਜੋੜਦੀ ਹੈ। ਸਾਧ ਸੰਗਤ ਵਿਚ ਆਕੇ ਜੀਵ ਆਪਣੇ ਔਗਣ ਵੇਖਦਾ ਹੈ ਤੇ ਹਉਮੈ ਛੱਡਦਾ ਹੈ। ਸ਼ਬਦ ਕੀਰਤਨ ਵਿਚ ਸੁਰਤ ਟਿਕ ਜਾਂਦੀ ਹੈ ਤੇ ਗਿਆਨ ਉਪਜਦਾ ਹੈ...

...ਸਾਧ ਕੈ ਸੰਗਿ ਮਿਟੈ ਅਭਿਮਾਨ ॥
ਸਾਧ ਕੈ ਸੰਗਿ ਪ੍ਰਗਟੈ ਸੁ ਗਿਆਨ ॥
ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥
ਸਾਧ ਸੰਗਿ ਅਮ੍ਰਿਤ ਰਸੁ ਭੁੰਚਾ ॥...

...ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥
ਹਉ ਬਲਿ ਬਲਿ ਬਲਿ ਬਲਿ ਸਾਧ ਜਨਾਂ ਕਉ, ਮਿਲਿ ਸੰਗਤਿ ਪਾਰਿ ਉਤਰਿਆ ॥
ਹਰ ਹਰ ਕਿਰਪਾ ਕਰਹੁ ਪ੍ਰਭ ਆਪਣੀ ਹਮ ਸਾਧ ਜਨਾ ਪਗੁ ਪਰਿਆ ॥
ਧਨੁ ਧਨੁ ਸਾਧ ਜਿਨਾ ਹਰਿ ਪ੍ਰਭ ਜਾਨਿਆ, ਮਿਲਿ ਸਾਧੂ ਪਤਿਤ ਉਧਰਿਆ ॥
ਮੇਰਾ ਮਨੁ ਸਾਧ ਜਨਾ ਮਿਲਿ ਹਰਿਆ ॥...

...ਭਗਤ ਭਗਤੀ ਵਿਚ ਹੀ ਖੁਸ਼ ਰਹਿੰਦੇ ਹਨ...ਉਹ ਹਰੀ ਨੂੰ ਮਨ ਅਤੇ ਜੀਭ ਨਾਲ ਜਪਦੇ ਹਨ ਅਤੇ ਅੰਦਰੋਂ ਬਾਹਰੋਂ ਇਕ ਸਮਾਨ ਹੋ ਜਾਂਦੇ ਹਨ।...

...ਜਿਸ ਮਨ ਵਿਚ ਹਰੀ ਤੋਂ ਛੁੱਟ ਹੋਰ ਕੋਈ ਨਾ ਵਸੇ ਤਾਂ ਉਸ ਦਾ ਦਰਜਾ ਸਭ ਤੋਂ ਉੱਚਾ ਹੋ ਜਾਂਦਾ ਹੈ...ਉਨ੍ਹਾਂ ਨੂੰ ਕਿਸੇ ਹੋਰ ਦੀ ਕਥਾ ਨਹੀਂ ਭਾਉਂਦੀ...ਰਬ ਦੀ ਦਰਗਾਹ ਵਿਚ ਕਬੂਲੇ ਹੋਏ ਭਗਤਾਂ ਦੀ ਚਰਣ ਧੂੜੀ ਵਿਚ ਮਾਇਆ ਰੁਲਦੀ ਰਹਿੰਦੀ ਹੈ...

...ਸੰਤਨ ਬਿਨੁ ਅਵਰੁ ਨਾ ਦਾਤਾ ਬੀਆ ॥
ਜੋ ਜੋ ਸਰਣਿ ਪਰੈ ਸਾਧੂ ਕੀ, ਸੋ ਪਾਰਗਰਮੀ ਕੀਆ ॥ਰਹਾਉ॥
ਕੋਟਿ ਪਰਾਧ ਮਿਟਹਿ ਜਨ ਸੇਵਾ ਹਰ ਕੀਰਤਨੁ ਰਸਿ ਗਾਈਐ ॥
ਈਹਾ ਸੁਖ, ਆਗੈ ਮੁਖ ਊਜਲ, ਜਨ ਕਾ ਸੰਗੁ ਵਡਭਾਗੀ ਪਾਈਐ ॥
ਸੰਤਨ ਬਿਨ ਅਵਰ ਨਾ ਦਾਤਾ ਬੀਆ ॥...

...ਅਮ੍ਰਿਤ ਵੇਲੇ ਉਠੋ...ਅਮ੍ਰਿਤ ਵੇਲਾ ਐਸਾ ਹੈ ਕਿ ਮਨ ਆਪਣੇ ਆਪ ਨਾਮ ਵਿਚ ਟਿਕ ਜਾਂਦਾ ਹੈ। ਜੋ ਅਮ੍ਰਿਤ ਵੇਲੇ ਉਠਦੇ ਹਨ ਉਨ੍ਹਾਂ ਦੇ ਜਨਮ ਮਰਣ ਦੇ ਪਾਪ ਕੱਟੇ ਜਾਂਦੇ ਹਨ...

... ਪਹਿਲੇ ਪਹਿਰੈ ਫੁਲੜਾ ਫਲ ਭੀ ਪੱਛਾ ਰਾਤਿ ॥
ਜੋ ਜਾਗਨਿ ਲਹਿੰਨ ਸੇ, ਸਾਂਈ ਕੰਨੋ ਦਾਤਿ ॥...

ਜੋ ਅਮ੍ਰਿਤ ਵੇਲੇ ਉਠਦੇ ਹਨ ਉਹ ਸਦਾ ਪ੍ਰਸੰਨ ਰਹਿੰਦੇ ਹਨ ਉਨ੍ਹਾਂ ਨੂੰ ਨਾ ਕੋਈ ਝੋਰਾ ਵਿਆਪਦਾ ਹੈ ਨਾ ਦੁਖ...ਅਮ੍ਰਿਤ ਵੇਲੇ ਦੇਵਤੇ ਜਾਗਦੇ ਹਨ...

...ਜੇ ਕੋਈ ਬੁਰਾ ਭਲਾ ਆਖੇ ਤਾਂ ਜਰੇ...ਸਾਧ ਤਦੇ ਹੈ...ਨਹੀਂ ਤਾਂ ਦੁਨੀਆਂਦਾਰ। ਕੋਈ ਚੀਜ਼ ਦੇਵੇ ਤਾਂ ਨਿਰਛਿਤ ਲੈ ਲਵੇ...ਸੰਕਲਪ ਨਿਰਕਲਪ ਨਾ ਕਰੇ...ਭਾਵੇਂ ਹੋਰ ਕਿਸੇ ਨੂੰ ਦੇ ਦੇਵੇ। ਸੰਸਾਰ ਨੂੰ ਦੁਸ਼ਮਣ ਪ੍ਰਭ ਨੂੰ ਮਿੱਤਰ ਸਮਝੇ...

ਮੋਹ ਭਜਨ ਨਹੀਂ ਕਰਨ ਦੇਂਦਾ। ਝੂਠੇ ਮੋਹ ਵਿਚ ਨਾ ਫਸੋ...ਜਿਥੇ ਸੁਰਤ ਹੁੰਦੀ ਹੈ ਮਨ ਉਥੇ ਹੀ ਜਾਂਦਾ ਹੈ...ਨਾਮ ਨਾਲ ਮੋਹ ਰਖੋ...ਹਮੇਸ਼ਾ ਭਜਨ ਵਿਚ ਅਨੰਦ ਰਹੋ...ਮੋਹ ਹੌਲੀ ਹੌਲੀ ਟੁੱਟਦਾ ਹੈ...

...ਹਰਿ ਨਾਮ ਨਾ ਸਿਮਰਹਿ ਸਾਧ ਸੰਗਿ, ਤੈ ਤਨਿ ਉਡੈ ਖੇਹ ॥
ਜਿਨਿ ਕੀਤੀ ਤਿਸੈ ਨ ਜਾਣਈ, ਨਾਨਕ ਫਿਟੁ ਅਲੂਣੀ ਦੇਹ ॥

ਕੋਟਿ ਬਿਘਨ ਤਿਸੁ ਲਾਗਤੇ, ਜਿਸ ਨੋ ਵਿਸਰੈ ਨਾਉ ॥
ਨਾਨਕ ਅਨ ਦਿਨ ਬਿਲਪਤੇ, ਜਿਉ ਸੁੰਞੈ ਘਰਿ ਕਾਉ ॥
ਪਾਪੀ ਕਰਮ ਕਮਾਂਵਦੇ ਕਰਦੇ ਹਾਇ ਹਾਇ ॥
ਨਾਨਕ ਜਿਉ ਮਥਿਨ ਮਾਧਾਣੀਆ ਤਿਉ ਮਥੇ ਧ੍ਰਮਰਾਇ ॥...

...ਸਭ ਇੰਦਰੀਆਂ ਨਾਲੋਂ ਜੀਭ ਦੀ ਇੰਦਰੀ ਬਲਵਾਨ ਹੈ। ਜੀਭ ਨੂੰ ਜਿੱਤ ਲਈਐ ਤਾਂ ਸਭ ਇੰਦਰੀਆਂ ਵਸ ਆ ਜਾਂਦੀਆਂ ਹਨ।...

...ਆਪਣੇ ਆਪ ਨੂੰ ਰਜ਼ਾ ਵਿਚ ਸਮਝੋ...ਕੋਈ ਚੀਜ਼ ਲੈ ਜਾਏ ਜਾਂ ਛੱਡ ਜਾਏ... ਭਜਨ ਵਿਚ ਸੁਰਤ ਰਖੋ...'ਸੋਚੈ ਸੋਚ ਨਾ ਹੋਵਈ' ਜੇ ਇਹ ਤੁਕ ਵੀ ਜੀਵ ਮਨ ਵਿਚ ਵਸਾ ਲਏ ਤਾਂ ਜਿਉਂਦਾ ਮੁਕਤ ਹੋ ਜਾਵੇ...

...ਆਪੇ ਆਪ...ਆਪੇ ਆਪ...ਆਪੇ ਆਪ... ੧ਓ ਅਵਰ ਨਹੀਂ ਦੂਜਾ...੧ਓ ਅਵਰ ਨਹੀਂ ਦੂਜਾ...੧ਓ ਅਵਰ ਨਹੀਂ ਦੂਜਾ...

...ਦਿਲ ਅਗਰ ਦਾਨਾ ਬਵਦ ਅੰਦਰ ਕਿਨਾਰਸ਼ ਯਾਰ ਹਸਤ ॥ *
ਚਸ਼ਮ ਗਰ ਬੀਨਾ ਬਵਦ ਹਰ ਤਰਫ਼ ਦੀਦਾਰ ਹਸਤ ॥
ਹਰ ਤਰਫ਼ ਦੀਦਾਰ ਐਮਾ ਦੀਦਏ ਬੀਨਾ ਕੁਜਾਸਤ ॥
ਹਰ ਤਰਫ਼ ਜ਼ੂਰਸਤ ਹਰਸੂ ਸ਼ੋਲਏ ਅਨਵਾਰ ਹਸਤ ॥
ਸਰ ਅਗਰ ਦਾਰੀ ਬਿਰੌ ਸਰ ਰਾ ਬਿਨਹਿ ਬਰ ਪਾਏ ਓ ॥
ਜਾਂ ਅਗਰ ਦਾਰੀ ਨਿਸਾਰਸ਼ ਕੁਨ ਅਗਰ ਦਰਕਾਰ ਹਸਤ ॥
ਗੋਸ਼ ਗਰ ਸ਼ੁਨ ਵਾ ਬਵਦ ਜੁਜ਼ ਨਾਮਿ ਹਕ ਕੈ ਬਿਸ਼ਨਵਦ ॥
ਵਰ ਜ਼ਬਾ 'ਗੋਯਾ' ਬਵਦ ਦਰ ਹਰ ਸੁਖਨ ਇਸਰਾਰ ਹਸਤ ॥

...ਸੋਨੇ, ਤਾਂਬੇ, ਲੋਹੇ, ਮਿੱਟੀ ਦੇ ਘੜੇ ਪਾਣੀ ਦੇ ਭਰਕੇ ਵਿਚੋਂ ਸੂਰਜ ਦਾ ਲਿਸ਼ਕਾਰਾ ਵੇਖਿਏ ਤਾਂ ਹਰ ਥਾਂ ਇਕੋ ਜਿਹਾ ਦਿਸਦਾ ਹੈ...ਸੋਨੇ ਵਿਚ ਹੋਰ ਤੇ ਮਿਟੀ ਵਿਚ ਹੋਰ ਨਹੀਂ ਦਿਸਦਾ। ਇਸੇ ਤਰ੍ਹਾਂ ਹਰ ਸਰੀਰ ਵਿਚ 'ਉਸ' ਦੀ ਇਕੋ ਜਿਹੀ ਜੋਤ ਹੈ ਅਮੀਰ ਗਰੀਬ ਵਿਚ ਵਖਰੀ ਨਹੀਂ...ਅੰਨੇ ਬੋਲੇ ਵਿਚ ਵੱਖਰੀ ਨਹੀਂ...ਸਗਲੀ ਬਨਸਪਤਿ ਸਭ ਜੀਆਂ-ਜਾਨਵਰਾਂ ਵਿਚ ਉਸ ਦਾ ਇਕੋ ਜਿਹਾ ਸਰੂਪ ਸਮਾਇਆ ਹੋਇਆ ਹੈ...

---

* ਜੇਕਰ ਤੇਰਾ ਦਿਲ ਸਿਆਣਾ ਹੈ ਤਾਂ ਪ੍ਰੀਤਮ ਨੂੰ ਆਪਣੇ ਅੰਦਰੋਂ ਲਭ ਸਕਦਾ ਹੈ। ਜੇਕਰ ਅੱਖਾਂ ਨਾਲ ਵੇਖ ਸਕਦਾ ਹੈ ਤਾਂ ਹਰ ਤਰਫ਼ ਉਸ ਦਾ ਜ਼ਹੂਰ ਤੇ ਜਲਾਲ ਨੂੰ ਵੇਖ । ਉਹ ਹਰ ਥਾਂ ਰਮਿਆ ਹੈ... ਅਗਿਆਨ ਦਾ ਓਹਲਾ 'ਉਸਨੂੰ' ਪਛਾਨਣ ਨਹੀਂ ਦੇਂਦਾ। ਜੇ ਤੂੰ ਸਿਰ ਰਖਦੈ ਤਾਂ ਪ੍ਰੀਤਮ ਦੇ ਚਰਣਾਂ ਵਿਚ ਰੱਖ। ਜੇ ਤੂੰ ਜਾਨ ਰਖਦਾ ਹੈ ਤੇ ਉਸ ਤੋਂ ਕੁਰਬਾਨ ਕਰਦੇ। ਜੇਕਰ ਕੰਨਾਂ ਨਾਲ ਸੁਣਦਾ ਹੈ ਤਾਂ ਹਰੀ ਦਾ ਨਾਮ ਸੁਣ। ਜੇ ਬੋਲਣ ਦੀ ਤਾਬ ਰਖਦਾ ਹੈ ਤਾਂ ਉਸ ਦਾ ਨਾਮ ਜਪ।

...ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥ ਗਿਰੇ ਹਰੀ ॥
ਗੁਫੇ ਹਰੀ ॥ ਫਿਤੇ ਹਰੀ ॥ ਨਭੈ ਹਰੀ ॥ ਈਹਾਂ ਹਾਂ ਹਰੀ॥ ਉਹਾਂ ਹਰੀ ।
ਜਿਮੀ ਹਰੀ ॥ ਜਮਾਂ ਹਰੀ ॥...ਭਜੋ ਹਰੀ ॥ ਥਪੇ ਹਰੀ ॥ ਤਪੇ ਹਰੀ ॥
ਜਪੇ ਹਰੀ ॥

...ਗੁਰਹਿ ਦਿਖਾਇਓ ਲੋਇਨਾ ॥ ਰਹਾਉ ॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰ ਹੀ ਤੂੰ ਹੀ ਮੋਹਿਨਾ ॥
ਕਾਰਨ ਕਰਨਾ ਧਾਰਨ ਧਰਨਾ ॥ ਏਕੈ ਏਕੈ ਸੋਹਿਨਾ ॥
ਸੰਤਨ ਪਰਸਨ ਬਲਿਹਾਰੀ ਦਰਸਨ ॥ ਨਾਨਕ ਸੁਖਿ ਸੁਖਿ ਸੋਇਨਾ ॥

...ਮਿਹਰਵਾਨੁ ਸਾਹਿਬ ਮਿਹਰਵਾਨੁ ॥ ਸਾਹਿਬ ਮੇਰਾ ਮਿਹਰਵਾਨੁ ॥
ਜੀਅ ਸਗਲ ਕਉ ਦੇਇ ਦਾਨੁ ॥ਰਹਾਉ॥
ਤੂੰ ਕਾਹੇ ਡੋਲਹਿ ਪ੍ਰਾਣੀਆਂ, ਤੁਧ ਰਾਖੈਗਾ ਸਿਰਜਣਹਾਰੁ...

...'ਉਸ' ਦੀ ਚਰਣੀਂ ਲਗੋ...ਉਸ ਦੀ ਸਰਣੀ ਪਵੋ...ਉਸ ਤੇ ਭਰੋਸਾ ਰਖੋ...
ਜਗਤ ਹਨ੍ਹੇਰਾ ਖੂਹ ਹੈ...ਇਸ ਵਿਚੋਂ ਨਿਕਲਣਾ ਜੇ ਤਾਂ ਉਸ ਨੂੰ ਸਿਮਰੋ...

...ਮੈਂ ਅੰਧੁਲੇ ਕੀ ਟੇਕ ਤੇਰਾ ਨਾਮ ਖੁੰਦਕਾਰਾ ॥
ਮੈਂ ਗ਼ਰੀਬ, ਮੈਂ ਮਸਕੀਨ ਤੇਰਾ ਨਾਮ ਹੈ ਆਧਾਰਾ ॥

...ਇਹ ਜਗਤ ਕੂੜਾ ਧੰਦਾ ਹੈ। ਸੁਖ ਸਿਰਫ਼ ਹਰੀ ਦੇ ਨਾਮ ਵਿਚ ਹੈ...
...ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ...ਮਨੁਖਾ ਜਨਮ ਲੈ ਕੇ ਜੇ ਨਾਮ ਨਾ ਚਿਤਵਿਆ
ਜਾਏ ਤਾਂ ਧ੍ਰਿਗ ਸਾਡਾ ਜੀਵਨਾ...

...ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥
ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥ਰਹਾਉ॥

...ਸੰਤਹੁ ਰਾਮ ਨਾਮ ਨਿਸਤਰੀਐ ॥
ਊਠਤ ਬੈਠਤ ਹਰਿ ਹਰਿ ਧਿਆਈਐ, ਅਨਦਿਨ ਸੁਕ੍ਰਿਤ ਕਰੀਐ ॥...

...ਕਲਜੁਗ ਮਹਿ ਰਾਮ ਨਾਮੁ ਹੈ ਸਾਰੁ ॥
ਕਲਜੁਗ ਮਹਿ ਰਾਮ ਨਾਮ ਉਰਧਾਰੁ ॥

...ਹਰ ਵੇਲੇ ਨਾਮ ਜਪੋ...ਦਰਸ਼ਨਾਂ ਦੀ ਪਿਆਸ ਰਖੋ...ਹਰਜਸ ਗਾਵੋ...ਸੁਰਤਿ ਸ਼ਬਦ ਨਾਲ ਜੋੜੋ... 'ਹੁਕਮ' ਵਿਚ ਅਨੰਦ ਰਹੋ...ਫੇਰ 'ਉਹ' ਆਪੇ ਸਾਰ ਲੈਣਗੇ।...

...ਪੂਰਾ ਸਤਿਗੁਰੂ ਜਿਸ ਦਾ ਹੱਥ ਫੜ ਲਏ ਉਸ ਦੇ ਸਿਰ ਤੇ ਸੱਚੇ ਗਿਆਨ ਦਾ ਤਾਜ ਰੱਖ ਦਿੰਦਾ ਹੈ... ਉਸ ਦੇ ਉਪਕਾਰਾ ਅਗੇ ਲੋਕ ਪ੍ਰਲੋਕ ਸੇਵਕ ਹਨ ..ਇਹ ਤੇ ਅਗਲਾ ਜਗ ਉਸ ਤੋਂ ਬਲਿਹਾਰ ਹਨ...

...ਕੌਣ ਜਾਣੈ ਗੁਰ ਤੇਰੇ ਜੀ ਮੇਰੇ ਹਰਿ ਜੀ ਗੋਬਿੰਦਾ
ਹਰਿ ਜੀ ਗੋਬਿੰਦਾ ਮੇਰੇ ਪ੍ਰਭ ਜੀ ਗੋਬਿੰਦਾ ॥
ਸਤਿਗੁਰੁ ਗੁਣੀ ਜੀ ਨਿਧਾਨੁ ਹੈ, ਗੁਣਕਰਿ ਬਖਸ਼ੇ ਅਵਗੁਣਿਆਰੇ
ਜੀ ਮੇਰੇ ਹਰਿ ਜੀ ਗੋਬਿੰਦਾ ।
ਸਤਿਗੁਰ ਪੂਰਾ ਵੈਦੁ ਹੈ, ਪੰਜੇ ਰੋਗ ਅਸਾਧ ਨਿਵਾਰੇ
ਜੀ ਮੇਰੇ ਹਰਿ ਜੀ ਗੋਬਿੰਦਾ ॥
ਸੁਖ ਸਾਗਰ ਗੁਰਦੇਉ ਹੈ, ਸੁਖ ਦੇ ਮੇਲਿ ਲਏ ਦੁਖਿਆਰੇ
ਜੀ ਮੇਰੇ ਹਰਿ ਜੀ ਗੋਬਿੰਦਾ ॥
ਗੁਰ ਪੂਰਾ ਨਿਰਵੈਰੁ ਹੈ, ਨਿੰਦਕ ਦੋਖੀ ਬੇਮੁਖ ਤਾਰੇ
ਜੀ ਮੇਰੇ ਹਰਿ ਜੀ ਗੋਬਿੰਦਾ ॥
ਗੁਰ ਪੂਰਾ ਨਿਰਭਉ ਸਦਾ, ਜਨਮ ਮਰਣ ਜਮ ਡਰੈ ਉਤਾਰੇ
ਜੀ ਮੇਰੇ ਹਰਿ ਜੀ ਗੋਬਿੰਦਾ ॥
ਸਤਿਗੁਰ ਪੁਰਖ ਸੁਜਾਣੁ ਹੈ, ਵਡੇ ਅਜਾਣ ਮੁਗਧ ਨਿਸਤਾਰੇ
ਜੀ ਮੇਰੇ ਹਰਿ ਜੀ ਗੋਬਿੰਦਾ ॥
ਸਤਿਗੁਰ ਆਗੂ ਜਾਣੀਐ, ਬਾਹ ਪਕੜਿ ਅੰਧਲੇ ਉਧਾਰੇ
ਜੀ ਮੇਰੇ ਹਰਿ ਜੀ ਗੋਬਿੰਦਾ ॥
ਮਾਣ ਨਿਮਾਣ ਸਦ ਬਲਹਾਰੇ ਜੀ
ਜੀ ਮੇਰੇ ਹਰਿ ਜੀ ਗੋਬਿੰਦਾ ॥...

...ਪਰ ਉਪਕਾਰ ਦਾ ਅਰਥ ਰੱਬ ਦਾ ਗਿਆਨ ਹੈ...ਗਿਆਨ ਵਾਨਾਂ ਦਾ ਧੰਨ ਖਿੜੇ ਮੱਥੇ ਰਹਿਣਾ ਹੈ । ਮੈਂ ਤਾਂ ਵਿਚਾਰੀ ਮਿੱਟੀ ਦੀ ਇਕ ਮੁੱਠ ਹਾਂ...ਇਹ ਸਾਰੇ ਧਨ ਧਾਮ ਸਤਿਗੁਰਾਂ ਨੇ ਬਖਸ਼ੇ ਹਨ... ਧੰਨ ਸਤਿਗੁਰ ਹਨ ਜਿਨ੍ਹਾਂ ਨੇ ਕਿਰਪਾ ਕਰਕੇ ਪਵਿਤਰ ਨਾਮ ਨਾਲ ਇਸ ਮਿੱਟੀ ਦੀ ਮੁੱਠ ਨੂੰ ਨਿਵਾਜ਼ਿਆ ਹੈ...

...ਹਰ ਕਸ ਕਿ ਜ਼ਿ ਸ਼ੌਕ ਤੋ ਕਦਮ ਅਜ਼ ਸਰ ਸਾਖ਼ਤ ॥
ਬਰ ਨੁਹ ਤਬਕੇ ਚਰਖ਼ ਅਲਮ ਬਰ ਅਫ਼ਰਾਖ਼ਤ ॥
ਸ਼ੁਦ ਆਮਦਨਸ਼ ਮੁਬਾਰਕੋ ਰਫ਼ਤਨ ਹਮ ॥
'ਗੋਯਾ' ਆਂ ਕਸ ਕਿ ਰਾਹਿ ਹਕ ਰਾ ਬਿਸ਼ਨਾਖ਼ਤ ॥*...

...ਜਦੋਂ ਦੀ 'ਸਤਿਸ੍ਰੀਅਕਾਲ' ਬੁਲਾਉਣੀ ਸ਼ੁਰੂ ਹੋਈ ਹੈ ਸਾਨੂੰ ਸੁਧ ਨਹੀਂ ਰਹੀ। ਜੋ ਕੁਝ ਮੰਗਣਾ ਹੈ ਉਹ ਸਾਧ ਸੰਗਤ ਤੋਂ ਮੰਗੋ...ਜਿਹੜਾ ਮਹਾਰਾਜ ਅਗੇ ਅਰਜ਼ ਕਰਨੀ ਹੈ ਉਹ ਮਹਾਰਾਜ ਨਾਲ ਬਚਨ ਕਰਨੇ ਹਨ।...

...ਮਸਤਾਨੇ ਉਹ ਹਨ ਜੋ ਪ੍ਰਮੇਸ਼ਰ ਦੇ ਰੰਗ ਵਿਚ ਮਸਤ ਰਹਿਣ। ਮਸਤਾਨਿਆਂ ਦੇ ਅੰਦਰੋਂ ਜੋ ਬਚਨ ਨਿਕਲਦੇ ਹਨ ਉਹ ਸੱਚੇ ਹੁੰਦੇ ਹਨ। ਕੀ ਪਤਾ ਕਿਸ ਦੇਹ ਵਿਚ ਉਹ ਪ੍ਰਵੇਸ਼ ਕਰ ਜਾਣ। ਹੁਕਮ ਤੋਂ ਬਿਨਾਂ ਤਾਂ ਪੱਤਾ ਨਹੀਂ ਝੁਲਦਾ...ਉਸ ਦਾ ਹੁਕਮ ਮੰਨੋ...

ਹੁਕਮੀ ਹੋਵਨਿ ਆਕਾਰ, ਹੁਕਮਿ ਨ ਕਹਿਆ ਜਾਈ...

...ਕੋਈ ਮੈਨੂੰ ਮੱਥਾ ਨਾ ਟੇਕੇ...ਮੈਂ ਗੁਰੂ ਨਹੀਂ...ਮੱਥਾ ਟੇਕਦੇ ਨੇ ਤੇ ਮੁਰਾਦਾਂ ਮੰਗਦੇ ਨੇ...ਦਸੋ ਅਜੇ ਤੇ ਮੈਂ ਆਪ ਤੁਹਾਡੇ ਵਰਗਾ ਹਾਂ...ਮੰਗਦਾ ਹਾਂ।...

...ਮਾਈ ਬਜਰੀ ਜੀ ਨੇ 40 ਸਾਲ ਖਜੂਰਾਂ ਨਹੀਂ ਖਾਧੀਆਂ...ਖਜੂਰਾ ਦੀ ਬਹਾਰ ਵਿਚ ਮਨ ਨੂੰ ਕਹਿਣਾ—ਤੂੰ ਖਜੂਰਾਂ ਖਾਣੀਆਂ ਏ..?...ਫੇਰ ਏਸ ਸਾਲ ਨਾਮ ਜਪ ਲੈ... ਅਗਲੇ ਸਾਲ ਖੁਵਾਂਵਾਂਗੇ...ਇਸੇ ਤਰ੍ਹਾਂ ਮਨ ਨੂੰ ਪਰਚਾਉਂਦੇ ਰਹੇ। ਜਿਨ੍ਹਾਂ ਨੇ ਬੰਦਗੀ ਕੀਤੀ ਹੈ ਉਹ ਹਨ ਉਹ...

...ਨਾਮ ਅਜਿਹਾ ਧਨ ਹੈ ਜਿਹੜਾ ਇਸ ਦੁਨੀਆਂ ਵਿਚ ਤੇ ਅਗਲੀ ਦੁਨੀਆਂ ਵਿਚ ਜੀਵ ਦੇ ਨਾਲ ਨਿਭਦਾ ਹੈ...

...ਅਭਿਮਾਨ ਨਾ ਕਰੋ। ਇਹ ਭਗਤੀ ਵਿਚ ਰੋੜਾ ਹੈ...ਕਰੋਧ ਚੰਡਾਲ ਹੈ...ਸਾਡਾ ਫਰਜ਼ ਹੱਥ ਜੋੜਨ ਦਾ ਬਣਦਾ ਹੈ। ਅਸੀਂ ਰੱਬ ਦੇ ਸ਼ਰੀਕ ਨਹੀਂ ਸੇਵਕ ਹਾਂ...

...ਸਭ ਹੁਕਮ ਦੀ ਖੇਡ ਹੈ...ਜੀਵਾਲਨਾ ਮਾਰਨਾ ਦੁਖ ਸੁਖ ਸਭ ਉਨ੍ਹਾਂ ਦੇ ਹੁਕਮ ਅਨੁਸਾਰ ਹੈ।...

...ਪ੍ਰਮੇਸ਼ਰ ਸਭ ਨੂੰ ਰਿਜ਼ਕ ਦੇਂਦਾ ਹੈ ਪਰ ਜੀਵ ਅਕ੍ਰਿਤਘਨ ਹੈ...ਉਸ ਦਾ ਅੰਨ ਖਾ ਕੇ ਹਲਾਲ ਨਹੀਂ ਕਰਦਾ। ਨਾਮ ਨਹੀਂ ਜਾਪਦਾ। ਦੁਨੀਆਂ ਵੱਲ ਭੱਜਦਾ ਹੈ... ਪ੍ਰਮੇਸਰ ਨੂੰ ਵਿਸਾਰ ਕੇ ਧੀਆਂ ਪੁਤਰਾਂ ਨਾਲ ਮੋਹ ਲਾਉਂਦਾ ਹੈ...ਇਹ ਉਸ ਦੀ ਦਇਆ ਹੈ ਕਿ ਉਹ ਫੇਰ ਵੀ ਰਿਜ਼ਕ ਦੇਈ ਜਾਂਦਾ ਹੈ...

---

* ਜਿਸ ਨੇ ਵੀ ਤੇਰੇ ਪ੍ਰੇਮ ਵਿਚ ਸਿਰ ਨੂੰ ਪੈਰ ਬਣਾਇਆ ਹੈ ਉਸ ਦਾ ਨੌਂ ਖੰਡਾਂ ਵਿਚ ਝੰਡਾਂ ਝੁਲਿਆ ਹੈ। ਉਸ ਦਾ ਸੰਸਾਰ ਤੇ ਆਉਣਾ ਸਫਲ ਤੇ ਜਾਣਾ ਧੰਨ ਹੈ, ਜਿਸ ਨੇ ਉਸ ਦਾ ਰਾਹ ਪਛਾਣ ਲਿਆ ਹੈ।

...ਐ ਜ਼ਿਹੇ ਮੁਰਸ਼ਿਦ ਕਿ ਨਾਮ ਪਾਕ ਰਾ ॥ ਅਜ਼ ਕਰਮ ਬਖਸ਼ੀਦ ਮੁਸ਼ਤੇ ਖਾਕ ਰਾ ॥*
ਐ ਜ਼ਿਹੇ ਮੁਰਸ਼ਿਦ ਕਿ ਦਿਲਰਾ ਸ਼ੌਕ ਦਾਦ ॥ ਐ ਜ਼ਿਹੇ ਮੁਰਸ਼ਿਦ ਕਿ ਬੰਦੇ ਦਿਲ ਕੁਸ਼ਾਦ ॥
ਐ ਜ਼ਿਹੇ ਮੁਰਸ਼ਿਦ ਕਿ ਬਾ ਹਕ ਆਸ਼ਨਾ ॥ ਕਰਦ ਫ਼ਾਰਿਗ ਕਰਦ ਅਜ਼ ਰੰਜੋ ਬਲਾ ॥
ਐ ਜ਼ਿਹੇ ਮੁਰਸ਼ਿਦ ਉਮ੍ਰੇ ਜਾਵਿਦਾਂ ॥ ਬਖ਼ਸ਼ਦ ਅਜ਼ ਨਾਮੇ ਨਾਮੇ ਖ਼ੁਦਾਏ ਬੇਨਿਸ਼ਾਂ ॥
ਐ ਜ਼ਿਹੇ ਮੁਰਸ਼ਿਦ ਕਿ ਅਜ਼ ਯਕ ਕਤਰਹ ਆਬ ॥ ਕਰਦ ਰੋਸ਼ਨ ਹਮਚੁ ਮਾਹੋ ਆਫ਼ਤਾਬ ॥
ਐ ਜ਼ਿਹੇ ਮੁਰਸ਼ਿਦ ਜ਼ਿਹੇ ਇਹਸਾਨਿ ਊ ॥ ਸਦ ਹਜ਼ਾਰਾਂ ਹਮਚੁ ਮਨ ਕੁਰਬਾਨਿ ਊ ॥

...ਜਿਸ ਨੂੰ ਸਵਾਸ ਦਾ ਪਤਾ ਨਹੀਂ ਉਸ ਨੂੰ ਵਿਸਾਖੀ ਦਾ ਕੀ ਪਤਾ ਹੈ...? 100 ਨੜੋਏ ਜਾਏ ਤਾਂ ਸੁਰਗਾਂ ਨੂੰ ਜਾਏ ਜੇ ਸੌ ਜੰਝੇਂ ਜਾਏ ਤਾਂ ਨਰਕਾਂ ਨੂੰ ਜਾਏ।...

...ਜਿਹੜੇ ਗੁਰੂ ਨੂੰ ਮਿਲਕੇ ਭਜਨ ਕਰਦੇ ਹਨ ਉਹ ਗੁਰੂ ਵਰਗੇ ਹੋ ਜਾਂਦੇ ਹਨ। ਦੁਖ ਸੁਖ ਵਿਚ ਮਨ ਡੋਲਾਇਐ ਨਹੀਂ...ਭਜਨ ਵਿਚ ਮਸਤ ਰਖੀਐ। ਜੋਗ ਅਭਿਆਸ ਬਹੁਤ ਕਠਨ ਹੈ। ਮਹਾਰਾਜ ਦੀ ਕ੍ਰਿਪਾ ਨਾਲ ਸ਼ਬਦ ਨਾਲ ਮਨ ਜੋੜੇ...ਵਾਸ਼ਨਾ ਵਲੋਂ ਰੋਕੇ...

...ਮਨ ਬੜਾ ਚੰਚਲ ਹੈ...ਜਿਥੇ ਮਨ ਦਾ ਟਿਕਾਅ ਹੈ ਉਥੇ ਅਨੰਦ ਹੀ ਅਨੰਦ ਹੈ... ਗਮੀ ਖੁਸ਼ੀ ਨਹੀਂ। ਅਮ੍ਰਿਤ ਵੇਲੇ ਨਾਮ ਜਪੋ। ਉਸ ਵੇਲੇ ਮਨ ਟਿਕ ਜਾਂਦਾ ਹੈ।...

...ਮਹਾਰਾਜ ਦਾ ਕੰਨਾ ਨਾਲ ਜਸ ਸੁਣੀਐ—ਜੀਭ ਨਾਲ ਉਸਤਤ ਕਰੀਐ...ਚਰਨਾਂ ਵਿਚ ਧਿਆਨ ਲਾਈਐ ਤਾਂ ਗਿਆਨ ਉਪਜਦਾ ਹੈ। ਧਰਮ ਵਿਚ ਨਿੰਦਿਆ ਉਸਤਤ ਹੋ ਜਾਂਦੀ ਹੈ...ਗਿਆਨ ਵਿਚ ਨਹੀਂ ਹੁੰਦੀ। ਚੋਰ ਸਾਧ ਬ੍ਰਹਮ ਹੋ ਜਾਂਦੇ ਹਨ।''

ਇਕ ਵਾਰ ਬੀਬੀ ਕ੍ਰਿਸ਼ਨਾ ਖੁਲੂਰ ਦਰਸ਼ਨਾਂ ਲਈ ਪਹੁੰਚੀ ਤਾਂ ਹਜ਼ੂਰ ਨੇ ਬਚਨ ਕੀਤਾ—ਨਾਮ ਜਪੋ...ਸਿਵਾ ਨਾਮ ਤੋਂ ਕੋਈ ਵਸਤ ਨਾਲ ਨਹੀ ਜਾਣੀ।''

ਬੀਬੀ ਕ੍ਰਿਸ਼ਨਾ ਹੱਥ ਜੋੜ ਕਿਹਾ—''ਗਰੀਬ ਨਿਵਾਜ ਨਾਮ ਕਿਵੇਂ ਜਪੀਐ...? ਬੜਾ ਔਖਾ ਕੰਮ ਹੈ ਜਪਿਆ ਨਹੀਂ ਜਾਂਦਾ।''

ਫਰਮਾਇਆ-ਅਭਿਆਸ ਨਾਲ ਜਪੋ। ਪਹਿਲਾਂ ਹਠ ਨਾਲ ਅਭਿਆਸ ਕਰੇ... ਫੇਰ ਆਦਤ ਬਣ ਜਾਂਦੀ ਹੈ।''

---

* ਉਹ ਸਤਿਗੁਰੂ ਧੰਨ ਹਨ ਜਿਨ੍ਹਾਂ ਨੇ ਇਸ ਮਣ ਨੂੰ ਹਰੀ ਦੀ ਪ੍ਰੀਤ ਬਖਸ਼ੀ ਤੇ ਮਨੁਖ ਦੇ ਬੰਧਨ ਕਟੇ। ਉਹ ਸਤਿਗੁਰੂ ਧੰਨ ਹੈ ਜਿਸ ਨੇ ਹਰੀ ਦੀ ਮਿਤਰਤਾਈ ਬਖ਼ਸ਼ੀ ਅਤੇ ਦੁਖਾਂ ਕਲੇਸ਼ਾਂ ਤੋਂ ਮੁਕਤ ਕਰਾਇਆ। ਉਹ ਸਤਿਗੁਰੂ ਧੰਨ ਹਨ ਜਿਨ੍ਹਾਂ ਨੇ ਰੂਪ ਰੇਖ ਤੋਂ ਰਹਿਤ ਅਕਾਲ ਪੁਰਖ ਦਾ ਨਾਮ ਸਾਰੀ ਉਮਰ ਲਈ ਸਿਮਰਨ ਲਈ ਬਖ਼ਸ਼ਿਆ। ਉਹ ਸਤਿਗੁਰੂ ਧੰਨ ਹਨ ਜਿਨ੍ਹਾਂ ਨੇ ਇਕ ਗੰਦੇ ਪਾਣੀ ਦੇ ਤੁਪਕੇ ਨੂੰ ਚੰਦ ਸੂਰਜ ਵਾਲੀ ਚਮਕ-ਦਮਕ ਬਖ਼ਸ਼ੀ। ਉਹ ਸਤਿਗੁਰੂ ਧੰਨ ਹੈ ਅਤੇ ਉਸ ਦੇ ਉਪਕਾਰ ਵੀ ਧੰਨ ਹਨ। ਮੇਰੇ ਜੈਸੇ ਹਜ਼ਾਰਾਂ ਹੀ ਉਸ ਤੋਂ ਕੁਰਬਾਨ ਹਨ।

# ਦਸਵਾਂ ਕਾਂਡ

## ਗੁਰਮਤਿ ਪ੍ਰਚਾਰ

ਆਪ ਦੀ ਰੂਹਾਨੀ ਸਖਸ਼ੀਅਤ ਗੁਰਮਤਿ ਪ੍ਰਚਾਰ ਦਾ ਅਜਿਹਾ ਸੋਮਾ ਸੀ ਜੋ ਹਰ ਦਿਨ ਹਰ ਘੜੀ, ਹਰ ਪਲ ਨਿਰੰਤਰ ਆਪਣੀ ਪਵਿਤਰਤਾ ਤੇ ਨਿਰਮਲਤਾ ਨਾਲ ਦੁਨੀਆਂ ਨੂੰ ਮੋਹੀ ਰਖਦਾ ਸੀ। ਆਪਦੀ ਰਸੀਲੀ ਮਿੱਠ ਬੋਲੜੀ ਮਿਲਾਪੜਤਾ, ਅਕਹਿ ਘਾਲ ਕਮਾਈ ਅਥਾਹ ਧਰਮ ਪ੍ਰਬੀਨਤਾ, ਅਮੁੱਲ ਭਾਉ-ਭਗਤੀ ਅਦਵੈਤ ਦਿਆਲਤਾ, ਅਲਸ ਸਾਦਗੀ, ਨਿਦਨ ਨਿਮਰਤਾ, ਅਭੈ-ਸੰਜਮ, ਅਖੰਡ ਦ੍ਰਿੜਤਾ ਅਤੇ ਮੁਜਸਮੇ ਬਖਸ਼ਸ ਬੇ ਮਿਸਾਲ ਹੈ। ਗੁਰਮਿਤ ਪ੍ਰਚਾਰ ਲਈ ਆਪ ਨੇ ਨਾ ਕੋਈ ਉਚੇਚੇ ਸਕੂਲ ਖੁਲ੍ਹਵਾਏ ਤੇ ਨਾ ਹੀ ਕਿਸੇ ਕਿਸਮ ਦਾ ਪ੍ਰਾਪੇਗੰਡਾ ਜਾਂ ਪ੍ਰਚਾਰ ਕਰਾਇਆ। ਆਪ ਦੇ ਪਵਿੱਤਰ ਦਰਸ਼ਨ ਕਰਕੇ ਆਪ ਮੁਹਾਰੇ ਸੰਗਤਾਂ ਦੇ ਹਿਰਦੇ ਮਨਮਤੋਂ ਹੱਟ ਕੇ ਗੁਰਮਤਿ ਦੀ ਰੁਸ਼ਨਾਈ ਨਾਲ ਪ੍ਰਕਾਸ਼ਮਾਨ ਹੋਣ ਲਗ ਜਾਂਦੇ।

ਆਪ ਦਾ ਸੰਪੂਰਨ ਜੀਵਨ ਗੁਰਮਤਿ ਪ੍ਰਚਾਰ ਦਾ ਅਜਿਹਾ ਪਵਿਤਰ ਮੁਜਸਮਾ ਸੀ ਜਿਸ ਤੋਂ ਸੰਗਤਾਂ ਨੂੰ ਗਿਆਨ ਉਪਜਦਾ ਸੀ, ਉਪਦੇਸ਼ ਮਿਲਦਾ ਸੀ। ਆਪ ਦੀ ਕ੍ਰਿਸ਼ਮਈ ਬ੍ਰਹਮ ਦ੍ਰਿਸ਼ਟੀ ਪਾਪਾਂ ਦੀ ਹੋਂਦ ਮਿਟਾ ਕੇ ਹਿਰਦੇ ਵਿਚ ਅਨੰਦ ਦੀਆਂ ਝੁਣਕਾਰਾਂ ਪੈਦਾ ਕਰਨ ਵਿਚ ਅਜਿਹੀ ਮਾਹਰ ਸੀ ਕਿ ਧਰਮ ਹੀਣ, ਧਰਮ ਵਿਰੋਧੀ ਅਤੇ ਧਰਮਾਤਮਾ ਸਭਨਾਂ ਨੂੰ ਇਸ ਗਲ ਦੀ ਪ੍ਰਤੀਤ ਹੋ ਜਾਂਦੀ ਕਿ 'ਸੱਚ' ਇਕ ਹੈ ਅਤੇ ਉਸ ਦਾ ਕੋਈ ਮੁਕਾਬਲਾ ਨਹੀਂ। 'ਸੱਚ' ਦਾ ਆਪ ਨੇ ਸਿਰਫ ਉਪਦੇਸ਼ ਹੀ ਨਹੀਂ ਦਿੱਤਾ ਸਗੋਂ ਸੱਚੇ ਰਾਹ ਤੇ ਤੁਰ ਤੁਰ ਮਿਸਾਲਾਂ ਕਾਇਮ ਕਰਦਿਆਂ ਹੋਇਆਂ ਸੱਚੇ ਗਿਆਨ ਨਾਲ ਘੜਾ ਘੜਾ ਮਨ ਨੂੰ ਗਹਿਣੀਆਂ ਨਾਲ ਸ਼ਿੰਗਾਰਿਆ ਅਤੇ ਆਪਣੀ ਪਾਰਸੀ ਛੂਹ ਨਾਲ ਸਭ ਵਰਨਾਂ ਤੇ ਜਾਤਾਂ ਨੂੰ ਦ੍ਵੈਤ ਦੇ ਖੋਟੇ ਰਸਤੇਉਂ ਹਟਾ ਕੇ ਪ੍ਰੇਮ ਦੇ ਹੀਰਿਆਂ ਨਾਲ ਜੜ ਦਿੱਤਾ।

ਇਕ ਦਿਨ ਆਪ ਆਪਣੀ ਰਸਨਾਂ ਤੋਂ ਫਰਮਾਉਣ ਲਗੇ-"ਇਕ ਵਾਰ ਅਸੀਂ ਬਾਬਾ ਜੀ ਦੇ ਨਾਲ ਪਹਾੜ ਯਾਤਰਾ ਨੂੰ ਗਏ। ਬਾਬਾ ਜੀ ਨੇ ਸਾਨੂੰ ਪੈਸੇ ਦੇ ਕੇ ਆਖਿਆ-"ਦੋ ਟਿਕਟਾਂ ਲੈ ਆਓ।"...

ਗੱਡੀ ਆ ਚੁੱਕੀ ਸੀ। ਅਸੀਂ ਟਿਕਟਾਂ ਲੈ ਕੇ ਵਿਚ ਬਹਿ ਗਏ। ਸਫਰ ਖਤਮ ਹੋਣ ਤੇ ਉਤਰਨ ਲਗਿਆ ਬਾਬਾ ਜੀ ਨੇ ਟਿਕਟਾਂ ਵੇਖੀਆਂ ਤੇ ਸਾਨੂੰ ਕਹਿਣ ਲਗੇ—

ਟਿਕਟਾਂ ਲੈਣ ਲਗਿਆ ਤੁਹਾਡੇ ਤੋਂ ਦੋ ਪੈਸੇ ਘੱਟ ਦਿੱਤੇ ਗਏ ਹਨ। ਇਹ ਕੰਮ ਠੀਕ ਨਹੀਂ। ਇਸ ਤਰ੍ਹਾਂ ਸਰਕਾਰੀ ਕੰਮਾਂ ਵਿਚ ਅਟਕਾ ਪੈਂਦਾ ਹੈ।" ਗੱਡੀ ਤੋਂ ਉਤਰ ਕੇ ਉਨ੍ਹਾਂ ਸਾਨੂੰ ਹੋਰ ਪੈਸੇ ਦਿੱਤੇ ਤੇ ਕਿਹਾ–"ਟਿਕਟ ਲੈ ਕੇ ਤੁਸੀਂ ਵਾਪਸ ਉਸ ਸਟੇਸ਼ਨ ਮਾਸਟਰ ਨੂੰ ਜਾ ਕੇ ਦੋ ਪੈਸੇ ਮੋੜ ਕੇ ਆਵੋ। ਉਚਰਾਂ ਨੂੰ ਅਸੀਂ ਇਥੇ ਅਰਾਮ ਕਰਦੇ ਹਾਂ।"

...ਅਸਾਂ ਟਿਕਟ ਲਈ, ਗੱਡੀ ਚੜ੍ਹੇ ਤੇ ਸਟੇਸ਼ਨ ਮਾਸਟਰ ਕੋਲ ਜਾ ਕੇ ਟਿਕਟ ਵਿਖਾਉਂਦਿਆਂ ਹੋਇਆਂ ਦੋ ਪੈਸੇ ਮੋੜ ਦਿੱਤੇ। ਉਹ ਬੜਾ ਹੈਰਾਨ ਹੋਇਆ ਤੇ ਕਹਿਣ ਲਗਾ–"ਮੈਂ ਅਜ ਤਕ ਅਜਿਹੀ ਈਮਾਨਦਾਰੀ ਨਹੀਂ ਵੇਖੀ।"...

...ਅਸੀਂ ਫੇਰ ਗੱਡੀ ਤੇ ਚੜੇ ਤੇ ਬਾਬਾ ਜੀ ਕੋਲ ਪਹੁੰਚ ਗਏ। ਅਗੋਂ ਯਾਤਰਾ ਪੈਦਲ ਸੀ। ਤੁਰੇ ਜਾਂਦੇ ਸਾਂ ਕਿ ਰਾਹ ਵਿਚ ਸਾਡੇ ਨਾਲ ਊਠਾਂ ਵਾਲੇ ਆ ਕੇ ਰੱਲ ਗਏ। ਤੁਰਦਿਆਂ-ਤੁਰਦਿਆਂ ਸਾਨੂੰ ਹਨ੍ਹੇਰਾ ਹੋ ਗਿਆ। ਬਾਬਾ ਜੀ ਉਜਾੜ ਵਿਚ ਬਹਿ ਕੇ ਕਥਾ ਕਰਨ ਲਗ ਪਏ। ਉਨ੍ਹਾਂ ਦੇ ਰਸੀਲੇ ਬਚਨ ਸੁਨਣ ਲਈ ਖੁਲ੍ਹੇ ਸਰੀਰ ਆਪਣੇ ਆਪ ਆਉਣੇ ਸ਼ੁਰੂ ਹੋ ਗਏ। ਕਈ ਤਰ੍ਹਾਂ ਦੇ ਛਕਣ ਵਾਲੇ ਪਦਾਰਥ ਵੀ ਉਹ ਨਾਲ ਲਿਆਉਂਦੇ। ਬਾਬਾ ਜੀ ਕਥਾ ਕਰਦੇ ਤੇ ਅਸੀਂ ਕੀਰਤਨ। ਰੋਣਕ ਇੰਨੀ ਵਧੀ ਕਿ ਜੰਗਲ ਵਿਚ ਮੰਗਲ ਬਣ ਗਿਆ। ਇਕ ਦਿਨ ਊਠਾਂ ਵਾਲੇ ਬਾਬਾ ਜੀ ਨੂੰ ਕਹਿਣ ਲਗੇ—"ਧੰਨ ਹੋ ਮਹਾਰਾਜ...ਆਪ ਦੇ ਨਾਲ ਸਾਡੀ ਵੀ ਸੁਣੀ ਗਈ ਹੈ ਨਹੀਂ ਤਾਂ ਸਾਨੂੰ ਇਥੇ ਕਿੰਨੇ ਪੁੱਛਣਾ ਸੀ। ਸਾਡਾ ਚਿੱਤ ਜਾਣ ਨੂੰ ਨਹੀਂ ਕਰਦਾ ਪਰ ਹੁਣ ਅਸੀਂ ਹੋਰ ਨਹੀਂ ਠਹਿਰ ਸਕਦੇ। ਆਪ ਸਾਨੂੰ ਜਾਣ ਦੀ ਆਗਿਆ ਬਖਸ਼ੋ..."

ਬਾਬਾ ਜੀ ਕਹਿਣ ਲਗੇ–"ਮਹਾਰਾਜ ਦਾ ਭਰੋਸਾ ਕਰੀਐ ਤਾਂ ਉਹ ਕਦੇ ਪਿੱਠ ਨਹੀਂ ਦੇਂਦੇ।"

ਭਰੋਸਾ ਪ੍ਰਮੇਸਰ ਦਾ ਆਪਨੇ ਵੀ ਕਦੇ ਨਹੀਂ ਛੱਡਿਆ। ਸਾਹਿਬਾਂ ਇਕ ਦਿਨ ਫ਼ਰਮਾਇਆ–"ਮਸਤੀ ਵਿਚ ਸਾਡਾ ਉਚੋਂ ਬਾਹਰ ਦਾ ਬੋਲਾ ਬੰਦ ਸੀ। ਅਸਾਂ ਜਿਥੇ ਬਹਿਣਾ ਬਹਿ ਰਹਿਣਾ, ਜਿੱਧਰ ਤੁਰਨਾ ਤੁਰ ਪੈਣਾ। ਤੁਰਦੇ ਤੁਰਦੇ ਇਕ ਦਿਨ ਅਸੀਂ ਭੋਣੀ ਸਾਹਿਬ ਪਹੁੰਚ ਗਏ। ਉਥੇ ਸੰਤ ਬਾਬਾ ਮਾਹਵੇ ਵਾਲੇ* ਬੈਠੇ ਬਚਨ ਬਿਲਾਸ ਕਰ ਰਹੇ ਸਨ। ਬੜੀ ਸੰਗਤ ਕੋਲ ਬੈਠੀ ਸੀ। ਸਾਡਾ ਚਿੱਤ ਕੀਤਾ ਕਿ ਅਸੀਂ ਵੀ ਕੋਲ ਬਹਿ ਕੇ ਬਚਨ ਸੁਣੀਐ। ਇਹ ਸੋਚ ਕੇ ਇਕ ਪਾਸੇ ਨੂੰ ਹੋ ਕੇ ਅਸੀਂ ਬਹਿ ਗਏ। ਅਚਾਨਕ ਉਨ੍ਹਾਂ ਬਚਨ ਕਰਦਿਆਂ-ਕਰਦਿਆਂ ਸਾਡੇ ਵੱਲ ਇਸ਼ਾਰਾ ਕਰਕੇ ਆਖਿਆ–"ਕਿਲ੍ਹੇ ਵਾਲਿਆ ਜੇ ਕੁੱਝ ਲੈਣਾ ਈ ਤਾਂ ਮੇਰੇ ਕੋਲ ਆ।"

...ਸਾਡੇ ਅੰਦਰ ਫੁਰਨਾ ਆਇਆ ਕਿ ਜਿਹੜੀ ਮੇਰੀ ਵਸਤ ਹੈ ਉਹ ਮੈਨੂੰ ਹੀ ਮਿਲਣੀ ਹੈ, ਜਿਹੜੀ ਮੇਰੀ ਨਹੀਂ ਉਹ ਮੈਨੂੰ ਮਿਲਣੀ ਨਹੀਂ। ਇਸ ਕਰਕੇ ਉਠਣ ਦੀ ਕੋਈ ਲੋੜ ਨਹੀਂ। ਇਹ ਸੋਚ ਕੇ ਅਸੀਂ ਬੈਠੇ ਰਹੇ। ਨਾ ਕੋਈ ਬਚਨ ਕੀਤਾ ਤੇ ਨਾ ਅਸੀਂ ਉਠ ਕੇ ਗਏ...

---

* ਮਾਹਵੇ ਵਾਲੇ ਕੇਸਰ ਸਿੰਘ ਜੀ

...ਏਂਨੇ ਨੂੰ ਉਨ੍ਹਾਂ ਦਾ ਇਕ ਹੋਰ ਬੋਲਾ ਨਿਕਲਿਆ-"ਤੈਨੂੰ ਆਖਿਆ ਜੇ ਵਸਤ ਲੈਣੀ ਏ ਤਾਂ ਉਰੇ ਆ...ਨਹੀਂ ਤਾਂ ਮੈਂ ਵਸਤ ਚਕਰਾਲੀ* ਦੇ ਦੇਊਂਗਾ।..."

...ਸਾਨੂੰ ਦੁਬਾਰਾ ਵੀ ਉੱਠਣ ਦੀ ਪ੍ਰੇਰਨਾ ਨਾ ਹੋਈ। ਅਸੀਂ ਨਾ ਉੱਠੇ। ਜਿਥੇ ਬੈਠੇ ਸੀ ਬੈਠੇ ਰਹੇ। ਇਨੇ ਨੂੰ ਉਨ੍ਹਾਂ ਦਾ ਤੀਜਾ ਬੋਲਾ ਨਿਕਲਿਆ—"ਤੈਨੂੰ ਆਨ੍ਹੇ ਆਂ ਵਸਤ ਲੈਣੀ ਏ ਤਾਂ ਉਰਾਂ ਕੋਲ ਆ; ਨਹੀਂ ਤੇ ਵਸਤ ਚਕਰਾਲੀ ਦੇ ਦੇਊਂਗਾ।"

...ਸਾਨੂੰ ਫੇਰ ਵੀ ਇਹੀ ਪ੍ਰੇਰਨਾ ਹੋਈ ਕਿ ਜੇ ਵਸਤ ਮੇਰੀ ਹੈ ਤਾਂ ਮੈਨੂੰ ਹੀ ਮਿਲੇਗੀ। ਜੇ ਮੇਰੀ ਨਹੀਂ ਤਾਂ ਮੈਨੂੰ ਮਿਲਣੀ ਨਹੀਂ। ਅਸੀਂ ਨਾ ਹੀ ਉੱਠੇ।

...ਉਰਰਾਂ ਨੂੰ ਉਨ੍ਹਾਂ ਕੋਲ ਬੈਠੇ ਤਿੰਨ ਚਾਰ ਜਵਾਨ ਜਵਾਨ ਸਰੀਰ ਉੱਠ ਕੇ ਸਾਡੇ ਕੋਲ ਆ ਗਏ। ਕਿਸੇ ਸਾਨੂੰ ਸਿਰੋਂ ਫੜਿਆ, ਕਿਸੇ ਨੇ ਬਾਹੋਂ ਤੇ ਕੋਈ ਲਤੋਂ ਫੜ ਕੇ ਕਹਿਣ ਲਗਾ-"ਉਏ ਵੇਖੋ ਬਾਬੇ ਹੁਰੀਂ ਕੁਝ ਦੇਣਾ ਚਾਹੁੰਦੇ ਨੇ ਇਹ ਉਠਦਾ ਹੀ ਨਹੀਂ।"...

...ਉਨ੍ਹਾਂ ਸਾਨੂੰ ਧੂ ਕੇ ਬਾਬੇ ਹੁਰਾਂ ਦੇ ਚਰਣਾਂ ਵਿਚ ਸੁੱਟ ਦਿੱਤਾ। ਇਹ ਅਸੀਂ ਹੀ ਜਾਣਦੇ ਹਾਂ ਕਿ ਸਾਡੇ ਉਪਰ ਕੀ ਬਖਸ਼ਸ਼ ਹੋਈ...ਉਨ੍ਹਾਂ ਸਾਨੂੰ ਭਰਪੂਰ ਕਰ ਦਿੱਤਾ।"

ਇਕ ਵਾਰ ਭਾਣਜੇ ਧਰਮ ਸਿੰਘ ਹੁਰਾਂ ਨੂੰ ਹਜ਼ੂਰ ਕਹਿਣ ਲਗੇ-"ਦੂਰੋਂ ਦੂਰੋਂ ਆ ਕੇ ਸੰਗਤ ਲੰਗਰ ਦੀ ਸੇਵਾ ਕਰ ਜਾਂਦੀ ਏ। ਤੁਸੀਂ ਵੀ ਸੇਵਾ ਕਰਿਆ ਕਰੋ। ਭਲਾ ਹੁੰਦੈ... ਨਾਲੇ ਫਲ ਬੜਾ ਏ।"

ਉਹ ਚੁੱਪ ਰਹੇ। ਆਪ ਫੇਰ ਕਹਿਣ ਲਗੇ-"ਸਾਨੂੰ ਦੱਸਾਂ ਰੁ: ਦੀ ਲੋੜ ਏ ਪਰ ਸਾਡੇ ਕੋਲ ਇਕ ਰੁ: ਹੈ।" ਨੇੜੇ ਹੀ ਇਕ ਮੰਗਤਾ ਖੜਾ ਸੀ ਆਪ ਉਸ ਵਲ ਇਸ਼ਾਰਾ ਕਰਕੇ ਕਹਿਣ ਲਗੇ-"ਇਹ ਰੁ: ਉਸ ਨੂੰ ਦੇ ਦਿਉ। ਉਹ ਆਪੇ ਦੱਸ ਦੇਣਗੇ। ਨਾਲੇ ਕੰਮ ਵੀ ਸਰ ਜਾਊ॥"

ਇੰਨਾ ਬਚਨ ਕਰਕੇ ਆਪ ਬੈਠਕ ਵਿਚ ਚਲੇ ਗਏ। ਥੋੜੀ ਦੇਰ ਬਾਦ ਹੁਕਮ ਕੀਤਾ "ਧਰਮ ਸਿੰਘ ਨੂੰ ਬੁਲਾਓ।" ਜਦੋਂ ਧਰਮ ਸਿੰਘ ਹੁਰੀਂ ਪਹੁੰਚੇ ਤਾਂ ਆਪ ਕਹਿਣ ਲਗੇ—"ਤੁਹਾਨੂੰ ਇਸ ਕਰਕੇ ਸੱਦਿਆ ਹੈ ਕਿ ਜਿਹੜਾ ਰੁ: ਅਸਾਂ ਦਿੱਤਾ ਸੀ, ਉਸਦੇ ਦੱਸ ਮਿਲਣ ਲਗੇ ਨੇ...ਤੇ ਉਹ ਬਟਾਲਿਉਂ ਚਲ ਪਏ ਨੇ।"

ਛੇਤੀ ਹੀ ਟੱਰਕ ਤੇ ਰਈ ਸਰੀਰ ਬਟਾਲਿਓਂ ਦਰਸ਼ਨਾਂ ਲਈ ਪਹੁੰਚੇ। ਹਜ਼ੂਰ ਦੇ ਚਰਨੀਂ ਨਮਸਕਾਰਾਂ ਕਰਨ ਮਗਰੋਂ ਦਸਾਂ ਦਾ ਨੋਟ ਮੱਥਾ ਟੇਕਿਆ। ਆਪ ਧਰਮ ਸਿੰਘ ਹੁਰਾਂ ਨੂੰ ਕਹਿਣ ਲਗੇ-"ਅਸਾਂ ਇਕ ਰੁ: ਦਿੱਤਾ ਸੀ ਤੇ ਹੁਣ ਸਾਨੂੰ ਦੱਸ ਮਿਲੇ ਨੇ। ਤੁਸੀਂ ਵੀ ਇਵੇਂ ਹੀ ਕਰਿਆ ਕਰੋ। ਦੱਸ ਏਰੇ ਤੇ ਸਤੱਰ ਅਗੇ।"

---

* ਚਕਰਾਲੀ ਮਾਈ ਕਿਸ਼ਨ ਕੌਰ ਦੀ ਕੁਟੀਆ ਸੀ, ਜੋ ਬੜੀ ਤਪਸਵਨੀ ਸੀ। ਦਸਤਾਰ ਸਜਾਉਂਦੀ ਸੀ ਅਤੇ ਆਪਣੇ ਆਪ ਨੂੰ ਕਿਸ਼ਨ ਸਿੰਘ ਕਰਕੇ ਦੱਸਦੀ ਹੁੰਦੀ ਸੀ।

ਕੋਲ ਹੀ ਕਰਮ ਸਿੰਘ ਜੀ ਰਾਗੀ ਬੈਠੇ ਸਨ। ਉਨ੍ਹਾਂ ਕਿਹਾ-"ਗ਼ਰੀਬ ਨਿਵਾਜ ਇਕ ਦੇ ਦੱਸ ਤੁਰਾੜੇ ਹੁੰਦੇ ਨੇ। ਸਾਡਾ ਤਾਂ ਰੁਪਈਆ ਵੀ ਚਲਾ ਜਾਂਦਾ ਏ।"

ਆਪ ਨੇ ਫਰਮਾਇਆ-"ਸਭ ਕੁੱਝ ਮਿਲਦੈ ਜੇ ਭਰੋਸਾ ਰਖੀਐ... ਜਿਸਨੂੰ ਭਰੋਸਾ ਹੋਵੇ ਉਸੇ ਨੂੰ ਮਿਲਦਾ ਏ...।"

ਬੰਦਗੀ ਨੇ ਆਪ ਨੂੰ ਜਿੰਨਾ ਉਚਾ ਰੁਤੱਬਾ ਪ੍ਰਦਾਨ ਕੀਤਾ ਮਨੋ ਆਪ ਉੱਨੇ ਹੀ ਜ਼ਿਆਦਾ ਨੀਵੇਂ ਹੁੰਦੇ ਗਏ। ਹਰ ਸਮੇਂ ਨਾਮ ਅਤੇ ਨਿਮਰਤਾ ਵਿਚ ਲੀਨ...ਨਾ ਕਦੇ ਆਪਣਾ ਆਪ ਜਣਾਇਆ ਨਾ ਜਤਾਇਆ। ਜੇ ਭੁੱਲ-ਭੁਲੇਖੇ ਕਿਸੇ ਬੇਤਾਬ ਪ੍ਰੀਤਵਾਨ ਵਲੋਂ ਸਿਫਤਾਂ ਦਾ ਹਾਰ ਪਰੋਤਾ ਜਾਂਦਾ ਤਾਂ ਆਪ ਫਰਮਾਉਣ ਲਗਦੇ-"ਸਾਨੂੰ ਸਾਧ ਸੰਗਤ ਦੀ ਓਟ ਹੈ। ਅਸੀਂ ਤਾਂ ਬਣੇ ਫਿਰਦੇ ਹਾਂ ਜਿਵੇਂ ਕੋਈ ਭੜੂੱਲ ਹੁੰਦੈ...ਪੱਲੇ ਨਾ ਕੋਈ ਗੁਣ ਤੇ ਨਾ ਕੁੱਝ ਹੋਰ..."

ਪੋਥੀ ਲਿਖਣ ਤੋਂ ਪਹਿਲਾਂ ਨਿਮਾਣੀ ਵਲੋਂ ਹਜ਼ੂਰ ਦੇ ਚਰਣਾਂ ਵਿਚ ਅਰਜ਼ ਹੋਈ— "ਗ਼ਰੀਬ ਨਿਵਾਜ ਅਸੀਂ ਦੂਰ ਦੂਰ ਰਹਿੰਦੇ ਹਾਂ। ਐਸੇ ਖੁਸ਼ਕਿਸਮਤ ਨਹੀਂ ਕਿ ਆਪਦਾ ਤੇ ਸੰਗਤ ਦਾ ਦੁਰਲਭ ਦਰਸ਼ਨ ਰੋਜ਼ ਰੋਜ਼ ਮਿਲੇ। ਦੁਨੀਆਂ ਵਿਚ ਰਹਿ ਕੇ ਨਾਮ ਜਪਣਾ ਭੀ ਬੜਾ ਕਠਿਨ ਹੈ। ਜੇਕਰ ਆਪ ਆਗਿਆ ਦੇਵੋਂ ਤੇ ਆਪਣਾ ਬਲ ਬਖਸ਼ੋ ਤਾਂ ਆਪ ਦੇ ਬਚਨਾਂ ਦੀ ਪੋਥੀ ਤਿਆਰ ਕਰੀਐ ਤਾਂ ਜੁ ਸਾਡਾ ਮਨ ਨਾਮ ਨਾਲ ਜੁੜੇ ਤੇ ਸਾਧ ਸੰਗਤ ਦੇ ਚਰਣਾਂ ਵਿਚ ਪ੍ਰੀਤ ਬਣੀ ਰਹੇ।"

ਕੁੱਝ ਦੇਰ ਅਡੋਲਤਾ ਮਗਰੋਂ ਨਿਮਰਤਾ ਦੇ ਅਥਾਹ ਸਾਗਰ ਫਰਮਾਉਣ ਲਗੇ-"ਮੈਂ ਜੇਹਾ ਨ ਅਕ੍ਰਿਤਘਨ ਹੈ ਭਿ ਨਾ ਹੋਆ ਹੋਵਨਹਾਰਾ।" ਮਨੁੱਖਤਾ ਦੇ ਇਤਿਹਾਸ ਵਿਚ ਅਜਿਹੀ ਬੇਮਿਸਾਲ ਨਿਮਰਤਾ ਸਭਨਾਂ ਦੇ ਦਿਲ ਹਿਲਾ ਗਈ। ਅਗੋਂ ਪਿਛੋਂ ਵੀ ਆਪ ਨੇ ਫ਼ਰਮਾਉਣਾ-"ਨਿਵਣੁ ਸੁ ਅਖੱਰ ਖਿਵਣੁ ਗੁਣ ਜਿਹਬਾ ਮਣਿਆਂ ਮੰਤੁ ॥ ਇਹ ਤ੍ਰੈ ਭੈਣੇ ਵੇਸ ਕਰ ਤਾਂ ਵਸਿ ਆਵੈ ਕੰਤੁ ॥"

ਨਿਮਰਤਾ ਦੀਆਂ ਬੇਸ਼ੁਮਾਰ ਸਾਖੀਆਂ ਆਪ ਦੀ ਹਲੀਮਤਾ ਤੇ ਉਚੇਰੀ ਸਖਸ਼ੀਅਤ ਦੀਆਂ ਮੂੰਹ-ਬੋਲੀਆਂ ਗਵਾਹੀਆਂ ਭਰਦੀਆਂ ਹਨ। ਕਦੇ ਵੀ ਹਉਮੈ ਵੱਸ ਹੋ ਕੇ ਆਪ ਨੇ ਆਪਣੀ ਸ੍ਰੇਸ਼ਟਤਾ ਨਹੀਂ ਜਤਾਈ, ਕਦੇ ਕਿਸੇ ਦੇ ਔਗੁਣ' ਨੂੰ ਨਹੀਂ ਚਿਤਾਰਿਆ। ਹਮੇਸ਼ਾ ਆਪਣੇ ਆਪ ਨੂੰ ਹੀ ਸਭ ਤੋਂ ਨੀਵਾਂ, ਨਿਗੁਣਾ ਤੇ ਨਿਖੱਧ ਸਾਬਤ ਕੀਤਾ। ਨੁਸ਼ਹਿਰਾ ਸਾਹਿਬ ਵਡੇ ਲੰਗਰ ਦੇ ਅਜੇ ਦਰਵਾਜੇ ਤੇ ਪਲਸਤਰ ਨਹੀਂ ਸਨ ਲਗੇ ਅਤੇ ਲੰਟਰ ਸਰਦੀਆਂ ਵਿਚ ਖੁਲਿਆ। ਕੜਾਕੇ ਦੀ ਸਰਦੀ ਨੂੰ ਬਰਦਾਸ਼ਤ ਨਾ ਕਰਦੇ ਹੋਏ ਜਿੰਨੇ ਮਾਂਗਤ, ਲੰਗੜੇ, ਲੂਲੇ ਅਤੇ ਰੋਗੀ ਸਨ ਸਭ ਲੰਗਰ ਵਿਚ ਆ ਵੜੇ। ਸੰਗਤ ਦੇ ਸਰੀਰਾਂ ਆਪ ਕੋਲ ਅਰਜ਼ ਕੀਤੀ-"ਗ਼ਰੀਬ ਨਿਵਾਜ ਮਾਂਗਤ ਸਾਰੇ ਲੰਗਰ ਵਿਚ ਆ ਵੜੇ ਹਨ।" ਤਾਂ ਆਪ ਨੇ ਜਵਾਬ ਵਿਚ ਫ਼ਰਮਾਇਆ-"ਉਹਨਾਂ ਨੂੰ ਬਾਹਰ ਨਹੀਂ ਕਢਨਾ, ਕਿਉਂਕਿ ਬੜੀ ਸਰਦੀ ਹੈ।" ਚੰਦ ਦਿਨਾਂ ਮਗਰੋਂ ਫੇਰ ਸ਼ਿਕਾਇਤ ਆਈ ਕਿ ਉਹ ਉਥੇ ਬੀੜੀਆਂ ਪੀਂਦੇ ਹਨ ਤਾਂ ਹਜ਼ੂਰ ਨੇ ਫ਼ਰਮਾਇਆ-ਭਾਵੇਂ ਬੀੜੀਆਂ ਪੀਂਦੇ ਹਨ ਪਰ ਫੇਰ ਵੀ ਨਹੀਂ ਕੱਢਣੇ ਕਿਉਂ ਕਿ

ਸਰਦੀ ਬਹੁਤ ਹੈ।'' ਥੋੜੇ ਦਿਨਾਂ ਮਗਰੋਂ ਇਹ ਸ਼ਿਕਾਇਤ ਹੋਣ ਪਰ-ਕਿ ਕਈ ਸਰੀਰ ਉਥੇ ਜੰਗਲ ਫਿਰ ਰਹੇ ਹਨ, ਨਿਮਰਤਾ ਤੇ ਦਇਆਲਤਾ ਦੀ ਖਾਨ ਫ਼ਰਮਾਉਣ ਲਗੇ-''ਮੈਂ ਆਪ ਬੂਕਾਂ ਨਾਲ ਸੁੱਟ ਆਵਾਂਗਾਂ ਪਰ ਤੁਸਾਂ ਕੱਢਣ ਵਾਲੇ ਪਾਸੇ ਨਹੀਂ ਪੈਣਾ।''

ਕਿਲ੍ਹੇ ਆਪਦੇ ਘਰ ਸਾਹਮਣੇ ਭਾਈ ਲੱਧਾ ਸਿੰਘ ਜੀ ਦੀ ਕੁਟੀਆ ਹੁੰਦੀ ਸੀ, ਜਿਸ ਅਗੋਂ ਲੰਘ ਕੇ ਆਪ ਗੁਰਦਵਾਰੇ ਜਾਂਦੇ ਸਨ। ਇਕ ਦਿਨ ਲੰਘਨ ਲਗੇ ਤਾਂ ਭਾਈ ਜੀ ਆਪ ਨੂੰ ਕਹਿਣ ਲਗੇ-''ਸੰਤ ਜੀ ਤੁਸੀਂ ਜਦੋਂ ਏਧਰੋਂ ਦੀ ਲੰਘਦੇ ਹੋ ਤਾਂ ਤੁਹਾਡੇ ਪਊਐ ਸਾਡੇ ਸਿਰ ਵਿਚ ਠੱਕ ਠੱਕ ਵਜਦੇ ਹਨ।''

ਆਪ ਨੇ ਫੌਰਨ ਪਊਐ ਲਾਹ ਕੇ ਹੱਥ ਵਿਚ ਫੜਦਿਆਂ ਬਚਨ ਕੀਤਾ-''ਸਾਨੂੰ ਤੁਸਾਂ ਪਹਿਲਾਂ ਕਿਉਂ ਦੱਸਿਆ ? ਪਿਛਲੀ ਭੁੱਲ ਦੀ ਮਾਫ਼ੀ ਦਿਓ। ਅਗਾਂਹ ਤੋਂ ਅਸੀਂ ਧਿਆਨ ਰਖਾਂਗੇ।''

ਮਗਰੋਂ ਜਦੋਂ ਵੀ ਆਪ ਉਸ ਰਾਹੋਂ ਲੰਘਦੇ ਹਮੇਸ਼ਾਂ ਪਊਏ ਹੱਥਾਂ ਵਿਚ ਫੜ ਕੇ ਲੰਘਦੇ ਅਤੇ ਸਾਰੀ ਸੰਗਤ ਨੂੰ ਇਹੀ ਹੁਕਮ (ਕਿ ਪਊਐ ਪਾ ਕੇ ਨਹੀਂ ਲੰਘਨਾ) ਕਰਦਿਆਂ ਫਰਮਾਇਆ-''ਨਿਮਰਤਾ ਭਗਤੀ ਦਾ ਅੰਗ ਹੈ। ਬਗ਼ੈਰ ਨਿਮਰਤਾ ਦੇ ਭਗਤੀ ਹੱਥ ਨਹੀਂ ਆਉਂਦੀ। ਸਾਧ ਉਹੀ ਹੈ ਜੋ ਆਪਣੇ ਮਨ ਨੂੰ ਸਾਧੇ ਆਪਣੇ ਔਗੁਣ ਵੇਖੇ ਤੇ ਜੀਆਂ ਪਰ ਦਇਆ ਧਾਰੇ...।''

ਗੁਰੂ ਚੱਕ ਇਕ ਵਾਰ ਸੰਗਤ ਸਮੇਤ ਬੈਠੇ ਆਪ ਬਚਨ ਬਿਲਾਸ ਕਰ ਰਹੇ ਸਨ ਕਿ ਇਕ ਵੇਦਾਂਤੀ ਉਥੇ ਪਹੁੰਚ ਗਿਆ ਅਤੇ ਗਿਆਨ ਦੇ ਬਹੁਤ ਬਚਨ ਕਰਦਿਆਂ ਕਹਿਣ ਲਗਾ-''ਗਿਆਨ ਦਾ ਤੇ ਨਾਮ ਦਾ ਕੀ ਮੁਕਾਬਲਾ...? ਏਥੇ ਭਿਟ ਨਹੀਂ ਰਹਿੰਦੀ...ਭਜਨ ਕਾਹਦਾ...?''

ਆਪ ਨੇ ਕੋਈ ਉੱਤਰ ਨਾ ਦਿੱਤਾ। ਅਡੋਲ ਬੈਠੇ ਰਹੇ। ਕੁੱਝ ਦੇਰ ਮਗਰੋਂ ਇਕ ਸਰੀਰ ਦੁੱਧ ਦਾ ਗਿਲਾਸ ਲੈ ਆਇਆ। ਅਜੇ ਆਪਨੇ ਫੜਿਆ ਨਹੀਂ ਸੀ ਕਿ ਇਕ ਕੂਕਰ ਵੀ ਪਹੁੰਚ ਗਿਆ। ਆਪ ਨੇ ਉਹ ਗਲਾਸ ਕੂਕਰ ਅਗੇ ਕਰ ਦਿੱਤਾ। ਕੂਕਰ ਦੇ ਦੁੱਧ ਛੱਕਣ ਮਗਰੋਂ ਉਹੀ ਗਲਾਸ ਆਪ ਨੇ ਵੇਦਾਂਤੀ ਅਗੇ ਰਖਿਆ ਤਾਂ ਉਹ ਤੋਬਾ ਤੋਬਾ ਕਰ ਉਠਿਆ। ਜਦੋਂ ਆਪ ਨੇ ਉਸ ਦਾ ਦੁੱਧ ਪੀਣ ਦਾ ਹੀਆ ਨਾ ਪੈਂਦਾ ਵੇਖਿਆ ਤਾਂ ਬਗ਼ੈਰ ਕਿਸੇ ਨਫਰਤ ਤੇ ਘ੍ਰਿਣਾ ਤੋਂ ਉਹ ਦੁੱਧ ਗਟਾਗਟ ਆਪ ਜੀ ਛੱਕ ਗਏ। ਇਹ ਵੇਖ ਕੇ ਵੇਦਾਂਤੀ ਬੜਾ ਵਿਸਮਾਦ ਹੋਇਆਂ ਤੇ ਨਮਸਕਾਰਾਂ ਕਰਦਾ ਚਲਾ ਗਿਆ।

ਇਕ ਸਮੇਂ ਆਪ ਬੁਧਵੰਤ ਪੁਰੇ ਤੋਂ ਟਾਂਗੇ ਵਿਚ ਆ ਰਹੇ ਸਨ। ਆਪ ਦੇ ਨਾਲ ਪਿਛਲੇ ਪਾਸੇ ਬੀਬੀ ਗਿਆਨ ਕੌਰ ਤੇ ਨੱਥਾ ਸਿੰਘ ਸ਼ਾਹ ਬੈਠੇ ਸਨ। ਅਚਾਨਕ ਇਕ ਪਿੰਡ ਨੇੜੇ ਪਹੁੰਚ ਕੇ ਨੱਥਾ ਸਿੰਘ ਸ਼ਾਹ ਹਜ਼ੂਰ ਨੂੰ ਕਹਿਣ ਲਗਾ-''ਮਹਾਰਾਜ ਜੀ ਜੋ ਲੜਕਾ ਮੈਂ ਆਪਣੀ ਲੜਕੀ ਲਈ ਵੇਖਿਆ ਹੈ ਉਹ ਇਸ ਪਿੰਡ ਨੌਕਰੀ ਕਰਦਾ ਹੈ। ਆਪ ਜ਼ਰਾ ਟਾਂਗਾਂ ਖਲ੍ਹਾਰੋ ਤਾਂ ਮੈਂ ਉਸ ਲੜਕੇ ਨੂੰ ਸਦ ਲਿਆਂਵਾਂ।''

ਟਾਂਗਾ ਖਲੋ ਗਿਆ। ਨੱਥਾ ਸਿੰਘ ਸ਼ਾਹ ਦੇ ਉਤਰਨ ਮਗਰੋਂ ਇਕ ਬਾਬਾ ਆਇਆ ਤੇ ਹਜ਼ੂਰ ਨੂੰ ਕਹਿਣ ਲਗਾ-"ਇਕ ਵਾਰ ਕਿਲ੍ਹੇ ਵਾਲੇ ਸੰਤਾਂ ਸਾਡੇ ਖੂਹ ਤੇ ਦੁਪਹਿਰ ਕੱਟੀ ਸੀ। ਜੇ ਹੁਣ ਅਸੀਂ ਕਿਲ੍ਹੇ ਜਾਈਏ ਤਾਂ ਸਾਨੂੰ ਉਨ੍ਹਾਂ ਦਾ ਦਰਸ਼ਨ ਹੋ ਜਾਊ ?

ਹਜ਼ੂਰ ਫ਼ਰਮਾਣ ਲਗੇ-"ਆਹੋ ਜੀ...ਜਾਵੋਗੇ ਤਾਂ ਹੋ ਜਾਊਂਗਾ।"

ਇਕ ਦਿਨ ਆਪ ਸਟੇਸ਼ਨ ਤੇ ਬੈਠੇ ਸਨ। ਸੰਗਤ ਖੜੀ ਸੀ। ਆਪ ਫਰਮਾਉਣ ਲਗੇ-"ਇਕ ਸੰਤ ਸਨ ਮਹਾਤਮਾ...ਕਿਸੇ ਦੇ ਘਰ ਗਏ। ਉਹਨਾਂ ਹੱਥ ਸੁੱਚੇ ਕਰਾ ਕੇ ਪਰਸ਼ਦੇ ਦਾ ਥਾਲਾ ਅਗੇ ਰੱਖ ਪਰਸ਼ਾਦਾ ਛਕਣ ਦੀ ਬੇਨਤੀ ਕੀਤੀ। ਸੰਤ ਛਕਣ ਲਗ ਪਏ। ਉਸੇ ਵੇਲੇ ਘਰ ਵਾਲੇ ਕਹਿਣ ਲਗੇ-"ਮਹਾਰਾਜ ਸਾਡਾ ਚਿੱਤ ਨਹੀਂ ਕਰਦਾ ਕਿ ਆਪ ਪ੍ਰਸ਼ਾਦਾ ਛਕੋ।"

"ਸਤਿਬਚਨ" ਆਖ ਸੰਤ ਉੱਠਕੇ ਤੁਰ ਪਏ। ਘਰ ਵਾਲਿਆਂ ਫੇਰ ਬੇਨਤੀ ਕੀਤੀ-"ਮਹਾਰਾਜ ਸਾਡੇ ਤੋਂ ਅਵਗਿਆ ਹੋਈ ਹੈ...ਸਾਨੂੰ ਇਹ ਬਚਨ ਨਹੀਂ ਕਰਨਾ ਚਾਹੀਦਾ ਸੀ...ਆਪ ਕ੍ਰਿਪਾ ਕਰਕੇ ਪ੍ਰਸ਼ਾਦਾ ਗ੍ਰਹਿਣ ਕਰੋ।"...

...ਸੰਤ ਬਹਿ ਕੇ ਛੱਕਣ ਲਗ ਪਏ। ਅਨੰਦ ਹੋਣ ਮਗਰੋਂ ਘਰ ਵਾਲੇ ਹੱਥ ਜੋੜ ਕੇ ਕਹਿਣ ਲਗੇ-"ਦੁਨੀਆਂਦਾਰਾਂ ਨੂੰ ਇੰਞ ਕਹੀਏ ਤਾਂ ਉਨ੍ਹਾਂ ਨੂੰ ਗੁੱਸਾ ਆ ਜਾਂਦਾ ਹੈ। ਆਪ ਸਾਡੀ ਬੇਅਕਲੀ ਤੇ ਨਰਾਜ਼ ਕਿਉਂ ਨਹੀਂ ਹੋਏ...?

ਸੰਤਾ ਨੇ ਜ਼ਵਾਬ ਦਿੱਤਾ-ਜੇ ਕੋਈ ਕੁੱਤੇ ਦੀ ਲੱਤ ਨੂੰ ਮਰੋੜੇ ਤੇ ਫੇਰ ਪਿਆਰ ਨਾਲ ਬੁਲਾਏ ਤਾਂ ਉਹ ਝੱਟ ਆ ਜਾਂਦਾ ਏ।...ਅਸੀਂ ਅਜੇ ਕੁੱਤੇ ਵਰਗੇ ਵੀ ਨਹੀਂ ਹੋਏ।"

ਇਕ ਵੇਰਾਂ ਆਪ ਮੁਗਲਪੁਲੇ ਸਟੇਸ਼ਨ ਤੋਂ ਅਟਾਰੀ ਜਾਣ ਲਈ ਗੱਡੀ ਵਿਚ ਚੜੇ। ਗੱਡੀ ਦੇ ਤੁਰਨ ਤੋਂ ਪਹਿਲਾਂ ਇਕ ਖ਼ੱਦਰ ਪੋਸ਼ ਕਾਂਗਰਸੀ ਵੀ ਡੱਬੇ ਵਿਚ ਆ ਬੈਠਾ। ਆਪ ਦਾ ਦਰਸ਼ਨ ਕਰਕੇ ਅਤਿਅੰਤ ਪ੍ਰਸੰਨ ਹੁੰਦਾ ਹੋਇਆ ਕਹਿਣ ਲਗਾ-"ਖੱਦਰ ਦਾ ਬਾਣਾ ਸੰਤਾਂ ਦੀ ਨੀਸ਼ਾਨੀ ਹੈ।"

ਆਪ ਨੇ ਉੱਤਰ ਦਿੱਤਾ-"ਫਕੀਰ ਦੀ ਨਿਸ਼ਾਨੀ ਖੱਦਰ ਨਹੀਂ...ਫਕੀਰ ਆਪਣਾ ਆਪ ਜਣਾਏ ਤਾਂ ਪਤਾ ਲਗਦਾ ਹੈ...ਭਾਵੇਂ ਉਹ ਖੱਦਰ ਪਾਏ ਜਾਂ ਮਖ਼ਮਲ..."

ਐਸੀ ਕੋਈ ਮਿਸਾਲ ਅਜ ਤਕ ਨਹੀਂ ਮਿਲਦੀ ਜਦੋਂ ਧੀਰਜ ਹਲੀਮਤਾ ਦੀ ਧੁਜਾ ਸ਼ਿਰੋਮਣਿ ਕਦੇ 'ਉਸ' ਵਲੋਂ ਬੇਸਿਦਕੇ ਤੇ ਬੇਮੁਖ ਹੋਏ ਹੋਣ। ਵਿਕਟਤਮ ਅਵਸਥਾ ਵਿਚ ਭੀ ਬਗੈਰ ਨਾਮੋਂ ਕੁਝ ਚਿਤਵਨਾ ਆਪ ਲਈ ਅਸੰਭਵ ਹੀ ਰਿਹਾ। ਪੱਪਲੀਆਂ ਭਰਨਾਲ ਵਿਚ ਅੜੀਆਂ ਹੋਣ ਜਾਂ ਰੁੜ੍ਹੀਆਂ ਹੋਣ, ਕੂੜੇ-ਅਹੇਰੀਆਂ ਦਾ ਪਹਿਰਾ ਹੋਵੇ ਜਾਂ ਸੱਚ ਦੇ ਪਰਵਾਨਿਆਂ ਦੇ, ਵੇਦਾਂ ਪੰਡਤਾਂ ਦੀ ਮਜਲਸ ਹੋਵੇ ਜਾਂ ਸਰੀਕਾਂ-ਮੂਰਖਾਂ ਦੀ ਖਿੱਚੋਤਾਨ ਆਪ ਨੂੰ ਹਮੇਸ਼ਾ ਅਲੇਪ ਬੇਪ੍ਰਵਾਹੀ ਸੁਹਾਉਂਦੀ ਰਹੀ। ਖੁਸ਼ਬੂਆਂ ਵਿਚੋਂ ਸ੍ਰੇਸ਼ਟ ਪਰ-ਉਪਕਾਰ ਦੀ ਖੁਸ਼ਬੂ ਨਾਲ ਸਭਨੂੰ ਸੁਗੰਧਤ ਕਰਦੇ ਹੋਏ ਆਪ ਨੇ ਨਿਜ ਸਰੂਪ ਦਾ ਸੱਚਾ ਨਿਹਚੱਲ ਆਸਨ ਮੱਲਿਆ। ਨਾ ਆਪ ਡੋਲੇ ਨਾ ਦੂਜੇ ਨੂੰ ਡੋਲਣ ਦਿੱਤਾ। ਨਾ ਆਪ

ਸੂਰਮਾ ਕਹਾਏ ਨਾ ਦੂਜੇ ਦੀ ਸੂਰਮਾਈ ਨੂੰ ਤੋਲਿਆ। ਮਨਮੁਖ-ਸਨਮੁਖ, ਰਾਜੇ-ਰੰਕ, ਚੂਹੜੇ ਬ੍ਰਾਹਮਣ ਅਤੇ ਮੂਰਖ-ਪੰਡਿਤ ਸਭਨਾਂ ਅੰਦਰ, 'ਉਸ' ਦਾ ਇਕੋ ਜੋਤ ਸਰੂਪ ਵੇਖਦਿਆਂ ਹੋਇਆਂ ਅਡੋਲ 'ਉਸ' ਦੇ ਚਰਨਾਂ ਵਿਚ ਸੀਸ ਨਿਵਾ ਦਿੱਤਾ—ਆਪਣੇ ਆਪ ਨੂੰ ਮੂਰਖ ਮਨਮੁਖ ਤੇ ਅਕ੍ਰਿਤਘਨ ਜਣਾਉਂਦਿਆ ਹੋਇਆਂ! ਅਰਸ਼-ਕੁਰਸ਼ ਦੇ ਵਾਲੀ ਤੇ ਰਿਧਿਆਂ ਸਿਧਿਆਂ ਦੇ ਮਾਲਕ ਦੀ ਪਵਿਤ੍ਰ ਬ੍ਰਹਮ ਦ੍ਰਿਸ਼ਟੀ ਸਦੀਵ ਮਿਹਰਾਂ ਦੇ ਅਤੁੱਟ ਖਜ਼ਾਨੇ ਲੁਟਾਉਂਦੀ ਰਹੀ।

ਇਕ ਵਾਰੀ ਮਹਾਰਾਜ ਪ੍ਰਤਾਪ ਸਿੰਘ ਜੀ ਕਿਲ੍ਹੇ ਆਏ। ਆਪਸ ਵਿਚ ਸਿੱਧਾ ਬੋਲ ਚਾਲ ਨਾ ਹੋਣ ਕਾਰਣ ਉਨ੍ਹਾਂ ਦਾ ਉਤਾਰਾ ਦੂਜੇ ਗੁਰਦਵਾਰੇ ਹੋਇਆ। ਹਜ਼ੂਰ ਉਨ੍ਹਾਂ ਦੇ ਦਰਸ਼ਨਾਂ ਨੂੰ ਪਹੁੰਚੇ ਤਾਂ ਉਹ ਫਰਮਾਉਣ ਲਗੇ-"ਅਰਦਾਸੇ ਕਰਕੇ ਅਕਾਲੀ ਸਾਡੇ ਨਾਲ ਇੰਨਾ ਨਰਾਜ ਰਹਿੰਦੇ ਹਨ ਤੇ ਆਪ ਜਾਣਦੇ ਹੋ ਕਿ ਬਾਰ੍ਹਵਾਂ ਜਾਮਾ ਸਤਿਗੁਰ ਰਾਮ ਸਿੰਘ ਜੀ ਸਨ, ਫੇਰ ਵੀ ਆਪ ਦਸਾਂ ਪਾਤਸ਼ਾਹੀਆਂ ਦਾ ਅਰਦਾਸਾਂ ਕਿਉਂ ਕਰਦੇ ਹੋ...? ਅਸੀਂ ਉਨ੍ਹਾਂ ਨਾਲ ਝਗੜਾ ਕਰਦੇ ਹਾਂ...ਆਪ ਸਾਡੇ ਅਰਦਾਸੇ ਦੀ ਮੰਜ਼ੂਰੀ ਕਿਉਂ ਨਹੀਂ ਦੇਂਦੇ?"

ਆਪ ਨੇ ਉੱਤਰ ਦਿੱਤਾ-"ਸਾਨੂੰ ਜੋ ਹੁਕਮ ਆਉਂਦਾ ਹੈ ਅਸੀਂ ਉਹ ਕਰਦੇ ਹਾਂ। ਕਿਸੇ ਦੇ ਅਧੀਨ ਹੋ ਕੇ ਸਾਥੋਂ ਹੁਕਮ ਦੀ ਉਲੰਘਣਾ ਨਹੀਂ ਕੀਤੀ ਜਾਂਦੀ।"

ਮਹਾਰਾਜ ਪ੍ਰਤਾਪ ਸਿੰਘ ਜੀ ਕ੍ਰੋਧਿਤ ਹੋ ਕੇ ਦੀਵਾਨ ਵਿਚੋਂ ਉੱਠ ਪਏ। ਅੱਖ ਝਪਕਦੇ ਉਹਨਾਂ ਦਾ ਸਿੱਖ ਝੰਡਾ ਸਿੰਘ ਜੋਸ਼ ਵਿਚ ਟਕਵਾ ਲੈ ਕੇ ਆਪ ਨੂੰ ਮਾਰਨ ਪਿਆ ਅਤੇ ਬੜੇ ਕੌੜੇ ਬਚਨ ਬੋਲਣ ਲਗਾ। ਭੈਣੀ ਸਾਹਿਬ ਦੇ ਗੋਕਲ ਸਿੰਘ, ਦੀਵਾਨ ਸਿੰਘ ਆਦਿਕ ਸ਼ਿਰੋਮਣੀ ਸਿਖਾਂ ਉੱਠ ਆਪ ਕੋਲ ਬੇਨਤੀ ਕੀਤੀ- ਜੇ ਹੁਕਮ ਕਰੋ ਤਾਂ ਅਸੀਂ ਹੁਣੇ ਇਸ ਦਾ ਕੁਤਰਾ ਕੁਤਰਾ ਕਰ ਦੇਈਏ।"

ਆਪ ਫਰਮਾਉਣ ਲਗੇ-"ਤੁਸੀਂ ਸਾਡੇ ਮਿਤ੍ਰ ਨਹੀਂ। ਜੇ ਮਿਤ੍ਰ ਹੁੰਦੇ ਤਾਂ ਜਿਸ ਤਰ੍ਹਾਂ ਸਾਨੂੰ ਗੁੱਸਾ ਨਹੀਂ ਆਇਆ ਆਪ ਨੂੰ ਵੀ ਨਾ ਆਉਂਦਾ।"

ਆਪਣੇ ਦੁਆਲੇ ਹਜੂਮ ਇਕਤੱਰ ਹੁੰਦਾ ਵੇਖ ਆਪ ਅਡੋਲ ਉਥੋਂ ਨਿਕਲ ਕੇ ਆਪਣੇ ਚੁਬਾਰੇ ਪਹੁੰਚ ਗਏ। ਗਲ-ਆਈ ਗਈ ਹੋ ਗਈ। ਪ੍ਰੰਤੂ ਝੰਡਾ ਸਿੰਘ ਦਾ ਕ੍ਰੋਧ ਸ਼ਾਂਤ ਨਾ ਹੋਇਆ। ਅਕਸਰ ਸ਼ਮੀਰਪੁਰ ਦੀ ਸੰਗਤ ਨੂੰ ਆਪ ਦਰਸਨਾਂ ਨਾਲ ਨਿਵਾਜਦੇ ਰਹਿੰਦੇ ਸਨ। ਝੰਡਾ ਸਿੰਘ ਸ਼ਮੀਰਪੁਰ ਦਾ ਵਸਨੀਕ ਸੀ। ਉਪਰੋਕਤ ਵਾਕਿਆ ਮਗਰੋਂ ਜਦੋਂ ਆਪ ਸ਼ਮੀਰਪੁਰ ਪਹੁੰਚੇ ਤਾਂ ਆਪਦਾ ਸੇਵਕ ਮੰਗਲ ਸਿੰਘ, ਜੋ ਗੱਡਾ ਤੇ ਊਠ ਚਲਾਉਂਦਾ ਹੁੰਦਾ ਸੀ, ਆਪ ਦੇ ਚਰਣਾਂ ਵਿਚ ਜੋਦੜੀ ਕਰਨ ਲਗਾ-"ਗ਼ਰੀਬ ਨਿਵਾਜ ਜਦੋਂ ਵੇਖੋ ਝੰਡਾ ਸਿੰਘ ਸਾਡੇ ਕੋਲ ਆ ਕੇ ਆਪ ਬਾਬਤ ਬੋਲ ਕੁਬੋਲ ਬੋਲਦਾ ਰਹਿੰਦਾ ਹੈ। ਅਸੀਂ ਸੁਣ-ਸਹਿ ਨਹੀਂ ਸਕਦੇ। ਜੇ ਆਪ ਇਸ਼ਾਰਾ ਕਰੋ ਤਾਂ ਇਸ ਦਾ ਪੱਤਾ ਸਾਫ ਕਰ ਦੇਈਏ।"

ਆਪ ਕਹਿਣ ਲਗੇ-"ਗ਼ਰੀਬ ਮਾਰ ਕਾਹਦੇ ਵਾਸਤੇ ਕਰਨੀ ਹੋਈ...? ਤੁਸੀਂ ਇਕ ਵੇਰਾਂ ਸਾਨੂੰ ਝੰਡਾ ਸਿੰਘ ਹੁਰਾਂ ਨੂੰ ਮਿਲ ਲੈਣ ਦਿਓ।"

ਇੰਨਾ ਬਚਨ ਕਰਕੇ ਆਪ ਝੰਡਾ ਸਿੰਘ ਹੁਰਾਂ ਦੇ ਘਰ ਗਏ ਅਤੇ ਹਥ ਜੋੜਕੇ ਬੇਨਤੀ ਕੀਤੀ-''ਭਾਈ ਤੂੰ ਸਾਡੇ ਨਾਲ ਕਿਉਂ ਖ਼ਿਲਾਫਤਾ ਰਖਦਾ ਹੈ...?

ਉਸ ਜਵਾਬ ਦਿੱਤਾ-"ਅਗੇ ਮੈਂ ਤੁਹਾਨੂੰ ਮਹਾਰਾਜ ਪ੍ਰਤਾਪ ਸਿੰਘ ਹੁਰਾਂ ਸਮਾਨ ਸਮਝਦਾ ਸਾਂ। ਹੁਣ ਉਹਨਾਂ ਵਿਚ ਮੈਨੂੰ ਗੁਰੂ ਵਾਲੀ ਵਿਸ਼ੇਸਤਾ ਜਾਪਦੀ ਹੈ ਤੁਹਾਡੇ ਵਿਚ ਨਹੀਂ।''

ਆਪ ਨੇ ਕਿਹਾ-''ਉਹਨਾਂ ਤੁਹਾਡੇ ਤੇ ਕਿਰਪਾ ਕੀਤੀ-ਸਾਡੇ ਤੇ ਭੀ ਕਰਨ ਤਾਂ ਹੀ ਸਾਨੂੰ ਸੋਝੀ ਪਵੇ। ਸਾਨੂੰ ਜਣਾਈ ਨਹੀਂ ਕਰਾਈ ਤਾਂ ਸਾਡਾ ਕੀ ਕਸੂਰ...?'' ਨਾਲ ਹੀ ਆਪ ਨੇ ਕੁਝ ਸੇਵਾ ਭੇਟ ਕੀਤੀ।

ਆਪ ਦੀ ਨਿਮਰਤਾ ਧੀਰਜ ਤੇ ਸਹਿਣ ਸ਼ਕਤੀ ਵੇਖ ਝੰਡਾ ਸਿੰਘ ਦਾ ਕੁੜੱਤਿਆ ਹਿਰਦਾ ਪਸੀਜ ਕੇ ਸ਼ਰਮ ਸਾਰ ਹੋ ਉੱਠਿਆ। ਆਪ ਨੂੰ ਚਰਨੀਂ ਢਹਿੰਦਿਆਂ ਉਸ ਅਧੀਨਗੀ ਨਾਲ ਬੇਨਤੀ ਕੀਤੀ-''ਜੋ ਕੁੱਝ ਮੈਥੋਂ ਹੋਇਆ ਉਹ ਮੇਰੀ ਭੁੱਲ ਸੀ। ਮੈਨੂੰ ਬਖਸ਼ ਲਓ। ਹੁਣ ਕੋਈ ਭੇਤ ਨਹੀਂ ਇਕੋ ਜਿਹਾ ਜਾਪਦਾ ਹੈ।''

ਮੰਗਲ ਸਿੰਘ ਹੁਰਾਂ ਕੋਲ ਵਾਪਸ ਪਹੁੰਚ ਕੇ ਆਪ ਫ਼ਰਮਾਉਣ ਲਗੇ-''ਮੰਗਲ ਸਿੰਘ ਤੂੰ ਚਿੰਤਾ ਨਾ ਕਰੀਂ ਸਭ ਕੰਮ ਠੀਕ ਹੋ ਗਿਆ ਹੈ।''

ਨਾਰੋਵਾਲ ਦੇ ਹੋਲੇ ਮੇਲੇ ਤੇ ਝੰਡਾ ਸਿੰਘ ਦਾ ਫੇਰ ਹਜ਼ੂਰ ਨਾਲ ਮੇਲ ਹੋਇਆ। ਝੰਡਾ ਸਿੰਘ ਮਹਾਰਾਜ ਪ੍ਰਤਾਪ ਸਿੰਘ ਹੁਰਾਂ ਦੇ ਪੱਠਿਆਂ ਦੀ ਸੇਵਾ ਕਰਦੇ ਸਨ। ਨਾਰੋਵਾਲ ਦੇ ਹੋਲੇ ਵਿਚ ਮਹਾਰਾਜ ਪ੍ਰਤਾਪ ਸਿੰਘ ਹੁਰਾਂ ਕੋਲੋਂ ਝੰਡਾ ਸਿੰਘ ਦੀ ਸੇਵਾ ਨਾ ਦਿੱਤੀ ਗਈ। ਇਸ ਗਲੋਂ ਨਰਾਜ਼ ਹੋਏ ਉਹ ਮਹਾਰਾਜ ਭੈਣੀ ਸਾਹਿਬ ਵਾਲਿਆਂ ਨੂੰ ਬੜੇ ਫ਼ਿੱਕੇ ਬੋਲ ਬੋਲ ਰਹੇ ਸਨ ਕਿ ਆਪ ਭੀ ਨਾਰੋਵਾਲ ਵਿਚ ਲਗੇ ਮੇਲੇ ਦੇ ਪੰਡਾਲ ਵਿਚ ਪਹੁੰਚ ਗਏ। ਆਪ ਦੇ ਨਾਲ ਕੋਈ ਗੜਵਈ ਨਹੀਂ ਸੀ। ਸਾਰੀ ਸੰਗਤ ਉਲਟ ਕੇ ਆਪ ਦੇ ਚਰਨਾਂ ਵਿਚ ਢਹਿ ਪਈ। ਆਪ ਨੇ ਝੰਡਾ ਸਿੰਘ ਨੂੰ ਕੋਲ ਸੱਦ ਕੇ ਬੇਨਤੀ ਕੀਤੀ-''ਝੰਡਾ ਸਿੰਘ ਤੁਸੀਂ ਸਾਡੀ ਕੁੱਝ ਮਦਦ ਕਰੋ। ਇਹ ਭੇਟਾ ਤੇ ਪ੍ਰਸ਼ਾਦਿ ਤੁਸੀਂ ਲਈ ਜਾਵੋ।''

ਝੰਡਾ ਸਿੰਘ ਤਤਕਾਲ ਉੱਠਕੇ ਬਾਂਹ ਉਲਾਰ ਕੇ ਉੱਚੀ ਉੱਚੀ ਕਹਿਣ ਲਗਾ-''ਅਜ ਮੈਨੂੰ ਸੱਚੇ ਗੁਰੂ ਦਾ ਪਤਾ ਲਗਿਆ ਜੇ। ਅਜ ਮੈਨੂੰ ਸੱਚੇ ਗੁਰੂ ਦਾ ਦਰਸ਼ਨ ਹੋਇਆ ਜੇ...।''

ਕੋਲੋਂ ਅਤਿਸੂਖਮ ਆਵਾਜ਼ ਵਿਚ ਆਪ ਨੇ ਕਿਹਾ--''ਸਾਨੂੰ ਤੇਰੇ ਗੁਰੂ ਦਾ ਪਤੈ...ਕਦੇ ਮਾਇਆ ਵੀ ਅਜ ਤਕ ਕਿਸੇ ਦਾ ਗੁਰੂ ਬਣੀ ਏ?''

ਸੇਵਾ-ਪ੍ਰਵੀਨ, ਉਰਦੂ ਦੇ ਆਲਮ, ਹਿੰਦੂਓਂ ਸਿੱਖ ਸੱਜੇ ਆਪਦੇ ਪਰਮ ਸੇਵਕ ਪ੍ਰਕਾਸ਼ ਜੀ ਦਸਦੇ ਹਨ ਕਿ ਇਕ ਵੇਰ ਹਜ਼ੂਰ ਚਕਰਿਆਨ ਤੇ ਰਾਮਦਾਸ ਪਿੰਡ ਚਰਣ ਪਾਉਣ ਗਏ। ਬੁਧਵੰਤ ਪੁਰੇ ਤੋਂ ਇਹ ਪਿੰਡ ਚਾਰ ਪੰਜ ਮੀਲ ਦੂਰ ਸੀ। ਚਾਰ ਕੁ ਵਜੇ ਰਾਮਦਾਸ ਪਿੰਡੋ ਆਪ ਦਾ ਵਾਪਸੀ ਦਾ ਪ੍ਰੋਗਰਾਮ ਬਣਿਆ। ਆਪਦੇ ਨਾਲ ਸੰਤ ਸਿੰਘ ਜੀ ਗੜਵਈ, ਬੀਬੀ ਪਿਆਰੀ ਅਤੇ ਪ੍ਰਕਾਸ਼ ਜੀ ਸਨ। ਵਿਛੋੜੇ ਵਿਚ ਵਿਲਕਦਿਆਂ ਰਮਦਾਸ ਪਿੰਡ ਦੇ

ਪ੍ਰੇਮੀਆਂ ਨੇ ਆਪਣੇ ਪਿੰਡ ਦੇ ਕੋਚਵਾਨ ਮੰਗਲ ਸਿੰਘ ਦੇ ਟਾਂਗੇ ਤੇ ਆਪਦੀ ਸਵਾਰੀ ਕਰਾ ਦਿੱਤੀ। ਹਜ਼ੂਰ ਦੇ ਨਾਲ ਸੰਤ ਸਿੰਘ ਜੀ ਅਗਲੇ ਪਾਸੇ. ਬੀਬੀ ਪਿਆਰੀ ਤੇ ਪ੍ਰਕਾਸ਼ ਜੀ ਪਿਛਲੇ ਪਾਸੇ ਸੁਸ਼ੋਭਤ ਹੋਏ। ਤੁਰਦਾ ਤੁਰਦਾ ਟਾਂਗਾ ਮੰਡਿਆਲੇ ਪਿੰਡ ਦੇ ਨੇੜੇ ਪਹੁੰਚਿਆ। ਮੰਡਿਆਲੇ ਤੋਂ ਉਰਾਂ ਇਕ ਹੋਰ ਪਿੰਡ ਵਾਲਿਆਂ ਦੀ ਅਰਜ਼ ਸੀ ਕਿ ਗਰੀਬ ਨਿਵਾਜ ਮੰਡਿਆਲਿਉਂ ਲੰਘਦਿਆਂ ਸਾਡੇ ਪਿੰਡ ਦੀ ਧਰਤੀ ਨੂੰ ਭੀ ਆਪਣੀ ਚਰਣ ਛੁਹ ਨਾਲ ਪਵਿਤ੍ਰ ਕਰਨਾ। ਜਿਸ ਵੇਲੇ ਟਾਂਗਾ ਮੰਡਿਆਲੇ ਦੇ ਸਾਹਮਣੇ ਪਹੁੰਚਿਆ ਤਾਂ ਟਾਂਗਾ ਖਲ੍ਹਾਰ ਕੇ ਹਜ਼ੂਰ ਫ਼ਰਮਾਉਣ ਲਗੇ-''ਸੰਤ ਸਿੰਘ...ਤੁਸੀਂ ਏਥੋਂ ਉੱਤਰ ਕੇ ਵਿਚੋਂ ਦੀ ਸਿੱਧੇ ਬੁਧੋਪੁਰ ਨੂੰ ਪਹੁੰਚੋ। ਰਾਹ ਵਿਚੋਂ ਸਾਗ ਤੋੜਦੇ ਜਾਈਓ ਜੇ। ਅਸੀਂ ਇਕੱਲੇ ਹੀ ਪਿੰਡ ਵਾਲਿਆਂ ਦਾ ਦਰਸ਼ਨ ਕਰਕੇ ਛੇਤੀ ਪਰਤ ਆਵਾਂਗੇ।' ਨਾਲ ਹੀ ਆਪ ਨੇ ਬੀਬੀ ਪਿਆਰੀ ਤੇ ਪ੍ਰਕਾਸ਼ ਹੁਰਾਂ ਨੂੰ ਹੁਕਮ ਕੀਤਾ-''ਤੁਸੀਂ ਟਾਂਗੇ ਤੇ ਤੁਰੇ ਚਲੋ...ਅਸੀਂ ਵੀ ਛੇਤੀ ਹੀ ਆ ਰਹੇ ਹਾਂ।''

ਆਪਣਾ ਗਾੜ੍ਹਵਾ ਗਲਾਸ ਲੈ ਕੇ ਆਪ ਟਾਂਗੇ ਵਿਚੋਂ ਉਤਰਕੇ ਪਿੰਡ ਵੱਲ ਨੂੰ ਹੋ ਤੁਰੇ। ਸੰਤ ਸਿੰਘ ਹੁਰਾਂ ਵਿਚਲਾ ਰਾਹ ਫੜਿਆਂ ਪਰੰਤੂ ਦੀਦੇ ਕੁਰਬਾਨ ਬੀਬੀ ਪਿਆਰੀ ਹੁਰਾਂ ਟਾਂਗਾ ਅਗ੍ਹੇ ਨਾ ਤੋਰਨ ਦਿੱਤਾ। ਜਿੰਨੀ ਦੇਰ ਹਜ਼ੂਰ ਦੀ ਪਿੱਠ ਦਾ ਦਰਸ਼ਨ ਉਨ੍ਹਾਂ ਨੂੰ ਹੁੰਦਾ ਰਿਹਾ, ਉਨੀ ਦੇਰ ਟਾਂਗਾ ਖਲੋਤਾ ਰਿਹਾ।

ਤਕਰੀਬਨ ਤਿੰਨ ਫਰਲਾਂਗਾਂ ਦੇ ਫਾਸਲੇ ਤੋਂ ਆਪ ਅਗਾਂਹ ਜਾਂਦੇ-ਜਾਂਦੇ ਅਚਾਨਕ ਕਾਹਲੀ ਕਾਹਲੀ ਪਿਛਾਂਹ ਨੂੰ ਪਰਤ ਆਏ। ਸ਼ਾਮ ਦੇ ਡੁੱਬਦੇ ਸੂਰਜ ਦੀਆਂ ਰਿਸ਼ਮਾਂ ਨਾਲ ਆਪ ਦਾ ਨੂਰ ਭਰਿਆ ਚੇਹਰਾ ਹੋਰ ਵੀ ਦਗਮਗਾ ਉੱਠਿਆ। ਬੀਬੀ ਪਿਆਰੀ ਤੇ ਪ੍ਰਕਾਸ਼ ਹੁਰਾਂ ਜਦੋਂ ਆਪ ਨੂੰ ਵਾਪਸ ਆਉਂਦਿਆਂ ਵੇਖਿਆ ਤਾਂ ਆਗਮਨ ਸਤਿਕਾਰ ਲਈ ਟਾਂਗੇ ਤੋਂ ਹੇਠਾਂ ਉੱਤਰ ਖਲੋਤੇ। ਸਭਨਾਂ ਦੇ ਟਾਂਗੇ ਵਿਚ ਸੁਸ਼ੋਭਤ ਹੋਣ ਮਗਰੋਂ ਟਾਂਗਾ ਤੁਰ ਪਿਆ। ਉਸ ਟਾਂਗੇ ਵਿਚ ਘੋੜੇ ਦੀ ਬਜਾਇ ਖੱਚਰ ਜੁਤਿਆ ਹੋਇਆ ਸੀ। ਮੰਡਿਆਲੋਂ ਤੋਂ ਅਗੋਂ ਪਿੰਡ ਦਾ ਰਸਤਾ ਬੜਾ ਖਰਾਬ ਸੀ। ਦੋਹਾਂ ਪਾਸਿਆਂ ਤੋਂ ਉੱਚੀਆਂ ਉੱਚੀਆਂ ਬੰਨਾ ਤੇ ਵਿਚਕਾਰ ਕੱਚੀ ਸੜਕ ਸੀ। ਕੁਦਰਤ ਐਸੀ ਕਿ ਏਥੋਂ ਆ ਕੇ ਖੱਚਰ ਐਸਾ ਮਸਤਾਨਾ ਹੋਇਆ ਕਿ ਉਸਨੂੰ ਕਾਬੂ ਕਰਨਾ ਕੋਚਵਾਨ ਦੇ ਵਸੋਂ ਬਾਹਰ ਹੋ ਗਿਆ। ਖੱਚਰ ਨੇ ਉੱਚੇ ਬੰਨਾਂ ਤੇ ਚੜ੍ਹਨਾ ਸ਼ੁਰੂ ਕਰ ਦਿੱਤਾ। ਨਤੀਜੇ ਵਜੋਂ ਟਾਂਗੇ ਦੇ ਬਮਬੂ ਟੁੱਟ ਗਏ। ਟਾਂਗਾ ਉਲਟ ਗਿਆ ਅਤੇ ਸਭ ਡਿੱਗ ਪਏ। ਬੀਬੀ ਪਿਆਰੀ ਹੁਰਾਂ ਨੂੰ ਚਰਨਾਂ ਤੋਂ ਲੈ ਕੇ ਸੀਸ ਤਕ ਇਕ ਪਾਸੇ ਡੂੰਘੀਆਂ ਸੱਟਾਂ ਵੱਜੀਆਂ ਤੇ ਨੀਲ ਪੈ ਗਏ ਪਰ ਪ੍ਰਕਾਸ਼ ਹੁਰਾਂ ਨੂੰ ਝਰੀਟ ਤੱਕ ਨਾ ਆਈ। ਹਜ਼ੂਰ ਆਪ ਖੱਚਰ ਦੇ ਹੇਠਾਂ ਆ ਗਏ ਤੇ ਆਪ ਦੇ ਉੱਪਰ ਗੋਡਿਆਂ ਤੋਂ ਲੈ ਕੇ ਛਾਤੀ ਤਕ ਖੱਚਰ ਦਾ ਸਰੀਰ ਢਹਿ ਪਿਆ। ਪ੍ਰਕਾਸ਼ ਹੁਰੀਂ ਕਪੜੇ ਝਾੜ ਕੇ ਛੇਤੀ ਨਾਲ ਉੱਠੇ ਅਤੇ ਆਪ ਦੀ ਕੋਮਲ ਦੇਹ ਖੱਚਰ ਹੇਠਾਂ ਵੇਖ ਕੇ ਆਵ ਦੇਖਿਆ ਨਾ ਤਾਵ ਫਟਾਫਟ ਖੱਚਰ ਨੂੰ ਹਥਾਂ ਪੈਰਾਂ ਨਾਲ ਮਾਰਣਾ ਸ਼ੁਰੂ ਕਰ ਦਿੱਤਾ ਤਾਂ ਜੁ ਖੱਚਰ ਛੇਤੀ ਉੱਠੇ।

ਬੇਖੌਫ਼ ਤੇ ਅਡੋਲ ਪਏ ਹੋਏ ਆਪ ਜੀ ਪ੍ਰਕਾਸ਼ ਹੁਰਾਂ ਨੂੰ ਕਹਿਣ ਲਗੇ-''ਇਸ ਤਰ੍ਹਾਂ

ਨਾ ਕਰ। ਪਤਾ ਨਹੀਂ ਇਸ ਕਿਸ ਹਿਸਾਬ ਨਾਲ ਉਠਨਾ ਏ। ਇਸ ਦੇ ਚਾਰ ਪੈਰ ਹਨ। ਉੱਠਣ ਲਗਿਆਂ ਅਗਰ ਇਸ ਦਾ ਇਕ ਪੈਰ ਸਾਡੇ ਉੱਪਰ ਆ ਜਾਵੇ ਤੇ ਫੇਰ ਕੀ ਬਣੇ...?"

ਇੰਨੇ ਚਿਰ ਨੂੰ ਆਲੇ-ਦੁਆਲਿਉਂ ਹਲ ਵਾਹੁੰਦੇ ਸਰੀਰ ਇੱਕਠੇ ਹੋ ਗਏ। ਕੋਈ ਦੁੱਧ ਲਈ ਆਵੇ ਤੇ ਕੋਈ ਹੋਰ ਨਿਕ-ਸੁੱਕ। ਅਜੇ ਖੱਚਰ ਨੂੰ ਉਠਾਉਣ ਦੀਆਂ ਤਰਕੀਬਾ ਉਹ ਸੋਚ ਹੀ ਰਹੇ ਸਨ ਕਿ ਖੱਚਰ ਇਸ ਅੰਦਾਜ਼ ਨਾਲ ਉੱਠਿਆ ਕਿ ਆਪ ਬਾਲ ਬਾਲ ਬਚ ਗਏ। ਆਪ ਦੇ ਕੇਸ ਖੁੱਲੇ ਹੋਏ ਸਨ। ਜਿਸ ਵੇਲੇ ਆਪ ਉੱਠੇ ਤਾਂ ਸਭਨਾਂ ਦੀ ਨਜ਼ਰ ਆਪ ਹੇਠਾਂ ਲਗੀ ਖੂਨ ਦੀ ਛਪੜੀ ਵੱਲ ਪਈ। ਸਹਿਮੇ ਹੋਏ ਪ੍ਰਕਾਸ਼ ਹੁਰਾਂ ਝਟਾਪਟ ਦੋਹਾਂ ਪਾਸਿਉਂ ਆਪ ਦਾ ਪਜਾਮਾ ਉੱਚਾ ਕਰ ਕਰ ਇਸ ਗਲ ਦੀ ਤਸਦੀਕ ਕਰਨੀ ਚਾਹੀ ਕਿ ਸੱਟ ਕਿੱਧਰੇ ਆਪ ਨੂੰ ਤਾਂ ਨਹੀਂ ਲਗੀ। ਆਪ ਦਾ ਅਰੋਗ ਸਰੀਰ ਵੇਖ ਉਹ ਹੋਰ ਹੈਰਾਨ ਹੋਏ। ਸਭ ਇਕ ਦੂਜੇ ਨੂੰ ਪੁੱਛਣ ਲਗੇ-"ਸੱਟ ਤੁਹਾਨੂੰ ਤਾਂ ਨਹੀਂ ਵੱਜੀ...?

ਜਵਾਬ ਮਿਲਦਾ--ਨਹੀਂ।"

ਫੇਰ ਪੁੱਛਦੇ-'ਇਹ ਖੂਨ...?'

ਇੰਨੇ ਨੂੰ ਗ਼ਰੀਬ ਨਿਵਾਜ ਕੋਚਵਾਨ ਨੂੰ ਪੁੱਛਿਆ—'ਤੂੰ ਸੁਣਾ...?'

ਕੋਚਵਾਨ ਟਾਂਗੇ ਦੇ ਝੂਲੇ ਵਗੈਰਾ ਦਾਤਰੀ ਨਾਲ ਕੱਟ ਰਿਹਾ ਸੀ। ਹਜ਼ੂਰ ਦੇ ਧਿਆਨ ਕਰਾਉਣ ਮਗਰੋਂ ਉਸ ਆਪਣੀ ਚਾਦਰ ਦਾ ਪੱਲਾ ਉੱਚਾ ਕਰਕੇ ਨਜ਼ਰ ਮਾਰੀ ਤਾਂ ਗੋਡੇ ਤੋਂ ਹੇਠਾਂ ਪਿੰਨੀ ਦੇ ਅੰਦਰਲੇ ਪਾਸਿਉਂ ਦਾ ਬਰਕ ਦਾ ਬਰਕ ਲੱਥਾ ਵੇਖਿਆ। ਉਥੋਂ ਖੂਨ ਦਾ ਫੁਹਾਰਾ ਛੁੱਟ ਗਿਆ ਸੀ। ਵੇਖ ਤਾਂ ਸਭ ਰਹੇ ਸਨ ਪਰ ਉਸਦੀ ਵੇਖਣੀ ਕੁੱਝ ਹੋਰ ਸੀ। ਉਸ ਇਕ ਦਮ ਢਾਹ ਮਾਰਕੇ ਕਿਹਾ-'ਹਾਇ ! ਗੁਰੂ ਨਾਨਕ ਸਾਹਿਬ...ਮੈਂ ਮਰ ਗਿਆ ! ਮੇਰੇ ਨਿੱਕੇ ਨਿੱਕੇ ਬਾਲ ਨੇ...!"

ਆਪ ਨੇ ਉਸੇ ਵੇਲੇ ਆਪਣੀ ਦਸਤਾਰ ਉਤਾਰ ਕੇ ਕੋਚਵਾਨ ਦੇ ਜ਼ਖਮ ਤੇ ਬੰਨ੍ਹ ਦਿੱਤੀ। ਬੀਬੀ ਪਿਆਰੀ ਜੀ ਆਪ ਨੂੰ ਕਹਿਣ ਲਗੇ-"ਮਹਾਰਾਜ ਜੀ ਇਨ੍ਹਾਂ ਨੂੰ ਆਪ ਭਜਨ ਦਿਓ।"

ਫੇਰਨ ਆਪ ਨੇ ਉਸ ਟਾਂਗੇ ਵਾਲੇ ਦੇ ਕੰਨ ਵਿਚ ਬਹੁਤ ਸੂਖ਼ਮ ਆਵਾਜ਼ ਵਿਚ ਦੋ ਵਾਰੀ- 'ਵਾਹਿ-ਵਾਹਿ' ਦਾ ਭਜਨ ਦਿੱਤਾ। ਫਟਾਫਟ ਮੰਡਿਆਲੋਂ ਤੋਂ ਦੂਜਾ ਟਾਂਗਾ ਤੇ ਕੋਚਵਾਨ ਮੰਗਵਾ ਕੇ ਆਪ ਨੇ ਪ੍ਰਕਾਸ਼ ਹੁਰਾਂ ਨੂੰ ਮੰਗਲ ਸਿੰਘ (ਕੋਚਵਾਨ) ਨਾਲ ਸਵਾਰ ਕਰਾ ਕੇ ਹੁਕਮ ਕੀਤਾ-"ਤੂੰ ਇਨ੍ਹਾਂ ਨੂੰ ਗੁਜਰਾਂਵਾਲੇ ਦੇ ਵੱਡੇ ਹਸਪਤਾਲ ਲੈ ਜਾ। ਗੁਜਰਾਂਵਾਲੇ ਪਹੁੰਚ ਕੇ ਪਹਿਲਾਂ ਕਪਤਾਨ ਵਜਿੰਦਰ ਸਿੰਘ ਹੁਰਾਂ ਕੋਲ ਜਾਣਾ ਤੇ ਸਾਡਾ ਨਾਉਂ ਲੈਣਾ। ਉਹ ਆਪੇ ਸਭ ਕੁੱਝ ਕਰਾ ਦੇਣਗੇ।"

ਪ੍ਰਕਾਸ਼ ਜੀ ਗੁਜਰਾਂਵਾਲੇ ਪਹੁੰਚਕੇ ਵਜਿੰਦਰ ਸਿੰਘ ਹੁਰਾਂ ਨੂੰ ਮਿਲੇ। ਉਹਨਾਂ ਰਾਤ

ਦੇ ਬਾਰਾਂ ਵਜੇ ਕੋਚਵਾਨ ਨੂੰ ਵੱਡੇ ਹਸਪਤਾਲ ਦਾਖਲ ਕਰਵਾ ਦਿੱਤਾ। ਕੂਕਰਾਂ ਵਾਲੇ ਸੰਤਾਂ * ਮੰਜੀ ਬਿਸਤਰਾ ਆਪਣੇ ਸਿਰ ਤੇ ਚੁੱਕ ਲਿਆ ਤੇ ਨਾਲ ਹੋ ਤੁਰੇ। ਕੂਕਰਾਂ ਦੀਆਂ ਡਾਰਾਂ ਵੀ ਉਹਨਾਂ ਮਗਰ ਤੁਰ ਪਈਆਂ।

ਹਸਪਤਾਲ ਡਾਕਟਰਾਂ ਦੱਸਿਆ ਕਿ ਲੱਤ ਵਿਚ ਲੋਹੇ ਦੀ ਕਿੱਲੀ ਫਿਰ ਗਈ ਹੈ। ਡਾਕਟਰਾਂ ਦੇ ਜ਼ਖਮ ਸਿਊਨ ਸਮੇਂ ਹਜ਼ੂਰ ਦੇ ਪ੍ਰਤਾਪ ਕਰਕੇ ਕੋਚਵਾਨ ਮੰਗਲ ਸਿੰਘ ਦੇ ਮੂੰਹੋਂ ਇਕ ਵਾਰ 'ਹਾਇ' ਨਾ ਨਿਕਲੀ। ਉਹ 'ਵਾਹਿ' 'ਵਾਹਿ' ਦਾ ਭਜਨ ਕਰਦਾ ਰਿਹਾ। 42 ਦਿਨ ਪ੍ਰਕਾਸ਼ ਹੁਰੀਂ ਉਨ੍ਹਾਂ ਦੀ ਸੇਵਾ ਵਿਚ ਰਹੇ।

ਠੀਕ ਹੋਣ ਮਗਰੋਂ ਮੰਗਲ ਸਿੰਘ ਹਜ਼ੂਰ ਦੇ ਦਰਸ਼ਨ ਕਰਨ ਕਿਲ੍ਹੇ ਆਇਆ ਤੇ ਅਧੀਨਗੀ ਨਾਲ ਉਸ ਬੇਨਤੀ ਕੀਤੀ-"ਗ਼ਰੀਬ ਨਿਵਾਜ ਆਪ ਨੇ ਕਿਰਪਾ ਕਰਕੇ ਮੈਨੂੰ ਬਚਾ ਲਿਆ ਹੈ। ਪਤਾ ਨਹੀਂ ਮੇਰਾ ਕਿੱਡਾ ਵਡਾ ਕਸ਼ਟ ਆਪ ਨੇ ਅਪਨੇ ਉੱਪਰ ਝੱਲ ਕੇ ਮੈਨੂੰ ਨਵਾਂ ਜਨਮ ਦਿੱਤਾ ਹੈ।"

ਆਪ ਫ਼ਰਮਾਉਣ ਲਗੇ-"ਸਭ ਕੁਝ ਮਹਾਰਾਜ ਦੇ ਹੁਕਮ ਵਿਚ ਹੈ। ਅਸੀਂ ਤੁਸੀਂ ਸਭ ਉਸ ਦੇ ਗ਼ੁਲਾਮ ਹਾਂ ਤੇ ਗ਼ੁਲਾਮਾਂ ਦਾ ਫਰਜ਼ ਮਾਲਕ ਦਾ ਹੁਕਮ ਮੰਨਣ ਦਾ ਬਣਦਾ ਹੈ। ਮੋਮਨ ਬਣਕੇ ਮਾਲਕ ਦੇ ਤਮਾਸ਼ੇ ਵੇਖੋ ਤੇ ਰਜ਼ਾ ਵਿਚ ਰਹੋ।"

ਆਪ ਦੀ ਚੰਦਨ ਅਤੇ ਚੰਦਰਮਾ ਜੈਸੀ ਸ਼ੀਤਲ ਸਖਸ਼ੀਅਤ ਨੇ ਸਿਰਫ਼ ਮੰਗਲ ਸਿੰਘ ਨੂੰ ਹੀ ਨਹੀਂ ਟੁੰਬਿਆਂ ਬਲਕਿ ਦੱਸ ਨੰਬਰੀਏ ਕਾਲਾ ਸਿੰਘ ਤੇ ਚੂਹੜੇ ਮੇਹਰੂ ਨੂੰ ਭੀ ਨਿਹਾਲ ਕਰਦਿਆਂ ਫਰਮਾਇਆ-"ਸਭ ਕੁੱਝ ਏਥੋਂ ਮਿਲੇਗਾ। ਨਾਮ ਜਪਿਆ ਕਰੋ'। ਭੁੱਖ ਕਰਕੇ ਕੀਤੇ ਪਾਪ ਮਨੁੱਖ ਨੂੰ ਅਧਰਮੀ ਬਣਾ ਦੇਂਦੇ ਹਨ।' ਅਗੋਂ ਪਿਛੋਂ ਵੀ ਸੰਗਤ ਨੂੰ ਸਮਝਾਉਣਾ ਗੁਰਮਤਿ ਦਾ ਮਤਲਬ ਕੀ ਏ ...? ਸ਼ਾਂਤ, ਧੀਰਜ, ਨਿਮਰਤਾ। ਜੇ ਕੋਈ ਸ਼ਰਣ ਆਏ ਤਾਂ ਉਸ ਦੀ ਲਾਜ ਰੱਖਣੀ... ਸ਼ਾਂਤ ਰਹਿਣਾ, ਸਬਰ-ਸੰਤੋਖ ਰਖਣਾ। ਜੀਆਂ ਪਰ ਦਇਆ ਕਰਨੀ... ਗੁਰੂ ਨਾਲ ਰਹਿ ਕੇ ਜੇ ਗੁਰਮਤਿ ਧਾਰੀਐ ਤਾਂ ਹੀ ਗੁਰਸਿੱਖ ਕਹਾਈਐ...।"

ਕਿਧਰੇ ਆਪ ਦੀ ਕਾਮਧੇਨੀ ਦਇਆਲਤਾ ਸ੍ਵਾਤੀ ਬੂੰਦਾਂ ਨੂੰ ਅਮੋਲਕ ਮਣਿਆਂ ਨਾਲ ਮਾਲਾ ਮਾਲ ਕਰਦੀ ਤੇ ਕਿਧਰੇ ਅਕਹਿ ਘਾਲ-ਕਮਾਈ ਤੇ ਅਲਸ ਸਾਦਗੀ ਦਾ ਪ੍ਰਤਾਪ 'ਸਿੰਮਲਾ' ਨੂੰ ਆਪਣੀ ਖੁਸ਼ਬੋ ਵਿਚ ਵਲੇਟ ਕੇ ਪਾਰਜਾਤ ਕਰ ਦੇਂਦਾ। ਰਮਜ਼-ਸ਼ਨਾਸ ਦੀਨਾ ਦੁਖੀਆਂ ਤੇ ਨਿਮਾਣਿਆਂ-ਨਿਆਸਰਿਆਂ ਨੂੰ ਆਪਣਾ ਸਤਰਾਜ ਦਸਦੇ ਹੋਏ

---

* ਗੁਜਰਾਂ ਵਾਲੇ ਦੇ ਬੜੇ ਮਸ਼ਹੂਰ ਤੇ ਬੰਦਗੀ ਵਾਲੇ ਸਾਧੂ ਸਨ। ਉਹਨਾਂ ਨੂੰ ਜੋ ਚੜ੍ਹਾਵਾ ਬਰਫ਼ੀ ਆਦਿਕ ਮਿਲਦਾ ਸੀ ਉਹ ਸਭ ਕੂਕਰਾਂ ਨੂੰ ਛਕਾ ਦੇਂਦੇ ਸਨ। ਕੂਕਰਾਂ ਨੂੰ ਇਸ਼ਨਾਨ ਕਰਵਾ ਕੇ ਮੰਜੇ ਤੇ ਬਿਸਤਰਾ ਵਿਛਾ ਕੇ ਬਿਠਾਉਂਦੇ ਸਨ ਤੇ ਕਿਹਾ ਕਰਦੇ ਸਨ-"ਕੋਈ ਇਹਨਾਂ ਦੀ ਖ਼ੁਸ਼ੀ ਨਹੀਂ ਲੈਂਦਾ।" ਉਹ ਜਿੱਧਰ ਜਾਂਦੇ ਸਨ, ਉਨ੍ਹਾਂ ਦੇ ਜਿਸਮ ਦੀ ਖੁਸ਼ਬੋ ਕੂਕਰਾਂ ਦੀਆਂ ਡਾਰਾਂ ਦੀਆਂ ਡਾਰਾਂ ਪਿੱਛੇ ਲੈ ਤੁਰਦੀ।।

ਫੁਰਮਾਉਂਦੇ-"ਗੁਰਮੁਖ ਪੰਡਿਤ ਹੋਇ ਜਗ ਪਰਬੋਧੀਐ। ਗੁਰਮੁਖ ਆਪ ਗਵਾਇ ਅੰਦਰ ਸੋਧੀਐ। ਗੁਰਮੁਖ ਸਤ ਸੰਤੋਖ ਨਾ ਕਾਮ ਕਰੋਧੀਐ। ਗੁਰਮਖ ਹੈ ਨਿਰਵੈਰ ਨਾ ਵੈਰ ਵਿਰੋਧੀਐ।"

ਜੀਵ ਕੇਡਾ ਪਾਪੀ ਅਪਰਾਧੀ ਹੁੰਦਾ ਆਪ ਦੀ ਪਾਰਖੀ ਨਜ਼ਰ ਹਰੇਕ ਵਿਚ ਲੁਕੇ ਗੁਣਾਂ ਦਾ ਹੀ ਨਿਰੂਪਣ ਤੇ ਵਿਸ਼ਲੇਸ਼ਣ ਕਰਦੀ। ਕਦੇ ਕਿਸੇ ਦੇ ਔਗੁਣ ਨਾ ਚਿਤਾਰਦੀ। ਇਕ ਵਾਰੀ ਆਪ ਨੂੰ ਇਕ ਹਲਕਾਏ ਕੂਕਰ ਨੇ ਕੱਟ ਲਿਆ। ਕਈ ਸਰੀਰ ਉਸ ਨੂੰ ਮਾਰਨ ਪਏ ਤਾਂ ਆਪ ਨੇ ਹੁਕਮ ਕੀਤਾ-"ਇਸ ਨੂੰ ਮਾਰੋ ਨਹੀਂ ਬੰਨ ਛੱਡੋ। ਇਹ ਠੀਕ ਹੋ ਜਾਏਗਾ।"

ਦਿਨੇ ਨੂੰ ਭਗਤ ਸਿੰਘ ਜੀ ਮੰਡੀ ਵਾਲੇ ਉਥੇ ਪਹੁੰਚ ਗਏ। ਆਪ ਉਨ੍ਹਾਂ ਨੂੰ ਵੇਖ ਕੇ ਕਹਿਣ ਲਗੇ-'ਆਓ ਤੁਹਾਨੂੰ ਉਸ ਕੂਕਰ ਦਾ ਦਰਸ਼ਨ ਕਰਾਈਏ ਜਿਸ ਸਾਨੂੰ ਵਢਿਆ ਏ।'

ਕੂਕਰ ਸਾਹਮਣੇ ਲਿਜਾ ਕੇ ਫ਼ਰਮਾਇਆ-'ਕੂਕਰ ਵਰਗਾ ਤਨਹਾਈ ਪਸੰਦ, ਵਫ਼ਾਦਾਰ ਤੇ ਨੇਕ ਹੋਰ ਕੋਈ ਜਾਨਵਰ ਨਹੀਂ। ਵੇਖੋ...ਇਸ ਨੂੰ ਆਪਣੀ ਭੁੱਖ ਤੇ ਵੀ ਕਾਬੂ ਹਾਸਲ ਰਹਿੰਦਾ ਹੈ...ਇਹ ਰਾਤਾਂ ਨੂੰ ਜਾਗ ਕੇ ਪਹਿਰਾਂ ਦੇਂਦਾ ਹੈ ਤੇ ਕਦੇ ਆਪਣੇ ਮਾਲਕ ਨਾਲ ਬੇਵਫ਼ਾਈ ਨਹੀਂ ਕਰਦਾ ਭਾਵੇਂ ਉਹ ਕਿਨਾ ਮਾਰੇ ਜਾਂ ਪਿਆਰ ਕਰੇ। ਸਾਨੂੰ ਇਸ ਤੋਂ ਸਬਕ ਲੈਣਾ ਚਾਹੀਦੈ...ਕਰ ਨਮਸਕਾਰ।'

ਘੋਰ ਘਾਲਣਾ ਦੇ ਉਨ੍ਹਾਂ ਦਿਨਾਂ ਵਿਚ ਜਦੋਂ ਕਿ ਨਾਮ ਦੀ ਮਸਤੀ ਵਿਚ ਆਪ ਨੂੰ ਖਾਣ-ਪਾਨ ਵਿਸਰਿਆ ਹੋਇਆ ਸੀ ਅਤੇ ਨਾਖੂਨ ਵਧੇ ਹੋਏ ਤੇ ਜਟਾਣਾਂ ਲੰਬੀਆਂ ਲੰਬੀਆਂ ਸਨ। ਜੰਗਲੋ-ਜੰਗਲੀ ਘੁੰਮਦੇ ਹੋਏ ਆਪ ਕੰਡੀਲੀਆਂ ਝਾੜੀਆਂ ਦੇ ਦੁਆਲੇ ਘੁੰਮਦੇ ਰਹਿੰਦੇ ਸਨ, ਆਪ ਪੈਦਲ ਹੀ ਇਕ ਵੇਰਾਂ ਹੁਸ਼ਿਆਰਪੁਰ* ਪਹੁੰਚ ਗਏ ਤੇ ਕਣਕਾਂ ਦੇ ਤਿੱਖੇ ਮੁੱਢਾਂ ਦੁਆਲੇ ਨੰਗੀ ਪੈਰੀਂ ਚੱਕਰ ਲਗਾਉਣ ਲਗੇ। ਭਾਈ ਲੱਧਾ ਸਿੰਘ ਜੀ ਆਪ ਦੇ ਕੋਮਲ ਚਰਣਾਂ ਦਾ ਧਿਆਨ ਕਰ ਭੱਜ ਭੱਜ ਇਕ ਚਾਦਰ ਚੁੱਕਦੇ, ਦੂਜੀ ਵਿਛਾਉਂਦੇ। ਪਰ ਆਪ ਇਸ ਗਲੋਂ ਬਿਲਕੁਲ ਬੇਖਬਰ ਰਹਿੰਦੇ। ਤੁਰਦਿਆਂ-ਤੁਰਦਿਆਂ ਇਕ ਦਿਨ ਆਪ ਭੈਣੀ ਸਾਹਿਬ ਪਹੁੰਚ ਗਏ। ਭਾਈ ਜੀ ਨਾਲੋਂ ਨਾਲ। ਭੈਣੀ ਸਾਹਿਬ ਜਾ ਕੇ ਆਪ ਲੰਗਰ ਦੇ ਖੂਹ ਦੀ ਮਣ ਤੇ ਬੈਠ ਗਏ ਅਤੇ ਭਾਈ ਹੁਰੀਂ ਗਾਗਰਾਂ ਦੀਆਂ ਗਾਗਰਾਂ ਪਾਣੀ ਕੱਢਕੇ ਲਗੇ ਆਪ ਨੂੰ ਇਸ਼ਨਾਨ ਕਰਾਉਣ। ਕਾਫ਼ੀ ਸਮਾਂ ਇਵੇਂ ਹੀ ਬੀਤ ਗਿਆ। ਨਾ ਆਪ ਉੱਠੇ ਤੇ ਨਾ ਭਾਈ ਹੁਰੀਂ ਹਟੇ। ਇਹ ਖੇਲ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਮਾਤਾ ਜੀਵਨ ਕੌਰ ਜੀ ਨੇ ਵੇਖਿਆ। ਤਤਕਾਲ ਉਹਨਾਂ ਦੇ ਮਨ ਵਿਚ ਆਪ ਨੂੰ ਪ੍ਰਸ਼ਾਦਿ ਛਕਾਉਣ ਦਾ ਫੁਰਨਾ ਫੁਰਿਆ। ਉਹ ਮਨਭਾਉਂਦਾ ਪ੍ਰਸ਼ਾਦਿ ਤਿਆਰ ਕਰਕੇ ਆਪ ਦੀ ਸੇਵਾ ਵਿਚ ਲੈ ਆਏ। ਆਪਦੀ ਬਿਰਤੀ ਇੰਨੀ ਘੋਰ ਸੀ ਕਿ ਆਪ ਬਿਲਕੁਲ ਬਚਨ ਨਹੀਂ ਸਨ ਕਰਦੇ। ਮਾਤਾ ਜੀ ਨੇ

---

* ਹਾਨੀ ਬਿਰਤੀ ਵਿਚ ਇਸ ਥਾਂ ਗੁਰਦਵਾਰਾ ਕਾਲਕਟਾ ਬਣਿਆ।

ਅਗੇ ਹੋ ਕੇ ਆਪ ਨੂੰ ਆਪਣੇ ਹੱਥ ਨਾਲ ਪ੍ਰਸ਼ਾਦਾ ਛਕਾਉਣਾ ਅਰੰਭ ਕਰ ਦਿੱਤਾ। ਜਿਸ ਵੇਲੇ ਉਹ ਪ੍ਰਸ਼ਾਦਿ ਛਕਾ ਕੇ ਹੱਟੇ ਤਾਂ ਆਪ ਨੇ ਸਾਰਾ ਦਾ ਸਾਰਾ ਪ੍ਰਸ਼ਾਦਿ ਮੂੰਹ ਵਿਚ ਉਂਗਲੀ ਪਾ ਕੇ ਬਾਹਰ ਕੱਢ ਕੇ ਰੱਖ ਦਿੱਤਾ। ਇਹ ਵੇਖ ਕੇ ਮਾਤਾ ਜੀ ਬੜੇ ਹੈਰਾਨ ਤੇ ਪਸ਼ੇਮਾਨ ਹੋਏ। ਭਾਈ ਜੀ ਮਾਤਾ ਜੀ ਦੀ ਪਰੇਸ਼ਾਨੀ ਵੇਖ ਕੇ ਆਪਣੇ ਹੱਥਾ ਵੱਲ ਇਸ਼ਾਰਾ ਕਰਦਿਆਂ ਆਖਿਆ-"ਇਨਾਂ ਹੱਥਾਂ ਤੋਂ ਬਗੈਰ ਕੋਈ ਵਸਤ ਇਹਨਾਂ ਦੇ ਅੰਦਰ ਨਹੀਂ ਲੰਘਦੀ।"

ਮਾਤਾ ਜੀ ਨੇ ਤਰਲੇ ਨਾਲ ਭਾਈ ਹੁਰਾਂ ਨੂੰ ਪੁਛਿਆ-"ਹੁਣ ਦੱਸੋ ਮੈਂ ਕੀ ਲਿਆਵਾਂ...?"

ਭਾਈ ਹੁਰਾਂ ਕਿਹਾ-"ਬਿਹਾ ਪ੍ਰਸ਼ਾਦਾ ਤੇ ਅਚਾਰ।"

ਇਹਨਾਂ ਮਾਮੂਲੀ ਤੇ ਸਾਦੇ ਪਦਾਰਥਾਂ ਨੂੰ ਆਪ ਦੀ ਬਿਰਤ ਨਾਲ ਤੋਲਦੇ ਅਤੇ ਮਨ ਵਿਚ ਵਿਚਾਰਦੇ ਕਿ ਪਤਾ ਨਹੀਂ ਸਾਡਾ ਬਿਹਾ ਪਰਸਾਦਾ ਵੀ ਪਰਵਾਨ ਹੁੰਦਾ ਹੈ ਜਾਂ ਨਹੀਂ ਮਾਤਾ ਜੀ ਛੇਤੀ ਹੀ ਹਾਜ਼ਰ ਹੋਏ ਤੇ ਪ੍ਰਸ਼ਾਦਿ ਭਾਈ ਜੀ ਨੂੰ ਦੇ ਕੇ ਮੰਜ਼ੂਰੀ ਦੇ ਇੰਤਜ਼ਾਰ ਵਿਚ ਸਹਿਮੇ ਖਲੋਤੇ ਰਹੇ। ਉਨ੍ਹਾਂ ਦੇ ਵੇਖਦਿਆਂ-ਵੇਖਦਿਆਂ ਭਾਈ ਹੁਰਾਂ ਆਪ ਨੂੰ ਉਹ ਪ੍ਰਸ਼ਾਦਾ ਆਚਾਰ ਨਾਲ ਛੱਕਾਇਆ। ਪ੍ਰਵਾਨਗੀ ਉਪਰੰਤ ਖੁਸ਼ੀ-ਖੁਸ਼ੀ ਮਾਤਾ ਜੀ ਮੁੜ ਲੰਗਰ ਵਿਚ ਪਹੁੰਚ ਗਏ।

ਬੁਧੋਪੁਰ ਦੇ ਜ਼ਿਮੀਂਦਾਰ ਵਸਨੀਕ ਵਜ਼ੀਰ ਸਿੰਘ ਹੁਰਾਂ ਦੇ ਘਰ ਦੋ ਸ਼ਾਦੀਆਂ ਮਗਰੋਂ ਭੀ ਕੋਈ ਸੰਤਾਨ ਨਾ ਹੋਈ। ਉਨ੍ਹਾਂ ਦੇ ਪਿਤਾ ਜੀ ਉਨ੍ਹਾਂ ਦੀ ਤੀਜੀ ਸ਼ਾਦੀ ਲਈ ਤਿਆਰ ਹੀ ਸਨ ਕਿ ਇਕ ਸੰਗਰਾਂਦ ਨੂੰ ਆਪ ਬੁਧੋਪੁਰ ਜਾ ਪਹੁੰਚੇ ਤੇ ਜਾ ਕੇ ਵਜ਼ੀਰ ਸਿੰਘ ਹੁਰਾਂ ਦੀ ਪਤਨੀ ਨੂੰ ਕਹਿਣ ਲਗੇ-"ਦਿਲਮੇ...ਸਾਨੂੰ ਲੰਗਰ ਦਿਓ।'

ਬੀਬੀ ਦਿਲਮ ਝੱਟ ਪਟ ਪੂਰੀਆਂ ਤੇ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਆਪ ਜੀ ਕੋਲ ਲੈ ਗਈ, ਜਿਸਨੂੰ ਆਪ ਨੇ ਗੁਰਦਵਾਰੇ ਜਾ ਕੇ ਵਰਤਾਇਆ। ਮਗਰੋਂ ਆਪ ਇੱਕਲੇ ਸਰੋਵਰ ਦੇ ਕਿਨਾਰੇ ਬਹਿ ਗਏ। ਬੀਬੀ ਪਿਆਰੀ ਜੀ ਕੋਲ ਸਨ। ਇੰਨੇ ਨੂੰ ਬੀਬੀ ਦਿਲਮ ਭੀ ਉਥੇ ਪਹੁੰਚ ਗਈ। ਬੀਬੀ ਪਿਆਰੀ ਜੀ ਹਜ਼ੂਰ ਨੂੰ ਕਹਿਣ ਲਗੇ-"ਭਾਬੀ ਦੇ ਬਚਨ ਕਰਦੇ ਸਾਂ...ਉਹ ਵੇਖੋ ਮਹਾਰਾਜ ਜੀ ਭਾਬੀ ਵੀ ਪਹੁੰਚ ਗਈ ਜੇ।"

ਆਪ ਨੇ ਨਜ਼ਰ ਭਰ ਕੇ ਬੀਬੀ ਦਿਲਮ ਨੂੰ ਵੇਖਿਆ। ਤੇ ਬੀਬੀ ਪਿਆਰੀ ਜੀ ਨੂੰ ਕਹਿਣ ਲਗੇ-"ਪਿਆਰੋ, ਅਸਾਂ ਬਾਕੇ ਹੁਰਾਂ ਨੂੰ ਕਿਸੇ ਗੱਲੋਂ ਨਹੀਂ ਰੋਕਣਾ। ਜੋ ਬਾਬੇ ਹੁਰੀਂ ਚਾਹੁੰਦੇ ਹਨ ਉਹ ਉਨ੍ਹਾਂ ਨੂੰ ਇਸੇ ਰੂਪ ਵਿਚੋਂ ਮਿਲੇਗਾ।"

ਬੀਬੀ ਪਿਆਰੀ ਹੁਰਾਂ ਕਿਹਾ-"ਮਹਾਰਾਜ ਜੀ ਫੇਰ ਤੁਸਾਂ ਦਿੱਤਾ ਤੇ ਕੀ ਦਿੱਤਾ...? ਹੁਣੇ ਮਿਹਰ ਕਰੋ।"

ਉਸ ਤੋਂ ਦਸਾਂ ਮਹੀਨਿਆਂ ਮਗਰੋਂ ਉਨ੍ਹਾਂ ਦੇ ਘਰ ਪੁੱਤਰ ਨੇ ਜਨਮ ਲੈ ਲਿਆ।

ਦਕਾਨਸੂ ਦੇਰੇ ਤੇ ਆਪ ਦੇ ਆਗਮਨ ਦੀ ਖਬਰ ਇਕ ਦਿਨ ਇਕ ਬਕਰੀਆਂ ਚਰਾਉਣ ਵਾਲੇ ਨੂੰ ਹੋਈ। ਡੇਰੇ ਦਾ ਥਾਂ ਟਿਕਾਣਾ ਪੁੱਛਦਾ-ਪੁੱਛਦਾ ਮੈਲੇ-ਕੁਚੈਲੇ ਬਸਤ੍ਰਾਂ ਸਮੇਤ ਉਹ ਡੇਰੇ ਪਹੁੰਚ ਗਿਆ। ਆਪ ਜੀ ਮੰਜੇ ਉਪਰ ਬੈਠੇ ਸਨ। ਨਮਸ਼ਕਾਰ ਮਗਰੋਂ ਉਹ ਸਰੀਰ ਬਾਰ ਬਾਰ ਆਪ ਦੇ ਨੇੜੇ ਹੋਣ ਦੀ ਕੋਸ਼ਸ਼ ਕਰਨ ਲਗਾ। ਜਿਸ ਵੇਲੇ ਆਪ ਦੀ ਦ੍ਰਿਸ਼ਟੀ ਉਸ ਉੱਤੇ ਪਈ ਤਾਂ ਉਸ ਆਪ ਦੇ ਚਰਣਾਂ ਵਿਚ ਧਲੋ ਕੇ ਬੇਨਤੀ ਕੀਤੀ-"ਮਹਾਰਾਜ ਜੀ ਮੈਨੂੰ ਪਛਾਣ ਲਿਆ ਜੇ...?"

ਆਪ ਨੇ ਹੱਥ ਜੋੜਦਿਆਂ ਕਿਹਾ-"ਦਸੋ?"

ਉਹ ਕਹਿਣ-"ਮਹਾਰਾਜ ਜੀ ਮੈਂ ਆਪ ਨੂੰ ਆਪਣੀਆਂ ਬਕਰੀਆਂ ਦਾ ਦੁੱਧ ਪਿਲਾਂਦਿਆ ਸੀ...ਉਦੋਂ ਆਪ ਪਪੋਲੀਆਂ ਦੇ ਦੁਆਲੇ ਚੱਕਰ ਲਾਉਂਦੇ-ਲਾਉਂਦੇ ਬੇਹੋਸ਼ ਹੋ ਕੇ ਡਿਗ ਪਏ ਸੋ ਤੇ ਆਪ ਦੀ ਹੂੰਘਰ ਦੀ ਆਵਾਜ਼ ਬੜੀ ਦੂਰੋਂ ਦੂਰੋਂ ਸੁਣਦੀ ਸੀ... ।"

ਦਇਆਲਤਾ ਦੇ ਸਾਈਂ ਉਸਨੂੰ ਮਿਹਰਾਂ ਨਾਲ ਨਿਵਾਜ਼ਦੇ ਹੋਏ ਕਹਿਣ ਲਗੇ-"ਹਲਾ... ਦੁੱਧ ਤੇ ਮਾਂ ਪਿਆਉਂਦੀ ਹੁੰਦੀ ਏ ।"

ਫੇਰ ਆਪ ਨੇ ਸੇਵਾਦਾਰਾਂ ਨੂੰ ਸੱਦਿਆ ਤੇ ਹੁਕਮ ਕੀਤਾ-'ਭਾਈ ਇਨ੍ਹਾਂ ਨੂੰ ਲਿਜਾ ਕੇ ਚੰਗੀ ਤਰ੍ਹਾਂ ਅਸ਼ਨਾਨ ਕਰਵਾ ਕੇ ਨਵੇਂ ਬਸਤ੍ਰ ਪਵਾਓ ।'

ਸੇਵਾਦਾਰ ਤੁਰੇ ਤਾਂ ਆਪ ਨੇ ਮੁੜ੍ਹ ਆਵਾਜ਼ ਮਾਰ ਕੇ ਖਲ੍ਹਾਰਦਿਆ ਅਤੇ ਆਪਣੇ ਕੀਮਤੀ ਵਸਤ੍ਰ ਉਤਾਰਦਿਆਂ ਫ਼ਰਮਾਇਆ-ਅਸ਼ਨਾਨ ਮਗਰੋਂ ਇਨਾ ਨੂੰ ਇਹ ਬਸਤ੍ਰ ਪਵਾ ਦੇਣੇ ।"

ਅਸ਼ਨਾਨ ਤੋਂ ਬਾਦ ਪ੍ਰਸ਼ਾਦਾ-ਪਾਣੀ ਛੱਕ ਕੇ ਉਹ ਸਰੀਰ ਬੜਾ ਹੀ ਪ੍ਰਸੰਨ ਹੋਇਆ। ਕੁੱਝ ਦੇਰ ਦਰਸ਼ਨਾਂ ਮਗਰੋਂ ਜਾਣ ਲਗਿਆਂ ਉਹ ਕਹਿਣ ਲਗਾ-"ਮਹਾਰਾਜ ਜੀ ਤੁਸੀਂ ਤੇ ਨਾਮ ਜੱਪ ਜੱਪ ਕੇ ਮਹਾਰਾਜ ਬਣ ਗਏ ਓ, ਮੈਂ ਅਜੇ ਵੀ ਬਕਰੀਆਂ ਚਾਰਦਾ ਹੁੰਦਾ ਆ ।"

ਆਪ ਹੱਸ ਪਏ ਤੇ ਕਹਿਣ ਲਗੇ-"ਜਿਵੇ ਜਿਵ ਹੁਕਮੁ ਤਿਵੇਂ ਤਿਵ ਕਾਰ...।"

# ਗਿਆਰਵ੍ਹਾਂ ਕਾਂਡ

## ਗ਼ਰੀਬ ਨਿਵਾਜ

ਗੋਦੜੀਆਂ ਦੇ ਲਾਲਾਂ ਨੂੰ ਨਿਵਾਜਣ ਦੀ ਅਨੁਪਮਤਾ ਨੇ ਆਪ ਨੂੰ ਨਿਮਾਣਿਆਂ, ਨਿਆਸਰਿਆਂ ਤੇ ਦੀਨਾਂ ਦਾ ਮਹਿਬੂਬੇ-ਸਿਰਤਾਜ ਬਣਾ ਦਿੱਤਾ। ਦੀਨ-ਦੁਨੀਆਂ ਦੋਹਾਂ ਦੇ ਦੋ ਭੰਡਾਰੇ ਆਪ ਦੇ ਚਰਣਾਂ ਵਿਚ ਨਿਵਾਸ ਰੱਖਦੇ ਸਨ। ਜੈਸੀ ਕਿਸੇ ਦੀ ਮੰਗ ਹੁੰਦੀ ਅਰ ਜਿੰਨੇ ਦਾ ਕੋਈ ਹੱਕਦਾਰ ਹੁੰਦਾ ਰਹਿਮਤਾਂ ਦੇ ਸਾਈਂ ਬਗ਼ੈਰ ਕਿਸੇ ਦ੍ਵੈਤ ਵਿਰੋਧ ਤੋਂ ਉਸਨੂੰ ਕਈ ਗੁਣਾਂ ਵੱਧ ਬਖਸ਼ੀਸ਼ਾਂ ਨਾਲ ਲਦ ਕੇ ਤੋਰਦੇ। ਕਈ ਵਾਰ ਰਜ਼ਾ ਵਿਚ ਰਹਿਣ ਦਾ ਉਪਦੇਸ਼ ਵੀ ਦੇਂਦੇ ਪਰ ਅਕਸਰ ਉਹਨਾਂ ਦੀ ਦੀਨਤਾ ਤੇ ਦਰਿਦਰਤਾ ਵੇਖ ਕੇ ਮਿਹਰਾਂ ਨਾਲ ਜਨਮ ਜਨਮ ਲਈ ਨਿਹਾਲੋ-ਨਿਹਾਲ ਕਰ ਦੇਂਦੇ। ਆਪ ਦੀ ਇਹ ਗ਼ਰੀਬ ਨਿਵਾਜੀ ਇਕ ਪੱਖੀ ਜਾਂ ਸਾਲਾਨਾ ਨਹੀਂ, ਸਦੀਵੀ ਤੇ ਸਦਾ ਬਹਾਰੀ ਸੀ।

ਇਕ ਵਾਰ ਸਰਦੀਆਂ ਦੇ ਦਿਨਾਂ ਵਿਚ ਕਿਲ੍ਹੇ ਆਪ ਦਾਲਾਨ ਵਿਚ ਬੈਠੇ ਗੰਨੇ ਚੂਪ ਰਹੇ ਸਨ। ਦਰਸ਼ਨਾਂ ਨਾਲ ਮੋਹੀ ਕਾਫ਼ੀ ਸੰਗਤ ਅਜੇ ਬੈਠੀ ਸੀ। ਕੋਈ ਦੱਸ ਕੁ ਵਜੇ ਆਪ ਗੰਨੇ ਚੂਪ ਕੇ ਵਿਹਲੇ ਹੋਏ ਤਾਂ ਵਰ੍ਹਦੇ ਮੀਂਹ ਨੂੰ ਵੇਖ ਕੇ ਆਪ ਦਾ ਧਿਆਨ ਲੰਗਰ ਅਸਥਾਨ ਦੀ ਸੇਵਾ ਵਿਚ ਲਗੇ ਕਾਮਿਆਂ ਵੱਲ ਚਲਾ ਗਿਆ ਆਪ ਕਹਿਣ ਲਗੇ—"ਮੀਂਹ ਤੇ ਗੜੇ ਇੰਨੇ ਤੇਜ਼ ਹਨ ਕਿ ਸਾਡੇ ਦੰਦਕੜਿਕੇ ਵੱਜਦੇ ਹਨ। ਝੁੱਗੀਆਂ ਵਿਚ ਸੁੱਤੇ ਵਿਚਾਰੇ ਮਜ਼ਦੂਰ ਇਸ ਵੇਲੇ ਕੀ ਕਰਦੇ ਹੋਣਗੇ ?"

ਇਕ ਦਮ ਆਪ ਨੇ ਬੇਬੇ ਹੁਰਾਂ ਨੂੰ ਸਦ ਕੇ ਹੁਕਮ ਕੀਤਾ—"ਤੇਜ ਕੌਰੇ...ਅੰਦਰ ਜਿੰਨੀਆਂ ਰਜਾਈਆਂ ਤਲਾਈਆਂ ਹਨ ਸਭ ਸਾਨੂੰ ਕੱਢ ਦਿਓ...ਝੁੱਗੀਆਂ ਵਿਚ ਠਰੂੰ ਠਰੂੰ ਕਰਦੇ ਫ਼ਕੀਰਾਂ ਲਈ ਸਾਨੂੰ ਚਾਹੀਦੀਆਂ ਹਨ..."

ਬੇਬੇ ਹੁਰਾਂ ਬਿਸਤਰੇ ਕੱਢ ਦਿੱਤੇ। ਹਜ਼ੂਰ ਨੇ ਆਪਣੇ ਥੱਲਿਓਂ ਭੀ ਗੱਦਾ ਕਢਵਾ ਕੇ ਝੋਂਪੜੀਆਂ ਵੱਲ ਜਾਣ ਦੀ ਤਿਆਰੀ ਕਰ ਲਈ। ਕੁਝ ਬਿਸਤਰੇ ਸੰਗਤ ਦੇ ਸਰੀਰਾਂ ਸਿਰਾਂ ਤੇ ਚੁੱਕ ਲਏ ਕੁਝ ਖੱਤਿਆਂ ਉੱਪਰ ਲੱਦ ਲਿੱਤੇ। ਚਿੱਕੜ-ਪਾਣੀ ਲੰਘਦੇ ਜਿਸ ਵੇਲੇ ਆਪ ਝੋਂਪੜੀਆਂ ਵਿਚ ਪੁੱਜੇ ਤਾਂ ਕੀ ਦੇਖਿਆ ਕਿ ਸਭ ਲੋਗ ਠੰਡ ਨਾਲ ਕੰਬਦੇ ਜਾਗ ਰਹੇ ਸਨ। ਆਪ ਉਨ੍ਹਾਂ ਨੂੰ ਰਜਾਈਆਂ ਤਲਾਈਆਂ ਵੰਡਨ ਲਗੇ ਤਾਂ ਆਪ ਦੀ ਦ੍ਰਿਸ਼ਟੀ ਝੋਂਪੜੀਆਂ ਦੀਆਂ ਚੋਂਦੀਆਂ ਛੱਤਾਂ ਤੇ ਗਈ। ਕਹਿਣ ਲਗੇ—"ਇਥੇ ਇਹ ਰਜਾਈਆਂ ਕੀ ਕਰਨਗੀਆਂ...? ਏਸ ਤਰ੍ਹਾਂ ਗੱਲ ਨਹੀਂ ਬਣਨੀ।" ਹੁਕਮ

ਕੀਤਾ—"ਸਾਰੇ ਉਠੋ ਤੇ ਸਾਡੇ ਨਾਲ ਚਲੋ। ਘੋੜੇ, ਕੁੱਤੇ, ਗਾਂ, ਸਭ ਨਾਲ ਲਓ। ਕਿਸੇ ਨੂੰ ਠੰਡ ਵਿਚ ਨਹੀਂ ਰਹਿਣ ਦੇਣਾ।"

ਉਹਨਾਂ ਪੰਜੀ ਤ੍ਰੀਹ ਜਣਿਆਂ ਨੂੰ ਘੋੜਿਆਂ ਕੁਤਿਆਂ ਸਮੇਤ ਲੈ ਕੇ ਆਪ ਲੰਗਰ ਵਿਚ ਪੁੱਜੇ ਤੇ ਗਹਿਣਾ ਸਿੰਘ ਹੁਰਾਂ ਨੂੰ ਹੁਕਮ ਕੀਤਾ—"ਏਥੇ ਪਰਾਲੀ ਵਿਛਾ ਦਿਓ। ਇਹ ਲੋਕ ਰਾਤ ਕੱਟ ਲੈਣਗੇ।"

ਗਹਿਣਾ ਸਿੰਘ ਹੁਰਾਂ ਜਵਾਬ ਦਿੱਤਾ—'ਮਹਾਰਾਜ ਲੰਗਰ ਅਪਵਿਤ੍ਰ ਹੋ ਜਾਏਗਾ।'

ਆਪ ਨੇ ਫਰਮਾਇਆ—'ਚੁੱਪ...ਅਪਵਿਤ੍ਰ ਨਹੀਂ ਸਗੋਂ ਪਵਿਤ੍ਰ ਹੋ ਜਾਏਗਾ।'

ਉਨ੍ਹਾਂ ਦੇ ਬਿਸਤਰੇ ਕਰ ਕਰਾ ਕੇ ਮਗਰੋਂ ਆਪ ਬਿਰਾਜੇ ਤੇ ਸਵੇਰੇ ਸਭਨਾਂ ਨੂੰ ਰਜਾਈਆਂ ਭੇਂਟ ਕਰਦਿਆਂ ਬਾਬੇ ਗਹਿਣਾ ਸਿੰਘ ਹਰਾਂ ਨੂੰ ਬਚਨ ਕੀਤਾ—"ਹੁਣ ਬੇਸ਼ਕ ਪੋਚੇ ਫੇਰ ਲਓ। ਲੰਗਰ ਪਵਿਤ੍ਰ ਹੋ ਗਿਆ ਜੇ।"

ਕਿਲ੍ਹੇ ਇਕ ਵਾਰ ਆਪ ਦੀਵਾਨ ਵਿਚ ਸੁਸ਼ੋਭਤ ਸਨ ਕਿ ਇਕ ਮਾਂਗਤ ਆ ਕੇ ਹਜ਼ੂਰ ਨੂੰ ਕਹਿਣ ਲਗਾ—"ਮੈਂ ਦੁੱਧ ਛਕਣਾ ਏ।"

ਆਪ ਨੇ ਇਕ ਸੇਵਾਦਾਰ ਨੂੰ ਹੁਕਮ ਕੀਤਾ—"ਭਾਈ ਇਨਾਂ ਨੂੰ ਦੁੱਧ ਛਕਾਓ।"

ਮਾਂਗਤ ਫੇਰ ਬੋਲਿਆ—"ਮਹਾਰਾਜ ਮੈਂ ਇੱਕਲੇ ਨੇ ਨਹੀਂ ਸਾਰੇ ਟੱਬਰ ਨੇ ਛਕਣਾ ਏਂ।"

ਆਪ ਨੇ ਸੇਵਾਦਾਰ ਨੂੰ ਫਰਮਾਇਆ—"ਇਸ ਨੂੰ ਪੁੱਛੋ ਇਹ ਚਾਹੁੰਦਾ ਕੀ ਹੈ ?"

ਪੁੱਛ ਪੜਤਾਲ ਮਗਰੋਂ ਆਪ ਨੂੰ ਦੱਸਿਆ ਗਿਆ—"ਮਹਾਰਜ ਜੀ ਇਹ ਗਊ ਮੰਗਦੇ ਤੇ ਕਹਿੰਦੇ ਕਿ ਗਊ ਦਿਓ ਤਾਂ ਸਾਰਾ ਪ੍ਰਵਾਰ ਦੁੱਧ ਛਕਾਂਗੇ।"

ਹਜ਼ੂਰ ਭਗਵਾਨ ਹੁਰਾਂ ਨੂੰ ਕਹਿਣ ਲਗੇ—"ਭਗਵਾਨ ਜੀ ਜਿਥੇ ਮਾਲ ਬੱਝਾ ਹੈ ਇਨਾਂ ਨੂੰ ਉਥੇ ਲੈ ਜਾਓ ਤੇ ਕੋਈ ਚੰਗੀ ਜਿਹੀ ਗਊ ਵੇਖ ਕੇ ਇਹਨਾਂ ਨੂੰ ਦੇ ਦਿਓ।"

ਭਗਵਾਨ ਜੀ ਉਸ ਨੂੰ ਮਾਲ ਵਾਲੀ ਥਾਂ ਲਿਜਾ ਕੇ ਜਿਸ ਵੇਲੇ ਗਊ ਦੇਣ ਲਗੇ ਤਾਂ ਉਸ ਦੀ ਨਜ਼ਰ ਇਕ ਬਹੁਤ ਵਧੀਆ ਪ੍ਰਸੂਤਾ ਗਊ ਤੇ ਟਿੱਕ ਗਈ। ਉਹ ਭਗਵਾਨ ਹੁਰਾਂ ਨੂੰ ਕਹਿਣ ਲਗਾ—"ਮੈਨੂੰ ਉਹ ਗਊ ਦਿਓ।"

ਭਗਵਾਨ ਜੀ ਕਹਿਣ ਲਗੇ—"ਤੂੰ ਦੁੱਧ ਮੰਗਦੇ ਤੇ ਤੈਨੂੰ ਸੱਜਰੀ ਗਊ ਪਈ ਦੇਂਦੇ ਹਾਂ...ਉਹ ਗਊ ਤੇ ਅਜੇ ਸੂਈ ਨਹੀਂ।"

ਉਸ ਜਵਾਬ ਦਿੱਤਾ—'ਨਹੀਂ...ਮੈਂ ਉਹੀ ਲੈਣੀ ਏ। ਕੁਝ ਦਿਨਾਂ ਨੂੰ ਆਪੇ ਸੂ ਪਏਗੀ ਤਾਂ ਦੁਧਾਰੂ ਹੋ ਜਾਏਗੀ।'

ਭਗਵਾਨ ਹੁਰਾਂ ਫੇਰ ਸਮਝਾਉਂਦਿਆਂ ਕਿਹਾ—'ਉਹ ਦੁੱਧ ਨਹੀਂ ਦੇਂਦੀ ਤੇ ਤੂੰ ਦੁੱਧ ਛਕਣੈ। ਸਾਡਾ ਬਚਨ ਮੰਨ। ਇਹ ਸੱਜਰ ਲੈ ਜਾ।'

ਉਹ ਜਿੱਦੇ ਪਿਆ ਕਹਿਣ ਲਗਾ—'ਨਹੀਂ ਮੈਨੂੰ ਤਾਂ ਉਹ ਦੂਜੀ ਚਾਹੀਦੀ ਹੈ।'

ਅਜੇ ਕੁੱਝ ਫੈਸਲਾ ਨਹੀਂ ਸੀ ਹੋਇਆ ਕਿ ਦੀਵਾਨ ਵਿਚੋਂ ਉੱਠ ਕੇ ਗ਼ਰੀਬ ਨਿਵਾਜ ਉਥੇ ਪਹੁੰਚ ਕੇ ਭਗਵਾਨ ਹੁਰਾਂ ਨੂੰ ਪੁੱਛਣ ਲਗੇ—ਭਗਵਾਨ ਜੀ ਇਹਨਾਂ ਨੂੰ ਗਊ ਦਿੱਤੀ ਜੇ...?

ਭਗਵਾਨ ਹੁਰਾਂ ਤੋਂ ਪਹਿਲਾਂ ਹੀ ਉਹ ਮਾਂਗਤ ਬੋਲਿਆ—'ਮਹਾਰਾਜ ਜੀ ਮੈਂ ਉਹ ਗਊ ਮੰਗਦਾ ਹਾਂ ਤੇ ਇਹ ਮੈਨੂੰ ਆਹ ਦੇਂਦੇ ਹਨ।'

ਹਜ਼ੂਰ ਕਹਿਣ ਲਗੇ-'ਜਿਹੜੀ ਤੂੰ ਚਾਹੁੰਦਾ ਹੈ ਉਸ ਨੂੰ ਹੱਥ ਲਾ।'

ਉਸ ਫੇਰੇ ਦੀ ਸਭ ਤੋਂ ਵਧੀਆ ਪ੍ਰਸੂਤਾ ਗਊ ਤੇ ਹੱਥ ਰੱਖ ਦਿੱਤਾ। ਫੇਰ ਆਪ ਨੇ ਉਸ ਨੂੰ ਪੁੱਛਿਆ—'ਭਗਵਾਨ ਹੁਰੀਂ ਕਿਹੜੀ ਦੇਂਦੇ ਨੇ...?'

ਉਸ ਹੱਥ ਲਾ ਕੇ ਉਸ ਗਊ ਨੂੰ ਭੀ ਦੱਸਿਆ।

ਆਪ ਜੀ ਫ਼ਰਮਾਉਣ ਲਗੇ—'ਪ੍ਰਸੂਤਾ ਹੋਣ ਵਾਲੀ ਗਊ ਤੂੰ ਸਾਡੇ ਵਲੋਂ ਲੈ ਜਾ ਤੇ ਸੱਜਰ ਭਗਵਾਨ ਹੁਰਾਂ ਵਲੋਂ ਲੈ ਜਾ।'

ਦੋਵੇਂ ਗਊਆਂ ਖੋਲ੍ਹ ਕੇ ਉਹ ਚਾਈਂ ਚਾਈਂ ਘਰ ਤੁਰ ਪਿਆ ਤੇ ਆਪ ਮੁੜ ਦੀਵਾਨ ਵਿਚ ਤਸ਼ਰੀਫ ਲੈ ਗਏ।

ਜਮਾਂਦਾਰਾਂ ਦਾ ਛੋਟਾ ਜਿਹਾ ਲੜਕਾ ਮੋਹਰੂ ਕਿਝੂੰ ਮਾਲ ਡੰਗਰਾਂ ਦੀ ਸੇਵਾ ਕਰਦਾ ਹੁੰਦਾ ਸੀ। ਸੇਵਾ ਕਰਦਿਆਂ-ਕਰਦਿਆਂ ਉਸ ਕੇਸ ਤੇ ਦਾੜ੍ਹਾ ਰੱਖ ਲਿਆ ਤੇ ਥੋੜੀ ਬਹੁਤ ਰਹਿਤ ਭੀ ਰੱਖਣ ਲਗਾ। ਬਾਰਾਂ ਸਾਲ ਬੀਤ ਜਾਣ ਮਗਰੋਂ ਇਕ ਦਿਨ ਹਜ਼ੂਰ ਉਸ ਨੂੰ ਕਹਿਣ ਲਗੇ-'ਤੂੰ ਸੇਵਾ ਕਰਦਾ ਰਹਿੰਦਾ ਏਂ...ਕਦੇ ਕੁੱਝ ਮੰਗਿਆ ਨਹੀਂ-ਕੁੱਝ ਮੰਗਿਆ ਭੀ ਕਰ।'

ਉਸ ਜਵਾਬ ਦਿੱਤਾ-'ਸਭ ਕੁੱਝ ਤੁਸੀਂ ਦੇਂਦੇ ਹੋ। ਹੋਰ ਮੈਨੂੰ ਕੀ ਚਾਹੀਦੈ...?'

ਹਜ਼ੂਰ ਮੁੜ ਬਚਨ ਕੀਤਾ—'ਨਹੀਂ ਅੱਜ ਅਸਾਂ ਆਖਿਆ ਏ...ਕੁੱਝ ਮੰਗ ਲੈ।'

ਉਸ ਦੇ ਅੰਦਰ ਸ਼ਾਦੀ ਦਾ ਫੁਰਨਾ ਸੀ ਜਿਸਨੂੰ ਉਹ ਆਪ ਅਗੇ ਜ਼ਾਹਰ ਕਰਦਾ ਝੱਕਦਾ ਸੀ। ਬੇਸ਼ਕ ਉਹ ਸਿੱਖ ਸੱਜ ਗਿਆ ਪਰ ਆਚਰਣ-ਵਿਹਾਰ ਉਸ ਦਾ ਅਜੇ ਸਿੱਖਾਂ ਵਾਲਾ ਨਹੀਂ ਸੀ ਹੋਇਆ। ਜਮਾਂਦਾਰਾਂ ਦੀ ਠੱਠੀ ਉਹ ਅਕਸਰ ਜਾਂਦਾ। ਉਥੇ ਇਕ ਬੁੱਢੀ ਚੂਹੜੀ ਰਹਿੰਦੀ ਸੀ ਜਿਸ ਦੀ ਦਨਹੀਂ ਪਾਸ ਇਕਲੌਤੀ ਲੜਕੀ ਬੜੀ ਖ਼ੂਬਸੂਰਤ ਸੀ। ਉਹ ਬੁੱਢੀ ਉਸ ਦਾ ਵਿਆਹ ਕਿਸੇ ਅੰਗਰੇਜ਼ ਪਾਦਰੀ ਨਾਲ ਕਰਨਾ ਚਾਹੁੰਦੀ ਸੀ ਪਰੰਤੂ ਮੋਹਰੂ (ਚੂਹੜੇ) ਦੀ ਨਜ਼ਰ ਵੀ ਉਸੇ ਲੜਕੀ ਉੱਤੇ ਟਿੱਕ ਗਈ। ਝੱਕਦੇ-ਸ਼ਰਮਾਂਦੇ ਉਸ ਹੌਲੀ ਜਿਹੀ ਆਪ ਨੂੰ ਆਖਿਆ—'ਜੇ ਆਪ ਦੇਣਾ ਹੀ ਚਾਹੁੰਦੇ ਹੋ ਤਾਂ ਮੇਰਾ ਵਿਆਹ ਉਸ ਬੁੱਢੀ ਦੀ ਲੜਕੀ ਨਾਲ ਕਰਵਾ ਦਿਓ।'

ਹਜ਼ੂਰ ਕਹਿਣ ਲਗੇ—'ਇਹ ਕੀ ਮੰਗ ਲਿਆ ਈ...ਕੋਈ ਫ਼ਾਇਦੇ ਦੀ ਚੀਜ਼ ਮੰਗ...।'

ਉਸ ਦੁਬਾਰਾ ਕਿਹਾ—'ਮਹਾਰਾਜ ਜੀ, ਮੇਰੀ ਹੋਰ ਕੋਈ ਮੰਗ ਨਹੀਂ। ਜੇ ਆਪ

ਕਰਾ ਸਕਦੇ ਹੋ ਤਾਂ ਮੇਰੀ ਉਸ ਲੜਕੀ ਨਾਲ ਸ਼ਾਦੀ ਕਰਵਾ ਦਿਓ।'

ਉਸ ਦਾ ਬਚਨ ਸੁਣ ਕੇ ਆਪ ਜਮਾਂਦਾਰਾਂ ਦੀ ਠੱਠੀ ਬੁੱਢੀ ਜਮਾਂਦਾਰਨੀ ਦੇ ਘਰ ਜਾ ਕੇ ਕਹਿਣ ਲਗੇ—'ਅੱਜ ਅਸੀਂ ਤੇਰੇ ਕੋਲੋਂ ਕੁੱਝ ਮੰਗਣ ਆਏ ਹਾਂ।'

ਜਮਾਂਦਾਰਨੀ ਬਲਿਹਾਰ ਜਾਂਦੀ ਹੋਈ ਬੋਲੀ—'ਕੀੜੀ ਦੇ ਘਰ ਨਰਾਇਣ ਆਏ ਹਨ—ਸਭ ਕੁੱਝ ਹੈ ਹੀ ਤੁਹਾਡਾ...'

ਹਜ਼ੂਰ ਦੁਹਰਾਇਆ—'ਨਹੀਂ ਅਸੀਂ ਕੁੱਝ ਮੰਗਣ ਆਏ ਹਾਂ।'

ਉਸ ਕਿਹਾ—'ਮਹਾਰਾਜ ਜੀ...ਹੁਕਮ ਕਰੋ...।'

ਸਾਹਿਬਾਂ ਕਿਹਾ—'ਤੂੰ ਆਪਣੀ ਪੜ੍ਹੀ ਹੋਈ ਲੜਕੀ ਦਾ ਰਿਸ਼ਤਾ ਸਾਨੂੰ ਦੇ ਦੇ।'

ਜਮਾਂਦਾਰਨੀ ਉੱਤਰ ਦਿੱਤਾ—'ਮਹਾਰਾਜ ਜੀ ਲੜਕੀ ਤੁਹਾਡੀ ਪਰ ਆਪ ਦੱਸੋ ਤਾਂ ਸਹੀ ਕਿ ਰਿਸ਼ਤਾ ਕਿਸ ਲਈ ਲਿਜਾਂਦੇ ਹੋ...?

ਆਪ ਨੇ ਫ਼ਰਮਾਇਆ—'ਉਸ ਮੋਹਰੂ ਜਮਾਂਦਾਰ ਲਈ ਜੋ ਸਾਡੇ ਮਾਲ ਡੰਗਰ ਦੀ ਸੇਵਾ ਕਰਦੈ।'

ਮੋਹਰੂ ਦੀ ਬਦਸੂਰਤੀ ਤੇ ਛੋਟਾ ਕੱਦ ਇਕ ਦਮ ਬੁੱਢੀ ਜਮਾਂਦਾਰਨੀ ਦੀਆਂ ਅੱਖੀਆਂ ਸਾਹਮਣੇ ਤੈਰ ਗਿਆ। ਰਿਸ਼ਤੇ ਤੇ ਇਤਰਾਜ਼ ਕਰਦਿਆਂ ਉਸ ਕਿਹਾ—ਮਹਾਰਾਜ ਜੀ ਕੋਈ ਮੇਲ ਮਿਲਦਾ ਮਿਲਾਓ...ਇਹ ਗਲ ਬਣਦੀ ਨਹੀਂ। ਮੈਂ ਤਾਂ ਉਸ ਲਈ ਬੜਾ ਉੱਚਾ ਤੇ ਚੰਗਾ ਘਰ ਲੱਭਦੀ ਆਂ। ਇਹ ਗਲ ਕਿਵੇਂ ਬਣ ਸਕਦੀ ਹੈ?'

ਉਸ ਦਾ ਕੋਰਾ ਜਵਾਬ ਸੁਣ ਕੇ ਹਜ਼ੂਰ ਪਿਛਾਂਹ ਪਰਤ ਆਏ। ਰਾਤ ਪਈ ਤਾਂ ਪਤਾ ਨਹੀਂ ਉਸ ਬੁੱਢੀ ਜਮਾਂਦਾਰਨੀ ਨੂੰ ਕੀ ਜਣਾਈ ਹੋਈ ਕਿ ਦਿਨ ਚੜ੍ਹੇ ਉਹ ਬੜਾ ਘਬਰਾਈ ਹੋਈ ਹਜ਼ੂਰ ਦੇ ਕੋਲ ਪਹੁੰਚੀ ਤੇ ਵੈਰਾਗਣ ਹੁੰਦੀ ਹੋਈ ਕਹਿਣ ਲਗੀ—'ਮਹਾਰਾਜ ਮੈਥੋਂ ਗਲਤੀ ਹੋਈ। ਮੇਰੀ ਪਿਛਲੀ ਭੁੱਲ ਬਖ਼ਸ਼ੋ ਤੇ ਜਿਥੇ ਜੀ ਚਾਹੇ ਲੜਕੀ ਭੇਜੋ...ਮੈਨੂੰ ਕੋਈ ਇਨਕਾਰੀ ਨਹੀਂ...।'

ਆਪ ਜੀ ਕਹਿਣ ਲਗੇ—'ਹੁਣ ਤੇ ਮੋਹਰੂ ਦੇ ਸੰਜੋਗ ਪਏ ਆਉਂਦੇ ਨੇ। ਤੇਰਾ ਸਾਡੇ ਤੇ ਕੋਈ ਅਹਿਸਾਨ ਨਹੀਂ। ਜਦੋਂ ਅਸੀਂ ਮੰਗਣ ਗਏ ਸਾਂ ਓਦੋਂ ਦੇਣਾ ਸੀ।'

ਆਪ ਦਾ ਇੰਨਾ ਬਚਨ ਸੁਣ ਕੇ ਉਹ ਹਜ਼ੂਰ ਦੇ ਚਰਨਾਂ ਵਿਚ ਲੇਟਣ ਲਗੀ ਤੇ ਬਾਰ ਬਾਰ ਅਧੀਨਤਾ ਤੇ ਤਰਲਿਆਂ ਨਾਲ ਬੇਨਤੀਆਂ ਕਰਨ ਲਗੀ—'ਗ਼ਰੀਬ ਨਿਵਾਜ਼ ਮੈਂ ਭੁੱਲ ਗਈ ਮੈਨੂੰ ਬਖ਼ਸ਼ ਲਓ।'

ਉਸ ਦਾ ਤੀਬਰ ਵੈਰਾਗ ਵੇਖ ਕੇ ਆਪ ਇਕ ਦਮ ਦਇਆ ਵਿਚ ਹੋ ਗਏ। ਅਰ ਉਸ ਬੁੱਢੀ ਨੂੰ ਬੜੀਆਂ ਖ਼ੁਸ਼ੀਆਂ ਦੇਂਦਿਆਂ ਹੋਇਆਂ ਕੁੱਝ ਦਿਨਾਂ ਮਗਰੋਂ ਉਸ ਮੋਹਰੂ (ਜਮਾਂਦਾਰ) ਦਾ ਵਿਆਹ ਗੁਰ-ਮਰਯਾਦਾ ਅਨੁਸਾਰ ਕਰਵਾ ਦਿੱਤਾ।

ਗਿਆਨ ਸਿੰਘ ਜੀ ਸੰਧਾਂਵਾਲੀਏ ਜੋ ਸੁਰਮਾ ਪੀਹ ਪੀਹ ਵੇਚ ਕੇ ਗੁਜ਼ਾਰਾ ਕਰਦੇ ਸਨ ਤੇ ਆਲੂਣਾ ਭਾਜ਼ਾ ਛਕਦੇ ਸਨ, ਉਨ੍ਹਾਂ ਇਕ ਵਾਰ ਕੁੱਝ ਪੈਸੇ ਇਕੱਠੇ ਕੀਤੇ ਤੇ ਸੋਚਿਆ—'ਇਹਨਾਂ ਪੈਸਿਆਂ ਦੀ ਮਹਾਰਾਜ ਜੀ ਨੂੰ ਇਕ ਮੱਝ ਖ਼ਰੀਦ ਕੇ ਭੇਜੀਏ।'

ਭਾਈ ਗੰਗਾ ਸਿੰਘ ਨੇ ਇਕ ਪ੍ਰਸੂਤਾ ਮੱਝ ਜ਼ਿਮੀਂਦਾਰ ਪਾਸੋਂ ਅਧਿਆਰੇ ਲਈ ਹੋਈ

ਸੀ ਜਦੋਂ ਉਹ ਸੂਈ ਤਾਂ ਸੰਧਾਵਾਲੀਏ ਉਸ ਜ਼ਿਮੀਦਾਰ ਕੋਲ ਜਾ ਕੇ ਕਹਿਣ ਲਗੇ-"ਇਹ ਮੱਝ ਬੜੀ ਚੰਗੀ ਹੈ। ਤੁਸੀਂ ਮੇਰੇ ਕੋਲੋਂ ਪੈਸੇ ਲੈ ਲਓ ਤੇ ਮੈਨੂੰ ਇਹ ਦੇ ਦਿਓ। ਮੈਂ ਡੇਰੇ ਭੇਜਣੀ ਚਾਹੁੰਦਾ ਹਾਂ।"

ਉਸ ਸਸਤੇ ਸਮੇਂ ਵਿਚ ਉਸ ਮੱਝ ਦਾ ਮੁੱਲ ਸੌ ਰੁ: ਪਿਆ। ਗਿਆਨ ਸਿੰਘ ਹੁਰਾਂ ਪੈਸੇ ਚੁਕਾ ਕੇ ਮੱਝ ਕਿਲ੍ਹੇ ਭੇਜ ਦਿੱਤੀ। ਡੇਰੇ ਇਕ ਬਾਬਾ ਬੋਹਲਾ ਪੰਡਤ ਰਹਿੰਦਾ ਸੀ, ਉਸ ਮੱਝ ਨੂੰ ਨਵ੍ਹਾ ਧਵਾ ਕੇ ਮਾਲ ਡੰਗਰ ਵਿਚ ਬੰਨ ਲਿਆ। ਏਧਰੋਂ ਗਰੀਬ ਨਿਵਾਜ ਦੇ ਪਾਸ ਇਕ ਸਰੀਰ ਕਈ ਦਿਨਾਂ ਤੋਂ ਮੱਝ ਲੈਣ ਲਈ ਅਰਜ਼ਾਂ ਕਰਦਾ ਸੀ। ਜਦੋਂ ਹਜ਼ੂਰ ਨੂੰ ਪਤਾ ਲਗਾ ਕਿ ਸੰਧਾਵਾਲੀਏ ਪਿੰਡੋਂ ਮੱਝ ਆ ਗਈ ਹੈ ਤਾਂ ਆਪ ਨੇ ਫੌਰਨ ਹੁਕਮ ਕੀਤਾ-'ਜੋ ਮੱਝ ਆਈ ਹੈ ਇਹਨਾਂ ਨੂੰ ਦੇ ਦਿਓ।'

ਬੋਹਲੇ ਪੰਡਤ ਨੇ ਮੱਝ ਉਸ ਸਰੀਰ ਨੂੰ ਖੋਲਣ ਨਾ ਦਿੱਤੀ। ਆਪ ਜੀ ਨੂੰ ਪਤਾ ਲਗਿਆ ਤਾਂ ਆਪ ਬੜੇ ਰੰਗ ਵਿਚ ਹੋ ਗਏ ਤੇ ਇਕ ਚਪੇੜ ਲੈ ਕੇ ਪੰਡਤ ਨੂੰ ਕਿਹਾ-ਇਹ ਇਸਦੇ ਭਾਗਾਂ ਵਿਚ ਹੈ ਤੂੰ ਕੌਣ ਹੁੰਦੇ ਇਸਨੂੰ ਰੋਕਣ ਵਾਲਾ...?"

ਬੋਹਲੇ ਪੰਡਤ ਦਾ ਸਾਹ ਉਥੇ ਦਾ ਉਥੇ ਰੁੱਕ ਗਿਆ ਅਤੇ ਆਪ ਨੇ ਉਹ ਮੱਝ ਮਾਂਗਤ ਦੇ ਹਵਾਲੇ ਕਰ ਦਿੱਤੀ।

ਇਕ ਵਾਰ ਇਕ ਪੰਡਤ ਤੇ ਇਕ ਸਿੱਖ ਮਾਲ ਲਈ ਚਾਰਾ ਲੈਣ ਜਾ ਰਹੇ ਸਨ। ਚਾਰਾ ਕੱਟਦਿਆਂ-ਕੱਟਦਿਆਂ ਉਹਨਾਂ ਨੂੰ ਕੁੱਝ ਦੇਰ ਹੋ ਗਈ। ਇੰਨੇ ਨੂੰ ਕੋਈ ਜਨਾਨਾ ਸਰੀਰ ਰੋਟੀ ਲਿਜਾਂਦਾ ਉਧਰੋਂ ਦੀ ਲੰਘਿਆ। ਸਿੱਖ ਨੇ ਬਿਲਾਸ ਕਰਦਿਆਂ ਪੰਡਤ ਨੂੰ ਪੁਛਿਆ-"ਕੁੱਝ ਛਕਣਾ ਈ...?"

ਪੰਡਤ ਬੋਲਿਆ-'ਭੁੱਖ ਤਾ ਲਗੀ ਹੈ ਪਰ ਕੀ ਛਕੀਏ...?' ਸਿੱਖ ਨੇ ਆਵ ਦੇਖਿਆ ਨਾ ਤਾਵ। ਫਟਾਫਟ ਜਨਾਨੇ ਸਰੀਰ ਨੂੰ ਆਵਾਜ਼ ਮਾਰ ਕੇ ਪੰਡਤ ਨੂੰ ਪ੍ਰਸ਼ਾਦਾ ਛਕਾ ਦਿੱਤਾ। ਪੰਡਤ ਦੇ ਛੱਕ ਜਾਣ ਮਗਰੋਂ ਸਿੱਖ ਤਾੜੀ ਮਾਰ ਕੇ ਹੱਸਦਾ ਬੋਲਿਆ-"ਉਏ ਪੰਡਤਾ ਮੈਂ ਬਲਿਹਾਰ...ਪ੍ਰਸ਼ਾਦਾ ਛੱਕਣ ਲਗਿਆਂ ਤੈਨੂੰ ਵਿਚੋਂ ਮਜ਼ਬਨ ਦੇ ਹੱਥਾਂ ਦੀ ਬੋ ਨਹੀਂ ਆਈ...?"

ਹੁਣ ਪੰਡਤ ਘਬਰਾਇਆ ਤੇ ਬੜਾ ਅਬਾ-ਤਬਾ ਬੋਲਦਾ ਡੇਰੇ ਪਹੁੰਚਾ। ਸ਼ੋਰ ਸੁਣਕੇ ਹਜ਼ੂਰ ਚੁਬਾਰਿਉਂ ਥੱਲੇ ਆਏ ਤੇ ਪੁੱਛਣ ਲਗੇ-ਇਹ ਕਿਹਾ ਰੌਲਾ ਏ...?"

ਪੰਡਤ ਇਕ ਦਮ ਰੋਣਹਾਕਾ ਹੋ ਕੇ ਹਜ਼ੂਰ ਨੂੰ ਕਹਿਣ ਲਗਾ-"ਹਨ੍ਹੇਰ ਪੈ ਗਿਆ ਮਹਾਰਾਜ ਜੀ ਉਸ ਸਿੱਖ ਨੇ ਮਜ਼ਬਨ ਦੇ ਹਥੋਂ ਪ੍ਰਸ਼ਾਦਾ ਛਕਾ ਕੇ ਮੇਰਾ ਜਨਮ ਭ੍ਰਿਸ਼ਟ ਕਰ ਦਿੱਤਾ। ਹੁਣ ਮੈਂ ਚੌਂਕੇ ਵਿਚ ਕਿਵੇਂ ਜਾਵਾਂਗਾ...? ਮੈਂ ਰਸੋਈ ਵਿਚ ਕਿਸ ਤਰ੍ਹਾਂ ਪ੍ਰਸ਼ਾਦਾ ਛਕਾਂਗਾ ?'

ਸਾਰਾ ਬਚਨ ਸੁਣ ਕੇ ਹਜ਼ੂਰ ਫ਼ਰਮਾਉਣ ਲਗੇ-'ਉਏ ਤੂੰ ਕਾਹਦੀ ਚਿੰਤਾ ਕਰਦੈਂ... ਮਜ਼ਬਨ ਹਥੋਂ ਪ੍ਰਸ਼ਾਦਾ ਛਕੀਏ ਤਾਂ ਭ੍ਰਿਸ਼ਟ ਨਹੀਂ ਹੋਈਦਾ। ਭ੍ਰਿਸ਼ਟ ਬੰਦਾ ਤਾਂ ਹੁੰਦੈ ਜੇ ਬੇ-ਮਜ਼ਬਨ ਹਥੋਂ ਪ੍ਰਸ਼ਾਦਾ ਛਕੇ।'

ਇੰਨਾ ਬਚਨ ਕਰਕੇ ਆਪ ਖਿੱਚ ਕੇ ਉਸ ਪੰਡਤ ਨੂੰ ਸਿੱਧੇ ਰਸੋਈ ਵਿਚ ਲੈ ਗਏ ਤੇ ਆਪ ਪ੍ਰਸ਼ਾਦਾ ਛਕਾਇਆ।

ਅਕਥ ਦਰਿਆਦਿਲੀ ਦੇ ਪੁੰਜ ਸਰਦੀਆਂ ਦੀ ਰੁੱਤੇ ਗਰੀਬਾਂ ਲਈ ਸਪੈਸ਼ਲ ਕੰਬਲਾਂ ਦੇ ਟੱਰਕ ਮੰਗਵਾ ਕੇ ਉਨ੍ਹਾਂ ਵਿਚ ਤਕਸੀਮ ਕਰਦੇ। ਅਕਸਰ ਉਨ੍ਹਾਂ ਦੀਆ ਲਾਈਨਾਂ ਲਵਾ ਕੇ ਪੁੱਛ ਪੜਤਾਲ ਕਰਦੇ ਕਿ ਕੌਣ ਕਿਸ ਵਸਤ ਦਾ ਚਾਹਵਾਨ ਹੈ ਅਰ ਉਹੀ ਵਸਤ ਮੰਗਵਾਕੇ ਉਨ੍ਹਾਂ ਦੀਆਂ ਖੁਸ਼ੀਆਂ ਲੈਂਦੇ। ਕਦੇ ਉਹਨਾਂ ਲਈ ਫ਼ਿਕਟ ਨਾਲ ਜੋੜੇ ਖ਼ਰੀਦਨ ਆਪ ਖੁਦ ਬਾਜ਼ਾਰ ਜਾਂਦੇ ਅਰ ਕਈ ਵਾਰ ਉਹਨਾਂ ਵਿਚ ਚਾਦਰਾ ਕੁੜਤੇ ਤੇ ਬਰਤਨ ਵੰਡਦੇ। ਇਕ ਸਮੇਂ ਆਪ ਜਾਮੇਕਿ ਦੇ ਪਰਮ ਸਿੱਖ ਲਧਾ ਸਿੰਘ ਡੰਗ ਹੁਰਾਂ ਦੇ ਘਰ ਚਰਣ ਪਾਉਣ ਗਏ। ਰੋਜ਼ ਉਥੋਂ ਵਾਪਸੀ ਲਈ ਤਿਆਰਾ ਹੁੰਦਾ ਪਰੰਤੂ ਲਧਾ ਸਿੰਘ ਹੁਰਾਂ ਦਾ ਪਰੇਮ ਆਪ ਨੂੰ ਹਿੱਲਣ ਨਾ ਦੇਂਦਾ। ਦੋ ਚਾਰ ਦਿਨ ਇਸੇ ਤਰ੍ਹਾਂ ਲੰਘ ਗਏ। ਇਕ ਦਿਨ ਉਨ੍ਹਾਂ ਦੇ ਘਰ ਆਪ ਮੰਜੇ ਤੇ ਲੰਮੇ ਪਏ ਸਨ ਕਿ ਇਕ ਮੰਗਤੇ ਨੇ ਆ ਜੁਹਾਰ ਕੀਤੀ। ਆਪ ਨੇ ਪੁਛਿਆ-'ਕੀ ਚਾਹੁੰਦੇ ਹੋ ?'

ਉਸ ਜਵਾਬ ਦਿੱਤਾ-"ਮਹਾਰਾਜ ਜੀ ਸਰਦੀ ਬਹੁਤ ਹੈ ਮੇਰੇ ਕੋਲ ਕਪੜੇ ਨਹੀਂ...'

ਬਾਰਾਂ ਵਿਚੋਂ ਕਿਸੇ ਪ੍ਰੇਮੀ ਨੇ ਆਪ ਨੂੰ ਰੇਜ਼ਿਆਂ ਦੀ ਪੰਡਾ ਭੇਟ ਘੱਲੀਆਂ ਸਨ। ਆਪ ਨੇ ਉਹ ਪੰਡ ਕਢਵਾ ਲਈ ਅਤੇ ਲਗੇ ਉਸ ਨੂੰ ਬਸਤ੍ਰ ਦੇਣ। ਤਨ ਦੇ ਕਪੜੇ ਦੇ ਕੇ ਫੇਰ ਰਜਾਈ ਤਲਾਈ ਲਈ ਕਪੜਾ, ਰੂੰ ਅਤੇ ਸਵਾਈ ਲਈ ਪੈਸੇ ਵੀ ਦਿੱਤੇ। ਘਰ ਜਾ ਕੇ ਉਸ ਆਪਣੇ ਪ੍ਰਵਾਰ ਨੂੰ ਸਮਾਨ ਵਿਖਾਇਆ ਤੇ ਉਹਨਾਂ ਨੂੰ ਵੀ ਹੋਰ ਬਸਤ੍ਰ ਲੈਣ ਲਈ ਘੱਲ ਦਿੱਤਾ। ਆਪ ਨੇ ਸਭਨਾਂ ਨੂੰ ਨਵੇਂ ਬਸਤ੍ਰ ਪ੍ਰਸੰਨਤਾ ਪੂਰਵਕ ਦਿੱਤੇ। ਉਚਰਾਂ ਨੂੰ ਮੰਗਤਿਆਂ ਵਿਚ ਰੌਲਾ ਪੈ ਗਿਆ ਕਿ ਅਜ ਕਪੜੇ ਵੰਡੇ ਜਾ ਰਹੇ ਹਨ। ਜਿੰਨੇ ਮੰਗਤੇ ਨੇੜੇ ਤੇੜੇ ਸਨ ਸਭ ਆਪ ਦੇ ਦਵਾਰੇ ਲਾਈਨਾਂ ਬਣਾ ਕੇ ਖਲੋ ਗਏ। ਸਭਨਾਂ ਨੂੰ ਆਪ ਰਜਾਈਆਂ ਤਲਾਈਆਂ ਦੇ ਰੂੰਹ ਲਈ ਪੈਸੇ ਤੇ ਤਨ ਦੇ ਕਿੰਨੇ ਕਪੜੇ ਦੇਈ ਜਾਂਦੇ। ਮੰਗਤੇ ਪਹਿਲਾਂ ਮਿਲੇ ਬਸਤ੍ਰ ਘਰ ਰੱਖ ਆਉਂਦੇ ਅਤੇ ਮੁੜ ਲਾਈਨ ਵਿਚ ਲਗ ਜਾਂਦੇ ਪਰੰਤੂ ਆਪ ਦੇਂਦਿਆਂ ਨਾ ਥੱਕੇ। ਜਦ ਤਕ ਉਹ ਤ੍ਰਿਸ਼ਨਾ ਵਿਚ ਘਿਰੇ ਖਲੋਤੇ ਰਹੇ, ਆਪ ਦਾਤਾਂ ਵੰਡਦੇ ਰਹੇ। ਆਪ ਦੀ ਐਸੀ ਕਾਮਧੇਨੀ ਦਇਆਲਤਾ ਵੇਖ ਕੇ ਲੱਧਾ ਸਿੰਘ ਜੀ ਬੜੇ ਹੀ ਮਸਤਾਨੇ ਹੋਏ।

ਸੋਸ਼ਲਿਸਟ ਪਾਰਟੀ ਦੇ ਮੈਂਬਰ ਸ੍ਰੀ ਬ੍ਰਿਜ ਮੋਹਣ* ਇਕ ਸਮੇਂ ਮੰਡੀ ਦੇ ਦੌਰੇ ਤੇ ਗਏ। ਰਾਤ ਨੂੰ ਉਥੇ ਇਕ ਜਲਸੇ ਦਾ ਪ੍ਰੋਗਰਾਮ ਸੀ ਜਿਸ ਵਿਚ ਉਹਨਾਂ ਕਾਂਗਰੇਸ ਦੇ ਖਿਲਾਫ਼ ਬੋਲਣਾ ਸੀ। ਪੰਡਾਲ ਵਿਚ ਤਿਲ ਧਰਣ ਨੂੰ ਥਾਂ ਨਹੀਂ ਸੀ। ਬ੍ਰਿਜ ਮੋਹਣ ਜੀ ਸਟੇਜ ਤੇ ਆ ਕੇ ਮੁਖੀ ਕਾਂਗਰਸੀ ਲੀਡਰਾਂ ਨੂੰ ਆਪਣੀ ਰਸੀਲੀ ਆਵਾਜ਼ ਵਿਚ ਸੰਬੋਧਿਤ ਕਰ ਕੇ ਕਹਿਣ ਲਗੇ-"ਅਸੀਂ ਅਮੀਰ ਗਰੀਬ ਵਿਚ ਦਿਨ-ਬਦਿਨ ਚੌੜੀਆਂ ਹੋ ਰਹੀਆਂ ਪਾਟਾਂ ਨੂੰ ਖਤਮ ਕਰਨਾ ਚਾਹੁੰਦੇ ਹਾਂ। ਇਹ ਦੂਰੀ ਆਪ ਦੀਆਂ ਤਰਕੀਬਾਂ ਮੁਤਾਬਕ ਨਹੀਂ

* ਆਪਦੀ ਭੈਣ ਦੁਰਗਾ ਦੇਈ ਦੇ ਦੋਹਤੇ ਅਤੇ ਬੀਬੀ ਕ੍ਰਿਸ਼ਨਾ ਖੁਲ੍ਹਰ ਦੇ ਭਰਾ।

ਮਿਟ ਸਕਦੀ । ਇਸ ਨੂੰ ਦੂਰ ਕਰਨ ਲਈ ਪਹਿਲਾਂ ਆਪ ਨੂੰ ਆਪਣੇ ਅੰਦਰੋਂ ਅਮੀਰ ਤੇ ਗਰੀਬ ਦੇ ਫ਼ਰਕ ਨੂੰ ਮਿਟਾਉਣਾ ਪਵੇਗਾ । ਆਪ ਮੈਨੂੰ ਪੁਛੋਗੇ ਕਿ ਮੈਂ ਕੈਸੀ ਸਮਾਨਤਾ ਦੀ ਗਲ ਕਰਦਾ ਹਾਂ.. ? ਬਹੁਤਾ ਪੱਕਤ ਮੈਂ ਹਾਂ ਨਹੀਂ ਪਰ ਆਪਣੇ ਮਾਮਾ ਜੀ ਦਾ ਜ਼ਿਕਰ ਇਸ ਮੌਕੇ ਤੇ ਜ਼ਰੂਰ ਕਰਾਂਗਾ । ਇਕ ਵਾਰ ਮੈਂ ਕਿਲ੍ਹੇ ਉਹਨਾਂ ਦੇ ਕੋਲ ਗਿਆ ਤਾਂ ਉਹ ਮੰਜੇ ਤੇ ਬੈਠੇ ਸਨ । ਮੇਰੇ ਸਾਹਮਣੇ ਇਕ ਬੜੇ ਕਮਜ਼ੋਰ ਤੇ ਗਰੀਬ ਜਿਹੇ ਮੰਗਤੇ ਵਲੋਂ ਉਹਨਾਂ ਕੋਲ ਚੋਲੇ ਵਾਸਤੇ ਬੇਨਤੀ ਹੋਈ । ਆਪ ਹੈਰਾਨ ਹੋਵੋਗੇ ਕਿ ਉਹਨਾਂ ਚੋਲੇ ਲਈ ਕਿਸੇ ਨੂੰ ਇਹ ਨਹੀਂ ਆਖਿਆ ਕਿ ਅੰਦਰੋਂ ਚੋਲਾ ਲਿਆਓ । ਉਹਨਾਂ ਝਿਜਕ ਆਪਣੇ ਤਨ ਦਾ ਚੋਲਾ ਲਾਹ ਕੇ ਉਸ ਮੰਗਤੇ ਨੂੰ ਦੇ ਦਿੱਤਾ । ਕੀ ਸਾਨੂੰ ਐਸੀ ਸਮਾਨਤਾ ਤੁਸੀਂ ਦੇ ਸਕਦੇ ਹੋ...?'

ਇਕ ਸਮੇਂ ਅਟਾਰੀ ਆਪ ਮੰਜੇ ਉਪਰ ਬੈਠੇ ਸਨ । ਸੰਗਤ ਬਹੁਤ ਸੀ ਅਰ ਅਰਜ਼ਾਂ ਵੀ ਖੁਲ੍ਹੀਆਂ ਹੋ ਰਹੀਆਂ ਸਨ । ਇਕ ਪਾਸੇ ਸੰਗਤ ਦੇ ਸਰੀਰ ਖਲੋਤੇ ਸਨ ਦੂਜੇ ਪਾਸੇ ਮੰਗਤ । ਅਚਾਨਕ ਆਪ ਨੇ ਮੰਗਤਿਆਂ ਵਿਚੋਂ ਇਕ ਜਨਾਨੇ ਸਰੀਰ ਨੂੰ ਇਸ਼ਾਰੇ ਨਾਲ ਕੋਲ ਬੁਲਾ ਕੇ ਕੁਰਸੀ ਤੇ ਬਿਠਾ ਲਿਆ । ਫੇਰ ਪੁੱਛਣ ਲਗੇ—"ਤੁਹਾਡਾ ਕੀ ਧਿਆਨ ਹੈ?

ਉਹ ਕਹਿਣ ਲਗੀ—"ਮਹਾਰਾਜ ਜੀ ਮੇਰਾ ਆਦਮੀ ਬੀਮਾਰ ਰਹਿੰਦਾ ਹੈ...ਉਸ ਦੀ ਪੇਟ ਦਰਦ ਨਹੀਂ ਹੱਟਦੀ । ਅਸੀਂ ਚਾਹੁੰਦੇ ਹਾਂ ਕਿ ਕੋਈ ਆਪਣਾ ਕੰਮ ਕਰੀਐ ਪਰ...'

ਗਰੀਬ ਪਰਵਰ ਪੁਛਣ ਲਗੇ-'ਤੁਸੀਂ ਕੀ ਕੰਮ ਕਰਨਾ ਚਾਹੁੰਦੇ ਹੋ ?'

ਉਹ ਔਰਤ ਕਹਿਣ ਲਗੀ—'ਗਰੀਬ ਨਿਵਾਜ ਅਸੀਂ ਦੁਕਾਨ ਪਾ ਲਾਂਗੇ ।'

ਆਪ ਨੇ ਫ਼ਰਮਾਇਆ--"ਸ੍ਰੀ ਅਮ੍ਰਿਤਸਰ ਸ਼ਹਿਰ ਵਿਚ ਜਾ ਕੇ ਦੁਕਾਨ ਵੇਖੋ। ਅਸੀਂ ਦੁਕਾਨ ਲੈ ਕੇ ਵਿਚ ਵਸਤਾਂ ਪਵਾ ਦਿਆਂਗੇ । ਤੁਸੀਂ ਬਸ ਪਸੰਦ ਕਰੋ ..."

ਇੰਨਾ ਆਖ ਕੇ ਦੀਨ ਦਇਆਲ ਨੇ ਅੰਦਰੋਂ ਬਸਤ੍ਰ ਤੇ ਦਵਾਈ ਮੰਗਵਾਈ । ਮਾਈ ਦੇ ਕਪੜੇ, ਉਸ ਦੇ ਪਤੀ ਦੇ ਕਪੜੇ ਅਤੇ ਦਵਾਈ ਦੇ ਕੇ ਬੜੀ ਪ੍ਰਸੰਨਤਾ ਨਾਲ ਉਸ ਨੂੰ ਸ੍ਰੀ ਅਮ੍ਰਿਤਸਰ ਲਈ ਵਿਦਿਆ ਕੀਤਾ ।

ਇਕ ਦਿਹਾੜੇ ਆਪ ਨੇ ਦੋ ਵੱਡੇ ਖੋਰੇ ਨਾਰੀਅਲ ਮੰਗਵਾਏ ਤੇ ਖਲੋਤੇ ਮੰਗਤਿਆਂ ਵੱਲ ਇਸ਼ਾਰਾ ਕਰਕੇ ਹੁਕਮ ਕੀਤਾ—"ਇਹ ਸਾਡੇ ਰਿਸ਼ਤੇਦਾਰ ਆਏ ਨੇ...ਇਹਨਾਂ ਸਭਨਾਂ ਨੂੰ ਇਕ ਇਕ ਨਾਰੀਅਲ ਤੇ ਇਕ ਇਕ ਸੌ ਦਾ ਨੋਟ ਦੇ ਕੇ ਵਿਦਿਆ ਕਰੋ..."

ਕਈ ਵਾਰ ਆਖਣਾ—"ਜਦੋਂ ਸਾਡੇ ਬਾਰੇ ਪਤਾ ਨਾ ਲਗੇ ਕਿ ਅਸੀਂ ਕਿੱਧਰ ਹਾਂ ਤਾਂ ਸਾਡੇ ਇਹਨਾਂ ਰਿਸ਼ਤੇਦਾਰਾਂ ਪਾਸੋਂ ਪੁੱਛ ਲਿਆ ਕਰੋ । ਇਹਨਾਂ ਨੂੰ ਪਤਾ ਹੁੰਦੈ ਅਸੀਂ ਕਿਧਰ ਹੁੰਦੇ ਆਂ ।"

ਇਕ ਵਾਰ ਮੇਰੇ ਪਿਤਾ ਜੀ ਦਰਸ਼ਨਾਂ ਲਈ ਗਏ । ਆਪ ਬੈਠਕ ਵਿਚ ਬਿਰਾਜਮਾਨ ਸਨ । ਨਿਮਸਕਾਰ ਮਗਰੋਂ ਉਹ ਲੰਗਰ ਵੱਲ ਤੁਰੇ ਤਾਂ ਆਪ ਨੇ ਉਨ੍ਹਾਂ ਨੂੰ ਬੁਲਾਵਾ ਭੇਜਿਆ । ਡਰਦੇ-ਡਰਦੇ ਤੇ ਇਹ ਵਿਚਾਰਦੇ ਕਿ ਪਤਾ ਨਹੀਂ ਕੈਸਾ ਕਹਿਰ ਵਰਤਣਾ ਹੈ ਜਾਂ ਰਹਿਮਤਾਂ

ਦੇ ਛੁੱਲ ਵਦੂਨੇ ਹਨ ਉਹ ਆਪ ਜ਼ੀ ਦੀ ਸਵਾ ਵਿਚ ਹਾਜ਼ਰ ਹੋ ਗਏ। ਕਰੁਣਾ ਸਾਗਰ ਉਨ੍ਹਾਂ ਨੂੰ ਕਹਿਣ ਲਗੇ-"ਇਹ ਦੇਸੀ ਘਿਓ ਦੀ ਮਠਿਆਈ ਦੇ ਟੋਕਰੇ ਹਨ...ਬਾਹਰ ਸੰਗਤ ਬਹੁਤ ਹੈ। ਜਾ ਕੇ ਵੰਡ ਆਓ।

'ਸਤਿ ਬਚਨ' ਆਖ ਕੇ ਉਹਨਾਂ ਟੋਕਰਾ ਸਿਰ ਤੇ ਚੁਕਿਆ ਹੀ ਸੀ ਕਿ ਆਪ ਨੇ ਹੁਕਮ ਕੀਤਾ-"ਖਲੋ ਜਾਂ...ਇੱਕਲੀ ਮਠਿਆਈ ਨਹੀਂ ਦੇਣੀ...ਕਪੜੇ ਵੀ ਨਾਲ ਦੇਣੇ ਹਨ...ਚਾਦਰਾਂ ਤੇ ਕੁੜਤੇ...।"

ਮੰਗਤਿਆਂ ਦੀ ਪ੍ਰਸੰਨਤਾ ਹਾਸਲ ਕਰਨ ਲਈ ਆਪ ਲਗੇ ਅੰਦਰੋਂ-ਬਾਹਰੋਂ ਚਾਦਰਾਂ ਇਕੱਠੀਆਂ ਕਰਵਾਉਣ। ਅਲਮਾਰੀ ਵਿਚੋਂ ਸਭ ਚਾਦਰਾਂ ਇੱਕਠੀਆਂ ਕਰਵਾ ਲਈਆਂ। ਇਕ ਚੱਦਰ ਪਰਛੱਤੀ ਤੇ ਪਈ ਸੀ ਜਿਸ ਵਿਚ ਗੁੜ ਬੱਝਾ ਹੋਇਆ ਸੀ। ਆਪ ਦਿਲਵੀਂ ਵਾਲੇ ਗਿਆਨ ਸਿੰਘ ਹੁਰਾਂ ਨੂੰ ਕਹਿਣ ਲਗੇ-'ਤੁਸੀਂ ਪਉੜੀ ਤੇ ਚੜ੍ਹ ਉਹ ਚਾਦਰ ਖਾਲੀ ਕਰ ਲਿਆਓ।"

ਗਿਆਨ ਸਿੰਘ ਹੁਰਾਂ ਪਉੜੀ ਤੇ ਚੜ੍ਹਦਿਆਂ-ਚੜ੍ਹਦਿਆਂ ਖਿੱਝ ਕੇ ਆਪ ਨੂੰ ਆਖਿਆ-'ਤੁਹਾਨੂੰ ਕਿੰਨੀ ਵਾਰ ਆਖਿਆ ਏ ਗੁੜ ਨਾ ਬਨਿਆ ਕਰੋ...ਜੇ ਦੇਣਾ ਏ ਤਾਂ ਸਿੱਧੀ ਤਰ੍ਹਾਂ ਦਿਓ...ਸਾਨੂੰ ਨਾ ਖਪਾਇਆ ਕਰੋ...ਸਾਡੇ ਕੋਲ ਕੋਈ ਕਪੜਾ ਨਹੀਂ...'

ਆਪ ਉਹਨਾਂ ਦੀ ਗੱਲ ਵਲੋਂ ਬੇ ਧਿਆਨੇ ਹੋ ਕੇ ਕਹੀ ਜਾਣ-"ਏਥੇ ਵੇਖੋ ਨਾ ਏਧਰ...।"

ਖਿੱਝੇ ਹੋਏ ਦਿਲਮੀ ਵਾਲੇ ਬੋਲੇ-'ਆਹੋ...ਹੁਣ ਤੁਹਾਨੂੰ ਸਾਡੀ ਗਲ ਕਾਹਨੂੰ ਸੁਣਨੀ ਏ...'

ਦਿਲਵੀਂ ਵਾਲਿਆਂ ਦੇ ਚਾਦਰ ਕੱਢਣ ਮਗਰੋਂ ਆਪ ਫੇਰ ਕਹਿਣ ਲਗੇ-'ਹੋਰ ਕੋਈ ਪੰਡ ਤੇ ਨਹੀਂ...? ਹੋਰ ਕੋਈ ਕਪੜਾ...'

'ਹੈ ਨਹੀਂ ਕੁੱਝ ਭੀ...।।' ਬੋਲਦੇ ਬੋਲਦੇ ਦਿਲਵੀਂ ਵਾਲੇ ਹੇਠਾਂ ਉਤਰੇ। ਹਜ਼ੂਰ ਨੇ ਆਪਣੇ ਕੋਲਿਉਂ ਭੀ ਚਾਦਰ ਕਢਵਾ ਲਈ ਤੇ ਸਭ ਸਮਾਨ ਪਵਿਤਰ ਸਿੰਘ ਹੁਰਾਂ ਦੇ ਹਵਾਲੇ ਕਰ ਕੇ ਜਦੋਂ ਤੋਰਨ ਲਗੇ ਤਾਂ ਠਹਿਰਾਕੇ ਆਖਣ ਲਗੇ-'ਠੰਡ ਬੜੀ ਹੈ। ਪਹਿਲਾਂ ਉਹਨਾਂ ਨੂੰ ਧੂਣੇ ਬਾਲ ਕੇ ਅੱਗ ਸਿਕਵਾਓ...ਜਦੋਂ ਉਹ ਸੇਕਣਗੇ ਤਾਂ ਉਨ੍ਹਾਂ ਨੂੰ ਭੁੱਖ ਲਗੇਗੀ। ਫੇਰ ਉਹਨਾਂ ਨੂੰ ਫਕਣ ਨੂੰ ਦੇਣਾ ਤੇ ਨਾਲ ਹੀ ਬਸਤਰ ਕੁੜਤੇ ਪਾਉਣ ਨੂੰ ਦੇਣੇ। ਛੱਕ ਛਕਾ ਕੇ ਉਨ੍ਹਾਂ ਨੂੰ ਨੀਂਦ ਆ ਜਾਵੇਗੀ ਤਾਂ ਮੈਨੂੰ ਭੀ ਨੀਂਦ ਆ ਜਾਏਗੀ।'

ਧੰਨ ਸੀ ਆਪ ਦੀ ਗਰੀਬ ਨਿਵਾਜ਼ੀ ! ਧੰਨ ਸੀ ਆਪਦੀ ਰਹਿਮ ਦਿਲੀ !! ਧੰਨ ਸੀ ਆਪ ਦੀ ਦਇਆ ਦਿਲੀ !!!

# ਬਾਰ੍ਹਵਾਂ ਕਾਂਡ

## ਪ੍ਰੇਮਾ ਭਗਤੀ ਦੀ ਅਸਚਰਜਤਾ

ਪ੍ਰੇਮ ਭਗਤੀ ਦਾ ਮੂਲ ਹੈ। ਆਤਮਾ ਪਰਮਾਤਮਾ ਪ੍ਰੇਮੀ ਤੇ ਪ੍ਰੀਤਮ ਦੇ ਰਿਸ਼ਤੇ ਨੂੰ ਇਕ ਮਾਲਾ ਪਰੋਣ ਵਾਲੇ ਪ੍ਰੇਮ ਦੇ ਪਵਿੱਤਰ ਤੇ ਅਮੋਲਕ ਜਜ਼ਬੇ ਬਿਨਾਂ ਭਗਤੀ ਡਾਵਾਂਡੋਲ ਤੇ ਅਧੂਰੀ ਰਹਿ ਜਾਂਦੀ ਹੈ। ਪ੍ਰੇਮ ਦੀ ਉਤਪਤਿ ਪ੍ਰੀਤਮ ਲਈ ਤੜਪ ਤੇ ਅਨੁਰਕਤੀ ਵਧਾਉਂਦੀ ਹੋਈ ਮੁਕਤੀ ਦੇ ਅਵਿਨਾਸ਼ੀ ਪਦ ਤਕ ਪਹੁੰਚਾਉਂਦੀ ਹੈ। ਸੁੱਚੇ ਪ੍ਰੇਮ ਅਗੇ ਤਰੀਕਤ ਦੀਆਂ ਜੜ੍ਹਾਂ ਅਸਥਿਰ ਤੇ ਖੋਖਲੀਆਂ ਹਨ। ਸੱਚਾ ਪ੍ਰੇਮ ਜਾਤ-ਪਾਤ, ਗਿਆਨ ਅਗਿਆਨ ਦੀਆਂ ਲਛਮਣ ਰੇਖਾਵਾਂ ਤੋੜ ਕੇ ਪ੍ਰੀਤ ਨੂੰ ਸੁਹਾਗ ਬਖਸ਼ਦਾ ਹੈ। ਇਸੇ ਕਰਕੇ ਪ੍ਰੇਮਾਂ ਭਗਤੀ ਸਭ ਭਗਤੀਆਂ ਨਾਲੋਂ ਸ੍ਰੇਸ਼ਟ ਮੰਨੀ ਗਈ ਹੈ।

ਹਜ਼ੂਰ ਖਾਲਸ ਪ੍ਰੇਮ ਦੇ ਵਣਜਾਰੇ ਸਨ। ਪ੍ਰੇਮ ਵਿਚ ਪਹਿਲਾਂ ਆਪ ਨੇ ਆਪਾ ਕੁਰਬਾਨ ਕੀਤਾ ਤੇ ਦੁਨੀਆਂ ਛੱਡੀ। ਫੇਰ ਦੀਵਾਨਿਆਂ ਮਸਤਾਨਿਆਂ ਦੇ ਪ੍ਰੇਮ-ਅਧੀਨ ਹੋ ਕਦੇ ਹਨ੍ਹੇਰੀਆਂ ਰਾਤਾਂ ਵਿਚ ਚਿਕੜ ਭਰੀਆਂ ਗਲੀਆਂ ਨਾਪਦੇ, ਕਦੇ ਸੁੱਕੇ ਛੋਲਿਆਂ ਨੂੰ ਬਦਾਮਾਂ ਨਾਲੋਂ ਵਧੀਕ ਰਸ ਭਰਪੂਰ ਦਸਦੇ। ਪ੍ਰੀਤਵਾਨਾਂ ਦੀ ਪ੍ਰੀਤ ਕਦੇ ਆਪ ਨੂੰ ਮਾਂਗੇ ਖਿੱਚ ਲਿਜਾਂਦੀ ਕਦੇ ਸ਼ਮੀਰਪੁਰ। ਕਦੇ ਕਾਮੋਕਿ ਤੇ ਰਾਮਗੜ੍ਹ। ਕਦੇ ਗੁਜਰਾਂ ਵਾਲੇ ਕਦੇ ਅਟਾਰੀ। ਦਿਨ-ਬਦਿਨ ਸੰਗਤ ਵੱਧ ਰਹੀ ਸੀ ਤੇ ਨਾਲ ਹੀ ਮਜ਼ਬੂਤ ਹੋ ਰਹੇ ਸਨ ਪ੍ਰੀਤ ਦੇ ਰੇਸ਼ਮੀ ਡੋਰੇ, ਜਿਨ੍ਹਾਂ ਵਿਚ ਬੱਝ ਕੇ ਅਕਸਰ ਆਪਣੇ ਦੁਖ ਤਕਲੀਫ਼ ਤੇ ਖਾਣ-ਪਾਣ ਵਲੋਂ ਭੀ ਆਪ ਬੇਪਰਵਾਹੀ ਵਰਤ ਜਾਂਦੇ।

ਇਕ ਸਮੇਂ ਆਪ ਸੰਧਾ ਵਾਲੇ ਆਏ। ਅਕਾਲੀ ਜਥੇਦਾਰ ਬਾਬਾ ਸੋਹਣ ਸਿੰਘ ਜੀ * ਜੋ ਮਗਰੋਂ ਆਪ ਦੇ ਅਨਿੰਨ ਭਗਤ ਅਰ ਪ੍ਰੇਮੀ ਬਣੇ, ਆਪਣੇ ਛੋਟੇ ਪੁੱਤਰ ਹਰਸ਼ਰਣ ਸਿੰਘ ਹੁਰਾਂ ਨਾਲ ਪੱਠੇ ਵੱਢਦੇ ਸਨ। ਜਿਮੀਂਦਾਰ ਮਸਤਾਨਾ ਦੇਵਾ ਸਿੰਘ ਉਨ੍ਹਾਂ ਕੋਲੋਂ ਲੰਘਿਆ ਅਤੇ ਸੋਹਣ ਸਿੰਘ ਹੁਰਾਂ ਨੂੰ ਕਹਿਣ ਲਗਾ—"ਰੱਬ ਦੇ ਦਰਸ਼ਨ ਕਰਨਾ ਜੇ ਤਾਂ ਸੰਧਾ ਵਾਲੇ ਚਲੋ।"

ਸੋਹਣ ਸਿੰਘ ਭਾਵੇਂ ਕੱਟੜ ਅਕਾਲੀ ਸਨ ਪਰ ਮਸਤਾਨੇ ਦਾ ਇਹ ਬਚਨ ਸੁਣ ਕੇ

---

* ਗੁਰਬਾਣੀ ਦੇ ਮਾਹਰ ਅਰ ਹਜ਼ੂਰ ਦੇ ਬੜੇ ਮੰਜੂਰੇ ਨਜ਼ਰ ਬੈਜਨਾਥ ਨਿਵਾਸੀ ਹਰਸ਼ਰਣ ਸਿੰਘ ਹੁਰਾਂ ਦੇ ਪਿਤਾ।

ਉਹਨਾਂ ਨੂੰ ਬੜੀ ਖਿੱਚ ਪਈ। ਉਹ ਹਰਸ਼ਰਨ ਸਿੰਘ ਹੁਰਾਂ ਨਾਲ ਸਲਾਹ ਕਰਨ ਲੱਗੇ-"ਮੈਂ ਦਰਸ਼ਨ ਕਰ ਆਵਾਂ...?

ਹਰਸ਼ਰਣ ਸਿੰਘ ਹੁਰਾਂ ਜਵਾਬ ਦਿੱਤਾ-"ਕਰ ਆਓ...ਦਰਸ਼ਨਾਂ ਵਿਚ ਕੀ ਹਰਜ਼ ਹੈ ?

ਪੱਠੇ ਅੱਧ ਕੁਤਰੇ ਛੱਡ ਕੇ ਸੋਹਣ ਸਿੰਘ ਹੁਰੀਂ ਸੰਧਾ ਵਾਲੀਏ ਪੁੱਜੇ। ਨੂਰੀ ਨੁਹਾਰ ਦੀ ਝਲਕ ਪੈਂਦਿਆਂ ਹੀ ਦਿਲੋਂ ਮੋਹੇ ਗਏ ਅਤੇ ਅਰਜ਼ ਕੀਤੀ-"ਮਹਾਰਾਜ ਜੀ ਸਾਡੇ ਪਿੰਡ ਚਰਨ ਪਾਓ।"

ਹਜ਼ੂਰ ਪੁੱਛਣ ਲਗੇ--'ਕਿਹੜਾ ਪਿੰਡ ਏ ਤੁਹਾਡਾ...?'

ਸੋਹਣ ਸਿੰਘ ਹੁਰਾਂ ਦੱਸਿਆ-"ਜੀ ਢੱਪਈ।"

ਆਪ ਉਹਨਾਂ ਨੂੰ ਫੜ ਕੇ ਗਿਆਨ ਸਿੰਘ (ਸੰਧਾ ਵਾਲੀਏ) ਹੁਰਾਂ ਕੋਲ ਲਿਜਾ ਕੇ ਕਹਿਣ ਲਗੇ-"ਇਹ ਨਵਾਂ ਸਰੀਰ ਆਪਣੇ ਪਿੰਡ ਚਰਣ ਪਵਾਉਣ ਦੀ ਬੇਨਤੀ ਕਰਦੈ।"

ਗਿਆਨ ਸਿੰਘ ਹੁਰਾਂ ਸੋਹਣ ਸਿੰਘ ਜੀ ਨੂੰ ਪੁਛਿਆ--'ਤੁਹਾਡਾ ਕਿਹੜਾ ਪਿੰਡ ਏ...?'

ਸੋਹਣ ਸਿੰਘ ਹੁਰੀਂ ਬੋਲੇ-"ਢਪਈ।"

ਢੱਪਈ ਸੰਧਾ ਵਾਲੇ ਪਿੰਡ ਦੇ ਲਾਗਲਾ ਪਿੰਡ ਸੀ। ਗਿਆਨ ਸਿੰਘ ਹੁਰਾਂ ਗਰੀਬ ਨਿਵਾਜ ਨੂੰ ਦਸਿਆ--'ਮਹਾਰਾਜ ਜੀ ਢੱਪਈ ਛੋਟਾ ਜਿਹਾ ਪਿੰਡ ਏ। ਜੇ ਆਪ ਉਥੇ ਜਾਓਗੇ ਤਾਂ ਆਪ ਨੂੰ ਮੰਜੇ ਬਿਸਤਰੇ ਨਹੀਂ ਮਿਲਣੇ।'

ਆਪ ਫ਼ਰਮਾਉਣ ਲਗੇ--"ਪਰਾਲੀ ਤਾਂ ਮਿਲੇਗੀ...?

ਗਿਆਨ ਸਿੰਘ ਹੁਰਾਂ ਫੇਰ ਦੱਸਿਆ-"ਮਹਾਰਾਜ ਜੀ ਉਥੇ ਲੰਗਰ ਦਾ ਇੰਤਜ਼ਾਮ ਵੀ ਨਹੀਂ ਹੋਣਾ।"

ਹਜ਼ੂਰ ਕਹਿਣ ਲਗੇ-"ਦਾਣੇ ਭੁੱਜੇ ਮਿਲ ਜਾਣਗੇ ਕਿ ਨਹੀਂ ?

ਗਰੀਬ ਨਿਵਾਜ਼ ਦਾ ਜਾਣ ਦਾ ਇਰਾਦਾ ਵੇਖ ਕੇ ਸੰਧਾ ਵਾਲੀਏ ਚੁੱਪ ਕਰ ਗਏ। ਆਪ ਨੇ ਸੋਹਣ ਸਿੰਘ ਹੁਰਾਂ ਦੀ ਬੇਨਤੀ ਪਰਵਾਨ ਕਰਦਿਆਂ ਹੋਇਆਂ ਢੱਪਈ ਦਾ ਤਿਆਰਾ ਕਰ ਲਿਆ। ਜੋ ਕੁੱਝ ਰੁੱਖਾ-ਮਿੱਸਾ ਸ਼ਰਧਾ ਨਾਲ ਸੋਹਣ ਸਿੰਘ ਹੁਰਾਂ ਗਰੀਬ ਨਿਵਾਜ ਨੂੰ ਛਕਾਇਆ-ਉਹ ਆਪਨੇ ਬੜੀ ਪ੍ਰਸੰਨਤਾ ਨਾਲ ਛਕਿਆ ਅਤੇ ਸੋਹਣ ਸਿੰਘ ਹੁਰਾਂ ਨੂੰ ਬੜੀਆਂ ਖੁਸ਼ੀਆਂ ਦਿੱਤੀਆਂ। ਆਪ ਜੀ ਨਾਲ ਗਏ ਸੰਗਤ ਦੇ ਕੁੱਝ ਸਰੀਰਾਂ ਨੇ ਸੋਹਣ ਸਿੰਘ ਹੁਰਾਂ ਸਲਾਹ ਦਿੱਤੀ-"ਤੁਸੀ ਇਹਨਾਂ ਪਾਸੋਂ ਭਜਨ ਪੁੱਛ ਲਓ।"

ਸੋਹਣ ਸਿੰਘ ਜੀ ਆਪਣੇ ਇਰਾਦੇ ਦੇ ਬੜੇ ਪੱਕੇ ਸਨ। ਉਹਨਾਂ ਜਵਾਬ ਦਿੱਤਾ-"ਮੈਂ ਅਗੇ ਹੀ ਗੁਰੂ ਧਾਰਿਆ ਹੋਇਆ ਹੈ... ਗੁਰੂ ਏਕ ਸੇਵਾ ਅਨੇਕ...।"

ਸਾਰਾ ਦਿਨ ਆਪ ਉਥੇ ਰਹੇ। ਦਿਨ ਢੱਲੇ ਵਾਪਸੀ ਲਈ ਤਿਆਰ ਹੋ ਗਏ। ਆਪ ਦੇ ਨਾਲ ਹੀ ਸਾਰੀ ਸੰਗਤ ਭੀ ਤਿਆਰ ਹੋ ਗਈ। ਤੁਰਣ ਲਗਿਆਂ ਗਰੀਬ ਨਿਵਾਜ਼ ਜੀ

ਸੰਤ ਸਿੰਘ (ਮਸਤਾਨੇ) ਹੁਰਾਂ ਨੂੰ ਕਹਿਣ ਲਗੇ-"ਤੁਸੀਂ ਏਥੇ ਰਹੋ...ਅਜੇ ਪਰਾਤਾਂ ਮਾਂਜਣ ਵਾਲੀਆਂ ਹਨ..."

ਮਸਤਾਨੇ ਹੁਰਾਂ ਨੂੰ ਛੱਡ ਹਜ਼ੂਰ ਦੇ ਜਾਣ ਮਗਰੋਂ ਸੋਹਣ ਸਿੰਘ ਹੁਰਾਂ ਤੇ ਪਤਾ ਨਹੀਂ ਕੀ ਖੇਡ ਵਰਤੀ ਕਿ ਉਹ ਪੱਗ ਲਾਹ ਕੇ ਲਗੇ ਆਪਣੇ ਸਿਰ ਵਿਚ ਸੁਆਹ ਪਾਉਣ। ਨਾ ਕੁੱਝ ਖਾਣ ਨਾ ਪੀਣ। ਕਦੇ ਪਿੰਡ ਦੀਆਂ ਗਲੀਆਂ ਸਾਫ਼ ਕਰਨ ਤੇ ਕਦੇ ਰੂੜੀਆਂ ਚੁਕਣ। ਮਸਤਾਨੇ ਹੁਰਾਂ ਤੇੜ ਘਗਰੀ ਪਾਈ ਹੋਈ ਸੀ ਉਹ ਨਾਲੋਂ-ਨਾਲ ਨੱਚੀ ਜਾਣ। ਸੋਹਣ ਸਿੰਘ ਹੁਰਾਂ ਦੀ ਹਾਲੋਂ ਬੇਹਾਲੀ ਹੋਈ ਵੇਖ ਕੇ ਉਨ੍ਹਾਂ ਦੀ ਪਤਨੀ ਬੜਾ ਵੈਰਾਗ ਕਰਨ ਲਗੀ ਤੇ ਕਹਿਣ ਲਗੀ-"ਹਾਏ ! ਇਹ ਕੀ ਕਾਰਾ ਵਰਤ ਗਿਆ ਏ...? ਮੇਰੇ ਨਿੱਕੇ ਨਿੱਕੇ ਬਾਲ... ਕੌਣ ਉਨ੍ਹਾਂ ਲਈ ਕਮਾਕੇ ਲਿਆਵੇਗਾ...ਉਹ ਤੇ ਸੁਰਤ ਹੀ ਨਹੀਂ ਕਰਦੇ..."

ਕਦੇ ਉਹ ਸੋਹਣ ਸਿੰਘ ਹੁਰਾਂ ਨਾਲ ਨਰਾਜ ਹੋਣ—"ਕੁੱਝ ਦੁਨੀਆਂ ਦੀ ਸੋਚ ਕਰੋ। ਲੋਕੀ ਕੀ ਆਖਣਗੇ...ਘਰ ਬਾਲ ਭੁੱਖ ਨਾਲ ਵਿਲਕਦੇ ਨੇ ਤੇ ਤੁਧਾਂ ਜ਼ਮਾਦਾਰਾਂ ਵਾਲਾ ਕੰਮ ਫੜਿਆ ਏ...।" ਇੰਨਾ ਬਚਨ ਕਰਕੇ ਉਹ ਵਿਰਲਾਪ ਕਰਨ ਲਗ ਜਾਂਦੇ ਪਰ ਸੋਹਣ ਸਿੰਘ ਹੁਰੀਂ ਕੋਈ ਉੱਤਰ ਨਾ ਦੇਂਦੇ।

ਇਕ ਦਿਨ ਸੰਤ ਸਿੰਘ ਜੀ ਮਾਤਾ ਹੁਰਾਂ ਨੂੰ ਕਹਿਣ ਲਗੇ-'ਕਿਉਂ ਨਹੀਂ ਆਪ ਮਹਾਰਾਜ ਜੀ ਪਾਸੋਂ ਭਜਨ ਪੁੱਛ ਲੈਂਦੇ ?'

ਮਾਤਾ ਹੁਰਾਂ ਜਵਾਬ ਦਿੱਤਾ-'ਅਜੇ ਤੇ ਸੰਤਾ ਪਹਿਲੀ ਵਾਰ ਘਰ ਚਰਣ ਪਾਏ ਹਨ ਤੇ ਇਹ ਖੇਡ ਵਰਤ ਗਈ ਏ...ਭਜਨ ਪੁੱਛ ਲਵਾਂਗੇ ਤਾਂ ਪਤਾ ਨਹੀ ਕੀ ਬਣੂਗਾ...।'

ਵੈਰਾਗੀ ਹੋਏ ਸੋਹਣ ਸਿੰਘ ਜੀ ਘਰੋਂ ਬਾਹਰ ਨਿਕਲ ਤੁਰਦੇ ਅਤੇ ਸੁਪਤਨੀ ਘਰ ਦੀ ਹਾਲਤ ਵੇਖ-ਵੇਖ ਵੈਰਾਗ ਕਰਦੀ ਰਹਿੰਦੀ। ਤੰਗ ਆ ਕੇ ਇਕ ਦਿਨ ਉਸ ਕਿਲ੍ਹੇ ਵਾਲਿਆਂ ਕੋਲ ਸ਼ਕਾਇਤ ਕਰਨ ਦਾ ਮਨ ਬਣਾਇਆ। ਆਪਣੇ ਪਤੀ ਅਤੇ ਸੰਤ ਸਿੰਘ ਹੁਰਾਂ ਨੂੰ ਨਾਲ ਲੈ ਕੇ ਉਹ ਪੁੱਛਣਾ ਪੁੱਛਦੀ ਪੁੱਛਦੀ ਆਪ ਦੇ ਮਗਰ ਹਚੱਤ ਪਿੰਡ ਪਹੁੰਚ ਗਈ। ਜਾ ਕੇ ਉਨ੍ਹਾਂ ਅਰਜ਼ ਕੀਤੀ-'ਸਾਡੇ ਛੋਟੇ ਛੋਟੇ ਛੋਟੇ ਬੱਚੇ ਨੇ...ਘਰ ਕੋਈ ਕਮਾਉਣ ਵਾਲਾ ਨਹੀਂ। ਤੁਸੀਂ ਜਥੇਦਾਰ ਹੁਰਾਂ ਤੇ ਪਤਾ ਨਹੀਂ ਕੀ ਜਾਦੂ ਧੂੜਿਆ ਏ ਕਿ ਉਸ ਦਿਨ ਤੋਂ ਉਹ ਸਿਰ ਵਿਚ ਸੁਆਹ ਪਾਈ ਜਾਂਦੇ ਨੇ। ਸਾਡੀ ਬੇਨਤੀ ਇਹੀ ਹੈ ਕਿ ਅਸੀਂ ਜਿਸ ਤਰ੍ਹਾਂ ਦੇ ਸਾਂ ਸਾਨੂੰ ਉਸੇ ਤਰ੍ਹਾਂ ਦੇ ਕਰ ਦਿਓ।'

ਹਜ਼ੂਰ ਫ਼ਰਮਾਉਣ ਲਗੇ-'ਵੇਖੋ ਨਾ...ਧੋਬੀ ਨੂੰ ਕਪੜਾ ਦਈਏ ਤੇ ਜੇ ਕੋਈ ਦਾਗ ਰਹਿ ਜਾਏ ਤਾਂ ਧੋਬੀ ਨੂੰ ਅਲ੍ਹਾਮਾ ਆਉਂਦਾ ਏ। ਅਸੀਂ ਅਲ੍ਹਾਮੇ ਵਾਲਾ ਕੰਮ ਨਹੀਂ ਕਰਨਾ।'

ਆਪਦਾ ਇਹ ਬਚਨ ਸੁਣਕੇ ਸੋਹਣ ਸਿੰਘ ਜੀ ਬੜੇ ਹੀ ਵੈਰਾਗੀ ਤੇ ਮਸਤਾਨੇ ਹੋ ਗਏ। ਕੋਈ ਘੰਟਾ ਕੁ ਠਹਿਰ ਕੇ ਆਪ ਨੇ ਉਹਨਾਂ ਨੂੰ ਭਜਨ ਦਵਾਇਆ। ਇਕ ਦਮ ਉਹਨਾਂ ਦੇ ਹਿਰਦੇ ਠੰਡ ਪੈ ਗਈ। ਸ਼ਾਮ ਨੂੰ ਉਹ ਘਰ ਮੁੜ ਆਏ। ਮਗਰੋਂ ਸੋਹਣ ਸਿੰਘ ਹੁਰਾਂ ਦੀ ਪ੍ਰੀਤ ਵਿਚ ਬੱਝੇ ਅਕਸਰ ਗਰੀਬ ਨਿਵਾਜ ਸੰਗਤ ਸਮੇਤ ਢੱਪਈ ਜਾਂਦੇ

ਆਉਂਦੇ ਰਹੇ ਤੇ ਉਹਨਾਂ ਨੂੰ ਬੇ-ਹਿਸਾਬ ਬਖਸ਼ੀਸ਼ਾਂ ਨਾਲ ਨਿਵਾਜਦੇ ਰਹੇ। ਭਾਵੇਂ ਗ਼ਰੀਬੀ ਦਾ ਪਹਿਰਾ ਕਿੰਨਾ ਹੀ ਸਖ਼ਤ ਰਿਹਾ ਪਰ ਸੋਹਣ ਸਿੰਘ ਹੁਰਾਂ ਨਾ ਤਾਂ ਝੂਠ ਬੋਲਿਆ ਤੇ ਨਾ ਗਲੀਆਂ ਹੂੰਝਣੀਆਂ ਛੱਡੀਆਂ।

ਡੇਰੇ ਇਕ ਬੁਢੀ ਜਮਾਂਦਾਰਨੀ ਗਲੀਆਂ ਦੀ ਸਫਾਈ ਬੜੀ ਪ੍ਰੀਤ ਨਾਲ ਕਰਦੀ ਹੁੰਦੀ ਸੀ। ਉਸ ਦੀ ਪ੍ਰੀਤ ਸਦਕਾ ਹਜ਼ੂਰ ਉਸਦਾ ਬੜਾ ਆਦਰ ਕਰਦੇ ਸਨ। ਉਸ ਦੀਆਂ ਸਭ ਲੜਕੀਆਂ ਦੇ ਵਿਆਹ ਆਪ ਨੇ ਖੁਦ ਕਰਵਾਏ। ਉਹ ਅਕਸਰ ਪ੍ਰੇਮ ਵਿਚ ਅੰਦਰੋਂ-ਅੰਦਰੀ ਅਰਜ਼ਾਂ ਕਰਦੀ ਰਹਿੰਦੀ ਸੀ-"ਜੇ ਮੈਂ ਹਿੰਦੂ ਜਾਤਿ ਦੀ ਹੁੰਦੀ ਤਾਂ ਮੈਂ ਵੀ ਗ਼ਰੀਬ ਨਿਵਾਜ ਦੇ ਲੰਗਰ ਦੀ ਸੇਵਾ ਕਰਦੀ। ਆਪਣੇ ਹਥੀਂ ਪਕਾ ਕੇ ਛਕਾਉਂਦੀ...ਪਰ ਹਾਇ! ਮੇਰੇ ਕਰਮ!"

ਇਕ ਦਿਨ ਅਮ੍ਰਿਤ ਵੇਲੇ ਹਜ਼ੂਰ ਨੇ ਉਸ ਦੇ ਘਰ ਅਗੇ ਪਹੁੰਚ ਜਾ ਕੁੰਡਾ ਖੜਕਾਇਆ। ਬੂਹਾ ਖੋਹਲ ਕੇ ਬੁਢੀ ਜਦੋਂ ਆਪ ਦਾ ਦਰਸ਼ਨ ਕੀਤਾ ਤਾਂ ਚਰਨੀਂ ਡਿੱਗ ਪਈ। ਆਪ ਫ਼ਰਮਾਉਣ ਲਗੇ-"ਸਾਨੂੰ ਭੁੱਖ ਲਗੀ ਹੋਈ ਏ। ਰਾਤ ਦੀ ਖਿਚੜੀ ਹੈ ਏ...?"

ਉਸ ਜਵਾਬ ਦਿੱਤਾ-'ਹੈਗੀ ਏ ਗ਼ਰੀਬ ਨਿਵਾਜ।'

ਹੁਕਮ ਕੀਤਾ-'ਫੇਰ ਸਾਨੂੰ ਛਕਾਓ।'

ਆਪ ਦਾ ਬਚਨ ਸੁਣ ਕੇ ਉਹ ਤੜਫ ਪਈ ਤੇ ਕਹਿਣ ਲਗੀ-"ਮਹਾਰਾਜ ਜੀ ਮੈਨੂੰ ਦੁਨੀਆਂ ਵੱਟੇ ਮਾਰ ਮਾਰ ਮਾਰ ਦੇਵੇਗੀ ਤੇ ਕਹੇਗੀ ਤੂੰ ਚੂਹੜੀ ਹੋ ਕੇ ਸੰਤਾਂ ਨੂੰ ਪ੍ਰਸ਼ਾਦਾ ਛਕਾਇਆ...ਹਾਇ! ਮਹਾਰਾਜ ਜੀ ਮੈਂ ਕੀ ਕਰਾਂ...ਮੇਰਾ ਦਿਲ ਕਰਦੈ ਮੈਂ ਆਪਣਾ ਦਿਲ ਵੀ ਤੁਹਾਡੇ ਚਰਣਾਂ ਵਿਚ ਭੇਟ ਕਰ ਦਿਆਂ ਪਰ ਮੈਂ ਜਾਤ ਦੀ ਚੂਹੜੀ...!"

ਇੰਨਾ ਬਚਨ ਆਖ ਕੇ ਉਹ ਬੜਾ ਵਿਰਲਾਪ ਕਰਨ ਲਗੀ। ਹਜ਼ੂਰ ਨੇ ਫੇਰ ਖਿਚੜੀ ਮੰਗੀ। ਉਸ ਫੇਰ ਪਹਿਲਾ ਜਵਾਬ ਦਿੱਤਾ ਤੇ ਬੜਾ ਰੌਲਾ ਪਾਇਆ ਪਰ ਗ਼ਰੀਬ ਨਿਵਾਜ ਇਕ ਨਾ ਸੁਣੀ ਤੇ ਅਖ਼ੀਰ ਖਿਚੜੀ ਉਸ ਕੋਲੋਂ ਛੱਕ ਕੇ ਹੀ ਤੁਰੇ।

ਇਕ ਦਿਨ ਫੇਰ ਆਪ ਉਸ ਜਮਾਂਦਾਰਨੀ ਨੂੰ ਕਹਿਣ ਲਗੇ-'ਜਿੰਨਾ ਤੇਰੇ ਵਿਚ ਸਾਡੇ ਲਈ ਪ੍ਰੇਮ ਏ, ਉਸ ਨੂੰ ਵੇਖਕੇ ਸਾਡਾ ਚਿੱਤ ਕਰਦੈ ਕਿ ਅਸੀਂ ਤੈਨੂੰ ਆਪਣੇ ਚੁਬਾਰੇ ਨਾਲ ਸ਼ੀਸ਼ ਮਹਿਲ ਪਵਾ ਦਈਏ...'

ਆਪਣੇ ਸੁਧੇਪਨ ਵਿਚ ਉਹ ਕਹਿਣ ਲਗੀ-"ਹਾਇ ਹਾਇ... ਹੁਣ ਤੁਸੀਂ ਮੈਨੂੰ ਠੱਠੀ ਵਿਚੋਂ ਭੀ ਕਢੂ ਓ...?

ਹਜ਼ੂਰ ਫ਼ਰਮਾਇਆ-'ਠੱਠੀ ਤਾਂ ਸਾਰਾ ਸੰਸਾਰ ਹੈ। ਗੁਰੂ ਦੀ ਕਿਰਪਾ ਬਾਝੋਂ ਇਸ ਵਿਚੋਂ ਕੋਈ ਨਹੀਂ ਨਿਕਲ ਸਕਦਾ।'

ਆਸ਼ਕਾਂ ਨੂੰ ਨਾ ਕੋਈ ਬੰਨ ਸਕਦਾ ਏ ਤੇ ਨਾ ਉਹਨਾਂ ਦਾ ਰਸਤਾ ਰੋਕ ਸਕਦਾ ਹੈ... ਬਸ਼ਰਤੇ ਪ੍ਰੀਤ ਸੱਚੀ ਹੋਵੇ ਸਹੀ। ਮਾਂਗੇ ਦੀ ਸੰਤੀ ਆਪ ਤੇ ਬੜੀ ਪ੍ਰਤੀਤ ਰਖਦੀ ਸੀ ਪਰ ਉਸ ਦੇ ਘਰ ਦੇ ਬੜੇ ਸਖ਼ਤ ਸੁਭਾਅ ਤੇ ਧਰਮ ਵਿਰੋਧੀ ਸਨ। ਮਾਂਗਿਉਂ ਕਿਲ੍ਹਾ ਨੇੜੇ ਹੀ

ਸੀ। ਸੰਤੋ ਬੜੀ ਵਾਰ ਅੱਖ ਬਚਾ ਕੇ ਦਰਸ਼ਨ ਕਰਨ ਪਹੁੰਚ ਜਾਂਦੀ ਅਤੇ ਫੇਰ ਉਸ ਦਾ ਘਰ ਮੁੜਨ ਨੂੰ ਉੱਕਾ ਜੀਅ ਨਾ ਕਰਦਾ। ਘਰ ਦੇ ਇਸ ਗਲੋਂ ਬੜੇ ਦੁਖੀ ਸਨ। ਉਹਨਾਂ ਉਸ ਨੂੰ ਮਾਰ ਕੁੱਟ ਕੇ ਭੀ ਦੇਖ ਲਿਆ ਤੇ ਪਿਆਰ ਨਾਲ ਸਮਝਾ ਕੇ ਭੀ ਪਰ ਸੰਤੀ ਨੇ ਨਾ ਹਟਣਾ ਸੀ ਨਾ ਹੀ ਹਟੀ। ਅਖੀਰ ਉਹ ਉਸਦੀ ਬੜੀ ਸਖਤ ਨਿਗਰਾਨੀ ਰਖਣ ਲਗੇ। ਜਦੋਂ ਕਦੇ ਗਰੀਬ ਨਿਵਾਜ ਮਾਂਗੇ ਪਹੁੰਚਦੇ ਸੰਤੀ ਤੇ ਸਖਤ ਪਹਿਰਾ ਲਗ ਜਾਂਦਾ। ਕਿੰਨੇ ਦਿਨ ਉਹ ਪ੍ਰਸ਼ਾਦਾ ਪਾਣੀ ਛੱਡ ਕੇ ਦਰਸ਼ਨਾਂ ਦੀ ਪਿਆਸ ਨਾਲ ਤੜਫਦੀ ਰਹਿੰਦੀ।

ਇਕ ਦਿਨ ਕਿਸੇ ਤਰ੍ਹਾਂ ਸੰਤੀ ਕਮਰਾ ਬੰਦ ਕਰਕੇ ਭੁੱਖੀ ਲੰਮੀ ਪਈ ਦਿਲੋਂ ਦਰਸ਼ਨਾਂ ਲਈ ਅਰਜ਼ਾਂ ਕਰ ਰਹੀ ਸੀ ਕਿ ਗ਼ਰੀਬ ਪਰਵਰ ਮਾਂਗੇ ਪਹੁੰਚ ਗਏ। ਸੰਤੋ ਨੂੰ ਖਬਰ ਹੋਈ ਤਾਂ ਉਹ ਝੱਟ ਕੁੰਡਾ ਖੋਹਲ ਕੇ ਭੱਜ ਦੌੜੀ। ਸੱਸ ਨੇ ਵੱਡੇ ਪੁਤਰ ਨੂੰ ਭੜਕਾਇਆ 'ਓਹ ਨੱਸੀ ਜਾਂਦੀ ਏ ਚੁੜੇਲ...ਜਾ ਉਸ ਨੂੰ ਗੁਤੋਂ ਫੜ ਲਿਆ...।'

ਅਗੋਂ ਉਹ ਕਹਿਣ ਲਗਾ-"ਸਾਰੇ ਸਰਾਪ ਮੈਂ ਨਹੀਂ ਲੈਣੇ। ਆਪੇ ਜਾ ਕੇ ਫੜ ਲਿਆ...ਮੈਂ ਰੋਜ਼ ਰੋਜ ਦਾ ਠੇਕਾ ਨਹੀਂ ਲਿੱਤਾ...।'

ਸੰਤੋ ਨੇ ਹਜ਼ੂਰ ਕੋਲ ਪਹੁੰਚ ਕੇ ਅਰਜ ਕੀਤੀ-ਮਹਾਰਾਜ ਜੀ ਘਰ ਚਲੋ...।'

ਹਜ਼ੂਰ ਕਹਿਣ ਲਗੇ--"ਕਿਹੜੇ ਘਰ...? ਕੋਈ ਘਰ ਹੈ ਈ ਜਿਥੇ ਜਾਣਾ ਏ? ਤੁਸੀਂ ਘਰ ਜਾਓ...'

ਆਪ ਜੀ ਦੀਆਂ ਪੰਜ ਭੈਣਾਂ ਵੀ ਨਾਲ ਸਨ। ਸੰਤੀ ਨੂੰ ਘਰ ਭੇਜ ਕੇ ਆਪ ਨੇ ਗੁਰਦਵਾਰੇ ਡੇਰਾ ਲਾ ਲਿਆ। ਦਿਲ ਹੀ ਦਿਲ ਵਿਚ ਸੰਤੀ ਰੋਵੇ ਕਿ ਹਾਇ! ਮਹਾਰਾਜ ਜੀ ਪਿੰਡ ਆਏ ਨੇ ਤੇ ਮੈਂ ਘਰ ਚਰਨ ਨਹੀਂ ਪਵਾ ਸਕਦੀ। ਹਾਇ! ਸੰਗਤ ਦਾ ਉਤਾਰਾ ਗੁਰਦਵਾਰੇ ਹੋਇਆ ਮੇਰੇ ਘਰ ਨਹੀਂ ਹੋਇਆ! ਹਾਇ! ਮਹਾਰਾਜ ਜੀ ਮੈਨੂੰ ਕਿਹੜੇ ਕਰਮਾਂ ਅੰਦਰ ਦੇ ਛੱਡਿਆ ਜੇ...?'

ਅਜੇ ਉਹ ਇਹਨਾਂ ਵਿਚਾਰਾਂ ਵਿਚ ਡੁੱਬੀ ਹੋਈ ਸੀ ਕਿ ਪਿਛਲੇ ਪਾਸਿਉਂ ਹਜ਼ੂਰ ਦੀ ਆਵਾਜ਼ ਸੁਣੀ-"ਸੰਤੀ ਮਾਨੂੰ ਗੰਗੋ ਦੇਈ ਦੇ ਘਰ ਛੱਡ ਆ।'

ਸੰਤੀ ਫ਼ਟਾ ਫਟ ਉੱਠ ਭੱਜੀ। ਮਗਰੇ ਮਗਰ ਉਸ ਦਾ ਪਤੀ ਤੇ ਜੇਠ ਉੱਠ ਦੌੜਿਆ। ਅਜੇ ਉਹ ਗੰਗੋ ਦੇਈ ਦੇ ਚੁਬਾਰੇ ਪਹੁੰਚੀ ਸੀ ਕਿ ਉਸ ਠਾ ਜੇਠ ਲਗਾ ਗੁਤੋਂ ਧੂਹਣ। ਹਜ਼ੂਰ ਕਹਿਣ ਲਗੇ-'ਇਸ ਤਰ੍ਹਾਂ ਨਾ ਕਰੋ...ਇਹ ਆਪੇ ਤੁਰ ਜਾਏਗੀ।'

ਸੰਤੀ ਨੇ ਇੰਨਾ ਬਚਨ ਸੁਣ ਕੇ ਚੁਬਾਰਿਉਂ ਹੇਠਾਂ ਛ਼ਾਲ ਮਾਰ ਦਿੱਤੀ ਅਤੇ ਘਰ ਪਹੁੰਚ ਕੇ ਜਾ ਕਮਰੇ ਦਾ ਕੁੰਡਾ ਮਾਰਿਆ। ਜੇਠ ਅਬਾ ਤਬਾ ਬੋਲਦਾ ਮਗਰੇ-ਮਗਰ ਆਇਆ ਤੇ ਹਜ਼ੂਰ ਨੂੰ ਬੜੇ ਬੋਲ-ਕੁਬੋਲ ਬੋਲਣ ਲਗਾ। ਸੰਤੀ ਚੁੱਪ ਕਿਨਾਰੇ ਲਗੀ ਆਪਣੇ ਹੱਥ ਦੀਆਂ ਲਕੀਰਾਂ ਵੇਖਦੀ ਤੇ ਰੋਂਦੀ ਰਹੀ। ਫੇਰ ਉਸ ਜੇਠ ਨੂੰ ਕਹਿੰਦਿਆਂ ਸੁਣਿਆ-'ਮੇਰੀ ਗਲ ਸੁਣ ਖੜਕ ਸਿੰਗਾ...ਇਸਨੂੰ ਦੇਨ ਕੇ ਕਮਰੇ ਨੂੰ ਬਾਹਰੋਂ ਤਾਲਾ ਲਾ ਦਿਓ...ਇਹ ਫੇਰ ਦਾਅ ਲਾ ਕੇ ਨਾ ਭੱਜ ਤੁਰੇ।'

ਫੇਹਾਂ ਫੜ ਕੇ ਸੰਤੀ ਨੂੰ ਲਕੜ ਦੇ ਥੰਮ ਨਾਲ ਬੰਨ੍ਹ ਕਮਰੇ ਨੂੰ ਬਾਹਰੋਂ ਤਾਲਾ ਮਾਰ ਛੱਡਿਆ। ਸੰਤੀ ਦਿਲੋਂ ਹਜ਼ੂਰ ਅੱਗੇ ਬੇਨਤੀਆਂ ਤੇ ਤਰਲੇ ਪਾਉਂਦੀ ਕਹੇ—'ਮਹਾਰਾਜ ਜੀ ਜੇ ਅਜ ਤੁਸੀਂ ਮੈਨੂੰ ਨਾ ਕੱਢੋ ਤਾਂ ਤੁਸੀਂ ਗੁਰੂ ਨਹੀਂ...ਜੇ ਅਜ ਤੁਸੀਂ ਮੈਨੂੰ ਦੇਖੋ ਨਾ ਕੱਢੋ ਤਾਂ ਤੁਸੀਂ ਗੁਰੂ ਨਹੀਂ...'

ਕੁਦਰਤ ਐਸੀ ਹੋਈ ਕਿ ਰਾਤ ਦੇ ਨੌਂ ਵਜੇ ਆਪਣੇ ਆਪ ਉਸਦੇ ਰੱਸੇ ਖੁੱਲ ਗਏ ਤੇ ਪਿਛਲੇ ਦਰਵਾਜ਼ੇ ਤੋਂ ਰਾਹ ਬਣਾ ਕੇ ਸੰਤੀ ਨਿਡਰ ਹੋ ਗੁਰਦਵਾਰੇ ਜਾ ਪਹੁੰਚੀ। ਆਪ ਜੀ ਢੋਲਕੀਆਂ ਛੈਣਿਆਂ ਨਾਲ ਕੀਰਤਨ ਕਰ ਰਹੇ ਸਨ। ਸੰਤੀ ਨੂੰ ਵੇਖ ਕੇ ਕਹਿਣ ਲਗੇ—'ਤੁਸੀਂ ਤੇ ਪਹਿਰੇ ਅੰਦਰ ਸਾਓ...'

ਸੰਤੀ ਬੋਲੀ—'ਮਹਾਰਾਜ ਜੀ ਮੈਨੂੰ ਕੁੱਝ ਨਹੀਂ ਪਤਾ...ਆਪ ਹੀ ਤੁਸਾਂ ਮੈਨੂੰ ਅੰਦਰੋਂ ਕੱਢਿਆ ਹੈ...।'

ਆਪ ਜੀ ਬੜੇ ਰੰਗ ਵਿਚ ਹੋ ਕੇ ਫ਼ਰਮਾਉਣ ਲਗੇ—''ਉਹੋ ਹੀ ਹਨ ਜਿਨ੍ਹਾਂ ਪ੍ਰਹਲਾਦ ਨੂੰ ਸੱਤਾ ਕੋਠੜੀਆਂ ਵਿਚੋਂ ਕਢਿਆ ਸੀ...ਉਹੀ ਹਨ ਜਿਨ੍ਹਾਂ ਪ੍ਰਹਲਾਦ ਨੂੰ ਸੱਤਾ ਕੋਠੜੀਆਂ ਵਿਚੋਂ ਕਢਿਆ ਸੀ...ਹੁਣ ਅਸੀਂ ਹੋਰ ਤੇ ਨਹੀਂ ਹੋ ਗਏ। ਜਾ ਬਹਿ ਜਾ ਉਥੇ ਭੈਣ ਹੁਰਾਂ ਦੇ ਲਾਗੇ...।'

ਸਾਰੀ ਰਾਤ ਦੀਵਾਨ ਲਗਾ ਰਿਹਾ। ਅਮ੍ਰਿਤ ਵੇਲੇ ਹਜ਼ੂਰ ਆਪ ਅਸ਼ਨਾਨ ਕੀਤਾ ਅਰ ਲਗਭਗ ਸਭ ਸੰਗਤਾਂ ਭੀ ਇਸ਼ਨਾਨ ਪਾਣੀ ਤੋਂ ਵਿਹਲੀਆਂ ਹੋ ਚੁਕੀਆਂ ਸਨ। ਸੰਤੀ ਭੀ ਇਸ਼ਨਾਨ ਕਰ ਚੁੱਕੀ ਸੀ। ਆਪ ਨੇ ਸੰਤੀ ਨੂੰ ਵਾਪਸੀ ਦਾ ਹੁਕਮ ਕਰ ਦਿੱਤਾ। ਕੋਲੋਂ ਵੱਡੀ ਭੈਣ ਕਹਿਣ ਲਗੀ—'ਮਹਾਰਾਜ ਜੀ ਮੈਂ ਇਸਨੂੰ ਲੰਘਾ ਆਵਾਂ...?'

ਆਪ ਜੀ ਉੱਚੀ ਬਾਂਹ ਉਲ੍ਹਾਰ ਕੇ ਬੋਲੇ—'ਕੋਈ ਹੋਰ ਭਾਣਾ ਵਰਤਾਣਾ ਈ...? ਜਿਹੜੇ ਲੈ ਕੇ ਆਏ ਸਨ ਉਹ ਭੇਜਣਾ ਨਹੀਂ ਜਾਣਦੇ...?

ਸੰਤੀ ਦੇ ਘਰ ਦੇ ਅਜ ਤਕ ਸੰਤੀ ਦੇ ਦਰਸ਼ਨਾਂ ਦਾ ਭੇਤ ਨਹੀਂ ਜਾਣ ਸਕੇ।

ਗੁਰੂ ਚੱਕ ਦੇ ਸੋਹਣ ਸਿੰਘ ਜੀ ਸਿੱਖ ਨਹੀਂ ਸਨ ਪਰ ਆਪ ਤੇ ਪ੍ਰਤੀਤ ਬੜੀ ਰਖਦੇ ਸਨ। ਇਕ ਦਿਨ ਉਨ੍ਹਾਂ ਦਾ ਲੜਕਾ ਬੀਮਾਰ ਹੋ ਗਿਆ। ਦਿਲ ਹੀ ਦਿਲ ਵਿਚ ਉਨ੍ਹਾਂ ਪੰਜ ਰੁਪੈ ਸੁੱਖ ਕੇ ਆਪ ਅਗੇ ਬੇਨਤੀ ਕੀਤੀ—'ਗ਼ਰੀਬ ਨਿਵਾਜ਼ ਮੈਂ ਦਵਾਈ ਨਹੀਂ ਕਰ ਸਕਦਾ। ਆਪ ਮੇਰਾ ਲੜਕਾ ਰਾਜ਼ੀ ਕਰ ਦਿਓ। ਮੈਂ ਆ ਕੇ ਪ੍ਰਸ਼ਾਦਿ ਕਰਾਵਾਂਗਾ ਅਤੇ ਇਕ ਪੰਜ ਦਾ ਨੋਟ ਉਸ ਅਲੱਗ ਰੱਖ ਲਿਆ। ਕੁੱਝ ਦਿਨਾਂ ਨੂੰ ਉਸ ਦਾ ਲੜਕਾ ਰਾਜ਼ੀ ਹੋ ਗਿਆ ਪਰ ਉਸ ਦੀ ਪਤਨੀ ਬੀਮਾਰ ਹੋ ਗਈ। ਸੋਹਣ ਸਿੰਘ ਹੁਰਾਂ ਪੰਜ ਰੁਪੈ ਸੁੱਖੇ ਤੇ ਬੇਨਤੀ ਕੀਤੀ—'ਮਹਾਰਾਜ ਜੀ ਮੈਂ ਭੱਜ-ਨੱਸ ਨਹੀਂ ਸਕਦਾ। ਆਪ ਮੇਰੀ ਪਤਨੀ ਰਾਜ਼ੀ ਕਰੋ...ਮੈਂ ਪ੍ਰਸ਼ਾਦਿ ਕਰਾਵਾਂਗਾ।'

ਪਤਨੀ ਦੇ ਰਾਜ਼ੀ ਹੋਣ ਤੋਂ ਕਈ ਦਿਨ ਬਾਦ ਤਕ ਉਹਨਾਂ ਦਾ ਕਿਲ੍ਹੇ ਜਾਣਾ ਨ ਬਣ ਸਕਿਆ, ਕਿ ਇਕ ਦਿਨ ਬਹੁਤ ਵੱਡੇ ਟਿੱਡੀ ਦਲ ਨੇ ਉਨ੍ਹਾਂ ਦੇ ਖੇਤਾਂ ਤੇ ਹਮਲਾ ਕਰ ਦਿੱਤਾ। ਉਨ੍ਹਾਂ ਆਪਣੇ ਸਾਰੇ ਜੀਆਂ ਸਮੇਤ ਪੀਪੇ ਲੈ ਕੇ ਟਿੱਡੀ ਦਲ

ਉਡਾਉਂਦਿਆਂ ਹਜ਼ੂਰ ਨੂੰ ਪੁਕਾਰ ਕੀਤੀ—'ਮਹਾਰਾਜ ਜੀ ਮੇਰੇ ਖੇਤਾਂ ਦੀ ਰੱਖਿਆ ਕਰੋ... ਮੈਂ ਪੰਜ ਰੁਪੈ ਹੋਰ ਸੁਖੇ...'

ਖੇਤਾਂ ਦੇ ਸਹੀ ਸਲਾਮਤ ਬਚਣ ਮਗਰੋਂ ਛੇਤੀ ਹੀ ਉਨ੍ਹਾਂ ਕਿਲ੍ਹੇ ਪੁੱਜ ਪੰਜ ਪੰਜ ਦੇ ਤਿੰਨ ਨੋਟ ਹਜ਼ੂਰ ਦੇ ਚਰਨਾਂ ਵਿਚ ਭੇਟ ਕੀਤੇ। ਆਪ ਨੇ ਨੋਟ ਹੱਥ ਵਿਚ ਫੜ ਲਏ ਤੇ ਮੁਸਕਰਾਂਦਿਆਂ ਬਚਨ ਕੀਤਾ—'ਆਹ ਇਕ ਨੋਟ ਤਾਂ ਹੋਇਆ ਮੁੰਡੇ ਦਾ—ਆਹ ਉਸਦੀ ਮਾਤਾ ਦਾ ਅਤੇ ਤੀਜਾ ਫੜ ਕੇ ਆਪ ਕਹਿਣ ਲਗੇ—ਤੂੰ ਟਿੱਡੀ ਦਲ ਵੀ ਸਾਡੇ ਤੇ ਹੀ ਉਡਾਉਣਾ ਸੀ...?

ਮਾਲਾ ਵਾਲੇ ਬਾਬਾ ਗੁਰਬਖ਼ਸ਼ ਸਿੰਘ ਜੀ ਸੋਢੀ ਜੋ ਕਿ ਆਪ ਦੇ ਬੜੇ ਪ੍ਰੀਤਵਾਨ ਸਿੱਖ ਸਨ ਅਰ ਦੋ ਦੋ ਮਹੀਨੇ ਕਿਲ੍ਹੇ ਆ ਕੇ ਠਹਿਰਿਆ ਕਰਦੇ ਸਨ ਦਸਦੇ ਕਿ ਇਕ ਸਵੇਰ ਅੰਮ੍ਰਿਤ ਵੇਲੇ ਹਜ਼ੂਰ ਨੇ ਉਨ੍ਹਾਂ ਨੂੰ ਪਾਸ ਸੱਦ ਕੇ ਉਨ੍ਹਾਂ ਦੇ ਹੱਥ ਆਪਣਾ ਬਾਹਰ ਜਾਣ ਵਾਲਾ ਗੜਵਾ ਫੜਾ ਦਿੱਤਾ ਤੇ ਅਗੋ ਅਗੇ ਬਾਹਰ ਹੋ ਤੁਰੇ। ਉਹ ਪਿੱਛੇ ਪਿੱਛੇ ਤੁਰੇ ਜਾਂਦੇ ਸਨ ਕਿ ਪਿੰਡੋਂ ਦੂਰ ਅਚਾਨਕ ਖਲੋ ਕੇ ਹਜ਼ੂਰ ਉਨ੍ਹਾਂ ਨੂੰ ਕਹਿਣ ਲਗੇ—'ਭੈਣੀ ਸਾਹਿਬ ਚਲਣਾ ਜੇ...?

ਉਹਨਾਂ ਜਵਾਬ ਵਿਚ ਕਿਹਾ–'ਜਿਵੇਂ ਆਪਦਾ ਹੁਕਮ...।'

ਕੁੱਝ ਦੂਰ ਹੋਰ ਤੁਰਨ ਮਗਰੋਂ ਆਪ ਨੇ ਫ਼ਰਮਾਇਆ—'ਜ਼ਰਾ ਕਾਹਲੀ ਕਦਮ ਪੁੱਟੋ।'

ਗੁਰਬਖ਼ਸ਼ ਸਿੰਘ ਜੀ ਆਪ ਦੀਆਂ ਬਰਕਤਾਂ ਤੇ ਰਹਿਮਤਾਂ ਤੇ ਵਿਸਮਾਦ ਹੋਏ ਦਸਦੇ ਹਨ ਕਿ ਅਸਾਂ ਜਿਸ ਵੇਲੇ ਛੇਤੀ ਕਦਮ ਪੁੱਟਿਆ ਤਾਂ ਦੂਜਾ ਕਦਮ ਭੈਣੀ ਸਾਹਿਬ ਦੇ ਰੋੜੇ ਵਿੱਚ ਧੱਸ ਗਿਆ। ਇਕ ਕਦਮ ਵਿਚ ਅਸੀਂ ਭੈਣੀ ਸਾਹਿਬ ਪਹੁੰਚ ਗਏ। ਕਾਰਣ ਇਹ ਸੀ ਕਿ ਭੈਣੀ ਸਾਹਿਬ ਦੇ ਇਕ ਸਰੀਰ ਲਾਲ ਸਿੰਘ ਜੀ, ਜੋ ਬਾਰ੍ਹਵੇਂ ਜਾਮੇ ਦੇ ਸੇਵਕ ਸਨ ਅਰ ਉਹਨਾਂ ਦੇ ਪ੍ਰਦੇਸ ਗਮਨ ਸਮੇਂ ਬੜੇ ਅਜ਼ੁਰਦਾ ਹੋਏ ਸਨ, ਉਨ੍ਹਾਂ ਬਾਰ੍ਹਵੇ ਜਾਮੇ ਤੋਂ ਇਹ ਮੰਗ ਮੰਗੀ ਸੀ ਕਿ ਅੰਤ ਵੇਲੇ ਆਪ ਦਾ ਦਰਸ਼ਨ ਹੋਏ ਅਤੇ ਸਾਹਿਬਾਂ ਬਚਨ ਕੀਤਾ ਸੀ ਕਿ ਐਸਾ ਹੀ ਹੋਵੇਗਾ, ਉਹ ਆਪਣੇ ਅੰਤਮ ਸਵਾਸਾਂ ਤੇ ਸਨ। ਹਜ਼ੂਰ ਛਪਾ ਛਪ ਭਾਈ ਲਾਲ ਸਿੰਘ ਹੁਰਾਂ ਦੇ ਚੁਬਾਰੇ ਪਹੁੰਚ ਗਏ। ਉਸ ਦਾ ਸੇਵਕ ਉਸ ਵੇਲੇ ਅਸ਼ਨਾਨ ਕਰਨ ਗਿਆ ਸੀ। ਜਾ ਕੇ ਭਾਈ ਲਾਲ ਸਿੰਘ ਹੁਰਾਂ ਨੂੰ ਕਹਿਣ ਲਗੇ—"ਲੈ ਕਰ ਲੈ ਦਰਸ਼ਨ...ਅਸੀਂ ਆ ਗਏ ਹਾਂ...'

ਬਾਰ੍ਹਵੇਂ ਜਾਮੇ ਦਾ ਪ੍ਰਤਖ ਦਰਸ਼ਣ ਵੇਖ ਲਾਲ ਸਿੰਘ ਹੁਰਾਂ ਉਸੇ ਵੇਲੇ ਸਵਾਸ ਦੇ ਦਿੱਤੇ। ਆਪ ਨੇ ਥੱਲੇ ਉੱਤਰ ਕੇ ਗੁਰਬਖਸ਼ ਸਿੰਘ ਹੁਰਾਂ ਨੂੰ ਕਿਹਾ—'ਚਲੋ ਚਲੀਐ...'

ਚਲਦਿਆਂ ਚਲਦਿਆਂ ਸਾਨੂੰ ਫੇਰ ਹਜ਼ੂਰ ਛੇਤੀ ਕਦਮ ਪੁਟਣ ਲਈ ਕਿਹਾ ਅਰ ਫੇਰ ਪਹਿਲਾਂ ਵਾਂਗ ਇਕ ਕਦਮ ਵਿਚ ਅਸੀਂ ਕਿਲ੍ਹੇ ਪਹੁੰਚ ਗਏ।

ਇਕ ਵਾਰ ਆਪ ਮਸਤਾਨੇ ਗੁਰਬਚਨ ਸਿੰਘ ਹੁਰਾਂ ਦੇ ਵਿਆਹ ਗਏ। ਉਹਨਾਂ ਦਾ ਪਿੰਡ ਗੁਰੂ ਚੱਕ ਤੋਂ ਸੱਤਰ ਅਸੀ ਕੋਹ ਸੀ। ਗੁਰੂ ਚੱਕ ਆਪ ਦੇ ਇਕ ਪ੍ਰੀਤਵਾਨ ਭਾਈ

ਈਸ਼ਰ ਸਿੰਘ ਜੀ (ਜਿਨ੍ਹਾਂ ਨੂੰ ਆਪ ਨੇ ਸੁਗ੍ਰੀਵ ਜੀ ਦਾ ਅਵਤਾਰ ਦਸਿਆ ਸੀ) ਬੜੇ ਬੀਮਾਰ ਹੋਏ ਤੇ ਲਗੇ ਹਜ਼ੂਰ ਨੂੰ ਯਾਦ ਕਰਨ। ਜਦੋਂ ਉਨ੍ਹਾਂ ਤੇ ਕੱਸ ਬਹੁਤ ਵੱਧ ਗਈ ਤਾਂ ਆਪ ਜੀ ਜੇਝ ਵਿਚੋਂ ਉੱਠ ਕੇ ਗੜ੍ਹਵਈ ਨੂੰ ਕਹਿਣ ਲਗੇ-ਅਸਾਂ ਜ਼ਰਾ ਬਾਹਰ ਜਾਣਾ ਏ ?'

ਗੜ੍ਹਵਈ ਆਪ ਦੇ ਨਾਲ ਤੁਰ ਪਏ। ਕੁੱਝ ਦੂਰ ਪਹੁੰਚ ਕੇ ਆਪ ਗੜ੍ਹਵਈ ਨੂੰ ਕਹਿਣ ਲਗੇ-'ਤੂੰ ਜ਼ਰਾ ਠਹਿਰ ਅਸੀਂ ਹੁਣੇ ਆਉਂਦੇ ਹਾਂ।'

ਇੰਨਾ ਬਚਨ ਕਰਕੇ ਆਪ ਉਸੇ ਵੇਲੇ ਗੁਰੂ ਚੱਕ ਪਹੁੰਚ ਗਏ ਤੇ ਜਾ ਕੇ ਈਸ਼ਰ ਸਿੰਘ ਹੁਰਾਂ ਨੂੰ ਕਹਿਣ ਲਗੇ-'ਈਸ਼ਰ ਸਿੰਘ ਅਸੀਂ ਆ ਗਏ ਹਾਂ...ਕਰ ਲੈ ਦਰਸ਼ਨ...।'

ਉਹਨਾ ਦੇ ਅੰਤਮ ਸਵਾਸ ਪੂਰੇ ਹੋਣ ਮਗਰੋਂ ਆਪ ਉਸ ਵੇਲੇ ਗੜ੍ਹਵਈ ਹੁਰਾਂ ਕੋਲ ਪਹੁੰਚ ਗਏ।

ਇਕ ਸਮੇਂ ਆਪ ਹੁਸ਼ਿਆਰਪੁਰ ਆਪਣੀ ਭੈਣ ਜੀ ਕੋਲ ਗਏ। ਭੈਣ ਹੁਰਾਂ ਚਾਈਂ ਚਾਈਂ ਆਪ ਲਈ ਪ੍ਰਸ਼ਾਦਾ ਤਿਆਰ ਕਰ ਕੇ ਥਾਲਾ ਪਰੋਸ ਦਿਤਾ ਪਰੰਤੂ ਆਪ ਛਕਣ ਦੀ ਬਜਾਇ ਕਾਹਲੀ ਨਾਲ ਉੱਠ ਕੇ ਬਾਹਰ ਵਲ ਨੂੰ ਭੱਜ ਤੁਰੇ। ਮਗਰੇ-ਮਗਰ ਹੈਰਾਨੀ ਵਿਚ ਗੜ੍ਹਵਈ ਵੀ ਤੁਰ ਪਏ। ਸਟੇਸ਼ਨ ਤੇ ਪੁੱਜ ਕੇ ਆਪ ਜੀ ਅਡੋਲ ਖਲੋ ਕੇ ਲਗੇ ਗੱਡੀ ਦਾ ਰਸਤਾ ਵੇਖਣ। ਗੱਡੀ ਆਈ...ਵਿਚੋਂ ਉਤਰੇ ਇਕ ਦਮ ਵੈਰਾਗੀ ਹਾਲਤ ਵਿਚ ਕੁੰਦਨ ਸਿੰਘ ਜੀ (ਕੋਠੀ ਵਾਲੇ)...ਅਰ ਹਜ਼ੂਰ ਦੇ ਚਰਣਾਂ ਨਾਲ ਲਿਪਟ ਗਏ। ਬੜੇ ਪ੍ਰੇਮ ਨਾਲ ਉਹਨਾਂ ਨੂੰ ਗਲ ਨਾਲ ਲਾ ਕੇ ਆਪ ਘਰ ਵੱਲ ਨੂੰ ਤੁਰ ਪਏ। ਮਗਰੇ-ਮਗਰ ਇਕ ਟੀ.ਟੀ. ਜਿਸਦੇ ਬਾਰ ਬਾਰ ਟਿਕਟ ਮੰਗਣ ਤੇ ਵਿਛੋੜੇ ਵਿਚ ਵੈਰਾਗੀ ਹੋਏ ਕੁੰਦਨ ਸਿੰਘ ਹੁਰਾਂ ਕੋਈ ਉੱਤਰ ਨਹੀਂ ਦਿੱਤਾ ਸੀ, ਤੁਰ ਪਿਆ। ਆਪ ਦਾ ਅਮੋਘ ਦਰਸ਼ਣ ਕਰਕੇ ਟਿਕਟ ਮੰਗਣੀ ਤਾਂ ਦੂਰ ਉਸ ਹਿਫਾਜ਼ਤ ਨਾਲ ਆਪ ਨੂੰ ਸਟੇਸ਼ਨੋ ਬਾਹਰ ਕਰ ਦਿੱਤਾ।

ਕੁੰਦਨ ਸਿੰਘ ਹੁਰਾਂ ਨੂੰ ਆਪ ਨਾਲ ਘਰ ਆਇਆ ਵੇਖ ਕੇ ਭੈਣ ਜੀ ਕੁੰਦਨ ਸਿੰਘ ਹੁਰਾਂ ਵੱਲ ਇਸ਼ਾਰਾ ਕਰਕ ਆਪ ਨੂੰ ਕਹਿਣ ਲਗੇ-"ਇਹਨਾਂ ਪਿੱਛੇ ਥਾਲਾ ਛੱਡ ਗਏ ਸੌ...?'

ਆਪ ਨੇ ਮੁਸਕਰਾਂਦਿਆਂ ਜਵਾਬ ਦਿੱਤਾ-'ਪਹਿਲਾਂ ਇਹਨਾਂ ਨੂੰ ਦੁੱਧ ਛਕਾਓ...ਅਸੀਂ ਪ੍ਰਸ਼ਾਦਾ ਫੇਰ ਛਕਾਂਗੇ।'

ਇਕ ਸਮੇਂ ਸੋਹਣ ਸਿੰਘ ਜੀ (ਢੱਪਈ ਵਾਲੇ) ਬੜੇ ਸਖ਼ਤ ਬੀਮਾਰ ਹੋ ਗਏ। ਡਾਕਟਰਾਂ ਜਵਾਬ ਦੇ ਦਿੱਤਾ। ਨੌਬਤ ਇਥੋਂ ਤਕ ਆਈ ਕਿ ਉਹਨਾਂ ਆਪਣਾ ਅੰਤ ਸਮਾਂ ਆਇਆ ਜਾਣ ਕੇ ਵੱਡੇ ਪੁਤਰ ਨੂੰ, ਜੋ ਵਿਆਹਿਆ ਹੋਇਆ ਸੀ ਪਰੰਤੂ ਅਲਗ ਰਹਿੰਦਾ ਸੀ ਸੱਦ ਕੇ ਹਰਸ਼ਰਣ ਸਿੰਘ ਹੁਰਾਂ ਦੀ ਬਾਂਹ ਉਸ ਦੇ ਹੱਥ ਫੜਾ ਦਿੱਤੀ। ਇਹ ਵੇਖ ਕੇ ਹਰਸ਼ਰਣ ਸਿੰਘ ਜੀ ਦਿਲ ਹੀ ਦਿਲ ਵਿਚ ਬੜਾ ਘਬਰਾਏ ਅਰ ਜਦੋਂ ਪਿਤਾ ਨੇ ਉਹਨਾਂ ਦਾ ਹੱਥ ਛੱਡਿਆ ਤਾਂ ਆਪਣੇ ਆਪ ਤੇ ਕੰਟਰੋਲ ਨਾ ਕਰ ਸਕੇ ਅਰ ਡਡਿਆ ਕੇ ਰੋ ਪਏ। ਭਾਵੇਂ ਘਰ ਸਤ-ਸਾਧ ਆਉਂਦੇ ਰਹਿੰਦੇ ਸਨ ਪਰ ਉਹ ਉਹਨਾਂ ਤੇ ਪ੍ਰਤੀਤ ਨਹੀਂ ਸਨ ਰਖਦੇ ਅਤੇ ਸੋਚਿਆ ਕਰਦੇ ਸੀ ਕਿ ਇਹਨਾਂ ਸਾਧਾਂ ਕਿਆ ਮੌਜ ਬਣਾਈ ਹੋਈ ਏ।

ਚਿੱਟੇ ਬਸਤ੍ਰ ਪਾ ਲਏ ਤੇ ਮੌਜਾਂ ਨਾਲ ਪ੍ਰਸ਼ਾਦਾ ਛੱਕ ਲਿਆ । ਕਾਰ ਵਿਹਾਰ ਕੁੱਝ ਕਰਨਾ ਨਹੀਂ । ਇਹਨਾਂ ਦੀ ਸੰਗਤ ਨੇ ਮੇਰੇ ਪਿਤਾ ਨੂੰ ਵੀ ਆਪਣਾ ਜੈਸਾ ਕਰ ਲਿਆ ਹੈ । ਮੇਰੇ ਵੱਸ ਹੋਵੇ ਤਾਂ ਮੈਂ ਇਹਨਾਂ ਨੂੰ ਘਰ ਨਾ ਵੜਨ ਦਿਆਂ...ਪਰ ਇਸ ਔਖੀ ਘੜੀ ਵਿਚ ਉਹ ਬੜੇ ਨਿਮਾਣੇ ਤੇ ਨਿਆਸਰੇ ਹੋਕੇ ਰੋਂਦਿਆਂ ਰੋਂਦਿਆਂ ਬਾਹਰ ਭੱਜ ਨਿਕਲੇ ਅਤੇ 'ਕਿਲ੍ਹੇ ਵਾਲੇ' ਨੂੰ ਯਾਦ ਕਰ ਕਰ ਲਗੇ ਦਿਲੋਂ ਅਰਦਾਸਾਂ ਕਰਨ-''ਮਹਾਰਾਜ ਜੀ ਇਸ ਵੱਡੇ ਭਰਾ ਤਾਂ ਸਾਨੂੰ ਰੋਲ ਰੋਲ ਮਾਰ ਛੱਡਣਾ ਏ...ਸਾਡਾ ਕੋਈ ਆਸਰਾ ਨਹੀਂ ਮਹਾਰਾਜ ਜੀ...ਜੇਕਰ ਆਪ ਸੰਤ ਹੋ ਤਾਂ ਮੇਰੇ ਪਿਤਾ ਨੂੰ ਬਿਨਾਂ ਕਿਸੇ ਡਾਕਟਰ ਦੀ ਦਵਾਈ ਦੇ ਅਰੋਗ ਕਰ ਦਿਓ...ਮੈਂ ਆਪ ਨੂੰ ਮੰਨਾਗਾਂ...ਅਕਾਲ ਪੁਰਖ ਜਾਣਾਂਗਾ...ਬਸ ਇਕ ਵਾਰ ਤੁਸੀਂ ਮੇਰੇ ਤੇ ਦਇਆ ਕਰੋ...ਤਰਸ ਕਰੋ...ਰਹਿਮ ਕਰੋ...।'

ਪਤਾ ਨਹੀਂ ਉਹ ਕੈਸੀ ਘੜੀ ਸੀ ਜਾਂ ਕੈਸੀ ਦੁਆ ਸੀ ਕਿ ਇਸ ਅਰਦਾਸ ਮਗਰੋਂ ਉਹਨਾਂ ਦੇ ਪਿਤਾ ਜੀ ਇਕ ਦਮ ਰਾਜ਼ੀ ਹੋਣੇ ਸ਼ੁਰੂ ਹੋ ਗਏ । ਬਿਨਾਂ ਕਿਸੇ ਦਵਾਈ ਤੋਂ ਪਿਤਾ ਨੂੰ ਅਰੋਗ ਹੋਇਆ ਵੇਖ ਕੇ ਹਰਸ਼ਰਣ ਸਿੰਘ ਜੀ ਖੁਸ਼ੀ-ਖੁਸ਼ੀ ਕਿਲ੍ਹੇ ਪਹੁੰਚੇ । ਆਸਾ ਦੀ ਵਾਰ ਦੇ ਸ਼ਹਦ ਭੋਗ ਉਪਰੰਤ ਸੰਗਤ ਦੇ ਜੋੜਿਆਂ ਵਿਚ ਖਲੋ ਅਰਜ਼ ਕੀਤੀ-'ਗ਼ਰੀਬ ਪਰਵਰ ਮੈਨੂੰ ਭਜਨ ਦਿਓ...'

ਹਜ਼ੂਰ ਚੁੱਪ !

ਦਿਲ ਵਿਚ ਇਹ ਵਿਚਾਰਿਦਆਂ ਕਿ ਮੈਂ ਮਹਾਰਾਜ ਦੀ ਏਡੀ ਵੱਡੀ ਪਰੀਖਿਆ ਲਈ... ਮੈਂ ਭਜਨ ਪੁੱਛਣ ਦੇ ਕਾਬਲ ਹੀ ਨਹੀਂ-ਹਰਸ਼ਰਣ ਸਿੰਘ ਜੀ ਚੁਪਈ ਵਾਪਸ ਚਲੇ ਗਏ । ਪਰ ਪ੍ਰੇਮ ਦਾ ਤੀਰ ਦਿਲ ਵਿਚ ਖੁੱਭ ਚੁੱਕਾ ਸੀ...ਨਾ ਘਰ ਚੈਨ ਨਾ ਬਾਹਰ...ਅਗਲੇ ਦਿਨ ਫੇਰ ਪਹਿਲਾਂ ਵਾਂਗ ਹਜ਼ੂਰ ਦੇ ਚਰਣਾਂ ਵਿਚ ਜੋਦੜੀ ਕੀਤੀ ਪਰ ਫੇਰ ਕੋਈ ਮੰਜ਼ੂਰੀ ਨਾ ਮਿਲੀ । ਹੁਣ ਉਹ ਲਗੇ ਦਿਲ ਹੀ ਵਿਚ ਪਛਤਾਉਣ-ਹਾਇ ! ਮੈਨੂੰ ਪਹਿਲਾਂ ਕਿਉਂ ਨਾ ਉਹਨਾਂ ਤੇ ਭਰੋਸਾ ਹੋਇਆ ! ਮੈਂ ਅਭਾਗਾ ਉਹਨਾਂ ਦੀਆਂ ਪਰੀਖਿਆਵਾਂ ਲੈਂਦਾ ਰਿਹਾ । ਉਹ ਆਪਣੀ ਦਇਆਲਤਾ ਵਿਚ ਮੈਨੂੰ ਬਖਸ਼ ਲੈਣ ਤਾਂ ਬਖਸ਼ ਲੈਣ ਨਹੀਂ ਤੇ ਮੇਰਾ ਕੋਈ ਥਹੁ-ਟਿਕਾਣਾ ਨਹੀਂ...' ਐਸੀਆਂ ਘੁੰਮਣ-ਘੇਰੀਆਂ ਵਿਚ ਡਿਗਦੇ ਢਹਿੰਦੇ ਜਿਸ ਵੇਲੇ ਉਹ ਤੀਜੇ ਦਿਹਾੜੇ ਆਪ ਦੀ ਅਰਦਲ ਵਿਚ ਖਲੋਤੇ ਤਾਂ ਰਮਜ਼-ਸ਼ਨਾਸ ਮੁਨਸ਼ਾ ਸਿੰਘ ਹੁਰਾਂ ਨੂੰ ਸੱਦ ਕੇ ਕਹਿਣ ਲਗੇ-''ਇਹਨਾਂ ਨੂੰ ਭਜਨ ਦਿਓ ।'

ਇਸ ਤੋਂ ਮਗਰੋਂ ਹਰਸ਼ਰਣ ਸਿੰਘ ਜੀ ਐਸੇ ਦ੍ਰਿੜ ਵਿਸ਼ਵਾਸ਼ੀ ਪ੍ਰੀਤਵਾਨ ਸਿੱਖ ਬਣੇ ਕਿ ਅਕਸਰ ਗ਼ਰੀਬ ਨਿਵਾਜ ਉਹਨਾਂ ਨੂੰ ਬੇਸ਼ੁਮਾਰ ਖੁਸ਼ੀਆਂ ਨਾਲ ਨਵਾਜਦੇ ਰਹੇ ।

ਸਰਗੋਧਾ ਸੰਗਤ ਦੀ ਪ੍ਰੇਮ-ਪੁਕਾਰ ਆਪ ਨੂੰ ਸਰਗੋਧੇ ਖਿੱਚ ਲੈ ਗਈ । ਗੁਰਮੁੱਖ ਸਿੰਘ ਤੁਲੀ ਹੁਰਾਂ ਦੇ ਘਰ ਲੰਗਰ ਪਾਣੀ ਛਕਦੇ ਅਰ ਬਖਸ਼ੀਸ਼ਾਂ ਨਾਲ ਉਹਨਾਂ ਨੂੰ ਨਵਾਜਦੇ ਆਪ ਹੁਸ਼ਿਆਰ ਸਿੰਘ ਹੁਰਾਂ ਨਾਲ ਪੁਰਾਣੇ ਪ੍ਰੇਮੀ ਸ੍ਰ: ਪ੍ਰਤਾਪ ਸਿੰਘ ਹੁਰਾਂ ਦੇ ਘਰ ਚਰਣ ਪਾਉਣ ਹਰੀਪੁਰੇ ਪੁੱਜੇ । ਬਾਬੂ ਸਾਗਰ ਚੰਦ ਹੁਰਾਂ ਨੂੰ ਜਦੋਂ ਗੁਰਮੁੱਖ ਸਿੰਘ ਜੀ ਤੁਲੀ ਪਾਸੋਂ ਹਜ਼ੂਰ ਦੇ ਆਗਮਨ ਦੀ ਖਬਰ ਹੋਈ ਤਾਂ ਉਹ ਤੁਰਤ ਆਪਣੀਆਂ ਦੋਹਾਂ ਬੀਵੀਆਂ

ਸਮੇਤ ਕਾਰ ਵਿਚ ਹਰੀਪੁਰੇ ਪਹੁੰਚ ਗਏ। ਅਗੋਂ ਆਪ ਦੇ ਹਜ਼ੂਰੀ ਕਵਾਲ ਦੀਪ ਤੇ ਗਨੀ ਖਾਂ ਗਾ ਰਹੇ ਸਨ—

ਪੁਤਲੀ ਨੱਚਦੀ ਨਾ। ਤਾਰ ਬਿਨਾਂ।
ਕਾਰੀਗਰ ਦੀ ਤਾਰ ਬਿਨਾਂ।
ਪੁਤਲੀਆਂ ਬਣਾਉਣ ਵਾਲਿਆ
ਤੂੰ ਕੀ ਅਜਬ ਤਮਾਸ਼ਾ ਲਾਇਆ।
ਪੁਤਲੀ ਨੱਚਦੀ ਨਾ......

ਮਸਤੀ ਵਿਚ ਦੀਵਾਨੇ ਮਸਤਾਨੇ ਬੇਹੋਸ਼ ਹੋ ਰਹੇ ਸਨ। ਉਥੇ ਅਨੰਦ ਵਿਚ ਨਿਹਾਲੋ ਨਿਹਾਲ ਹੋਏ ਬੈਠੇ ਢਪਈ ਦੇ ਸੋਹਣ ਸਿੰਘ ਹੁਰਾਂ ਨੂੰ ਹਜ਼ੂਰ ਪੁਛਣ ਲਗੇ-'ਸੋਹਣ ਸਿੰਘ ਜੀ ਢਪਈ ਜਾਣਾ ਜੇ...?'

ਉਹਨਾਂ ਜਵਾਬ ਦਿੱਤਾ—'ਮਹਾਰਾਜ ਜੀ ਢਪਈ ਢਹਿੰਦੀ ਹੈ ਤਾਂ ਢਹਿਣ ਦਿਓ।'

ਬਾਬੂ ਸਾਗਰ ਚੰਦ ਦਰਸ਼ਨ ਕਰਕੇ ਐਸਾ ਵਿਸਮਾਦ ਹੋਇਆ ਕਿ ਗੁਰਮੁਖ ਸਿੰਘ ਹੁਰਾਂ ਨੂੰ ਸੱਦ ਕੇ ਕਹਿਣ ਲਗਾ-'ਤੁਸੀਂ ਸਰਗੋਧੇ ਜਾ ਕੇ ਮੇਰੀ ਕੋਠੀ ਅਤੇ ਸਿਵਲ ਲਾਈਨ ਵਿੱਚ ਹਜ਼ੂਰ ਦੇ ਆਗਮਨ ਦੀ ਖੁਸ਼ੀ ਵਿਚ ਹਾਈ ਕੈਂਡਲ ਪਾਵਰ ਬਲਬ ਜਗਾਕੇ ਦੀਪਮਾਲਾ ਕਰੋ ਸਟੇਜ ਬਣਵਾਓ...ਮੈਂ ਸੰਗਤ ਸਮੇਤ ਗ਼ਰੀਬ ਨਿਵਾਜ ਨੂੰ ਲੈ ਕੇ ਆਵਾਂਗਾ...'

ਤੀਜੇ ਦਿਨ ਸਾਗਰ ਚੰਦ ਹੁਰਾਂ ਦੀ ਅਰਜ਼ ਕਬੂਲ ਕਰਦੇ ਹੋਏ ਆਪ ਜੀ ਸਰਗੋਧਾ ਪਹੁੰਚੇ। ਬਾਬੂ ਸਾਗਰ ਚੰਦ ਨੇ ਬੜੇ ਪ੍ਰੇਮ ਤੇ ਉਤਸ਼ਾਹ ਨਾਲ ਲੰਗਰ ਦਾ ਇੰਤਜ਼ਾਮ ਕੀਤਾ। ਦਰਸ਼ਨਾਂ ਦੇ ਪਿਆਸੇ ਕਾਫ਼ੀ ਸਰੀਰ ਲਾਹੋਰੋਂ ਤੇ ਕਿਲ੍ਹੇਉਂ ਭੀ ਸਰਗੋਧੇ ਪਹੁੰਚ ਗਏ। ਆਪਣੇ ਘਰ ਉਲਾਦ ਹੋਣ ਲਈ ਸਾਗਰ ਚੰਦ ਹੁਰਾਂ ਅਖੰਡ ਪਾਠ ਕਰਾਇਆ। ਭੋਗ ਵਾਲੇ ਦਿਨ ਹਜ਼ੂਰ ਮੋਪਾ ਵਾਲੀਏ ਗਿਆਨ ਸਿੰਘ ਹੁਰਾਂ ਨੂੰ ਕਹਿਣ ਲਗੇ-'ਇਹਨਾਂ ਜਿਸ ਮੰਗ ਲਈ ਅਖੰਡ ਪਾਠ ਕਰਾਇਆ ਹੈ, ਅਰਦਾਸੇ ਵੇਲੇ ਉਹ ਅਰਜ ਕਰਨੀ।'

ਕੋਲ ਖਲੋਤੇ ਬਾਬੂ ਸਾਗਰ ਹੁਰਾਂ ਆਪ ਦੇ ਚਰਣ ਪਕੜ ਕੇ ਬੇਨਤੀ ਕੀਤੀ-'ਮਹਾਰਾਜ ਜੀ ਆਪ ਦੇ ਦਰਸ਼ਨਾਂ ਬਗੈਰ ਮੇਰੀ ਕੋਈ ਮੰਗ ਨਹੀਂ।'

ਹਜ਼ੂਰ ਫ਼ਰਮਾਉਣ ਲਗੇ-'ਜਿਸ ਆਸ ਲਈ ਤੁਸੀਂ ਸੰਗਤ ਦੇ ਚਰਣ ਪਵਾਏ ਹਨ ਤੇ ਪਾਠ ਕਰਾਇਆ ਹੈ, ਉਹ ਅਰਜ਼ ਕਰਨੀ ਹੈ।'

ਸਾਗਰ ਚੰਦ ਜੀ ਚੁੱਪ ਅਤੇ ਨਿਹਾਲੋ-ਨਿਹਾਲ। ਕਈ ਦਿਨ ਲੰਘ ਗਏ। ਬੇਹਿਸਾਬ ਸੰਗਤ ਦਰਸ਼ਨਾਂ ਨੂੰ ਆਉਂਦੀ ਅਤੇ ਦੀਵਾਨ ਸੱਜੇ ਰਹਿੰਦੇ। ਇਕ ਦਿਨ ਆਪ ਦੇ ਪੁਰਾਣੇ ਪ੍ਰੀਤਵਾਨ ਚੁਰਾਸੀ ਚੱਕ ਵਾਲੇ ਪਹੁੰਚ ਬੇਨਤੀ ਕਰਨ ਲਗੇ-'ਗ਼ਰੀਬ ਨਿਵਾਜ ਸਾਡੇ ਪਿੰਡ ਦੀ ਧਰਤੀ ਪਵਿਤ੍ਰ ਕਰੋ। ਸਾਡੇ ਘਰ ਚਰਣ ਪਾਓ...'

ਹਜ਼ੂਰ ਸਹਿਜੇ ਫ਼ਰਮਾਇਆ—'ਚੁਰਾਸੀ ਕੱਟੀ ਗਈ ਜੇ।'

ਗੁਰਮੁੱਖ ਸਿੰਘ ਹੁਰਾਂ ਦੀ ਪਤਨੀ ਭੱਜ ਕੇ ਹਜ਼ੂਰ ਦੇ ਚਰਣ ਫੜ ਲਏ ਅਤੇ ਬੇਨਤੀ ਕੀਤੀ—'ਮਹਾਰਾਜ ਜੀ ਚੁਰਾਸੀ

ਲੰਘ ਗਈ ਹੈ ਤਾਂ ਹੁਣ ਸਾਨੂੰ ਚੁਰਾਸੀ ਵਿਚ ਨਾ ਪਾਇਓ ਜੇ ।'

ਮੁਸਕਰਾਂਦਿਆਂ ਆਪ ਜੀ ਬੋਲੇ-'ਐਸਾ ਹੀ ਹੋਵੇਗਾ... ਐਸਾ ਹੀ ਹੋਵੇਗਾ ।'

ਇਨੇ ਨੂੰ 85 ਚੱਕ ਵਾਲਿਆਂ ਪਹੁੰਚ ਕੇ ਬੇਨਤੀ ਕੀਤੀ-'ਸਾਨੂੰ ਕਈ ਸਾਲਾਂ ਦੀਆਂ ਉਡੀਕਾਂ ਨੇ ਸਾਡੇ ਪਿੰਡ ਚਰਣ ਪਾਓ ।'

ਲਾਗਲੇ ਸਾਰੇ ਪਿੰਡਾਂ ਨੂੰ ਦਰਸ਼ਨਾਂ ਨਾਲ ਨਵਾਜਦੇ ਆਪ 92 ਚੱਕ ਵਾਲਿਆਂ ਦੀ ਬੇਨਤੀ ਪ੍ਰਵਾਨ ਕਰਦੇ ਹੋਏ ਲੋਹੜੀ ਮਨਾਉਣ ਬਾਨਵੇ ਚੱਕ ਪੁੱਜ ਗਏ । ਸੁਬਤ ਸੰਗਤ ਬਸਾਂ ਅਤੇ ਟਰੱਕਾ ਤੇ ਚੜ੍ਹ ਕੇ ਬਾਨਵੇ ਚੱਕ ਪੁੱਜ ਗਈ । ਪਿੰਡ ਵਾਲਿਆਂ ਸੰਗਤ ਦੇ ਆਗਮਨ ਖੁਸ਼ੀ ਵਿਚ ਗਾਗਰਾਂ ਦੀਆਂ ਗਾਗਰਾਂ ਦੁੱਧ ਅਤੇ ਗੰਨੇ ਦੇ ਰਸ ਦੀਆਂ ਬਾਲਟੀਆਂ ਭਰ ਭਰ ਛਕਣ ਲਈ ਸੰਗਤਾਂ ਨੂੰ ਅਰਜ਼ਾਂ ਕਰਨੀਆਂ ਅਰੰਭ ਕੀਤੀਆਂ । ਬੜਾ ਮੇਲਾ ਬਣਿਆ ।

ਬਾਨਵੇ ਚੱਕ ਵਾਲਿਆਂ ਨੂੰ ਬੇਅੰਤ ਖੁਸ਼ੀਆਂ ਦੇਂਦੇ ਅਤੇ ਦਰਸ਼ਨਾਂ ਨਾਲ ਟੁੰਬਦੇ ਹੋਏ ਆਪ ਮੁੜ ਸਰਗੋਧਾ ਪਹੁੰਚ ਗਏ ।

ਇਕ ਵਾਰ ਪਿੰਡ ਤੇੜੀਂ ਦੀ ਮਸਤਾਨੀ ਵਲੋਂ ਘਰ ਚਰਣ ਪਵਾਉਣ ਦੀ ਬੇਨਤੀ ਮੰਜ਼ੂਰ ਕਰਦੇ ਹੋਏ ਆਪ ਸੰਗਤ ਸਮੇਤ ਤੇੜੀ ਪਹੁੰਚੇ । ਮਸਤਾਨੀ ਨੂੰ ਪ੍ਰਸੰਨਤਾ ਵਿਚ ਕੁੱਝ ਨਾ ਸੁਝਿਆ । ਉਸ ਘਰ ਆਏ ਨਿਰੰਕਾਰ ਅਗੇ ਪੱਠਿਆਂ ਦੀ ਭਰੀ ਮੱਥਾ ਟੇਕ ਦਿੱਤੀ ।

ਪ੍ਰੀਤਾਂ ਦੇ ਖਰੀਦਕਾਰ ਫ਼ਰਮਾਉਣ ਲਗੇ-''ਸਾਨੂੰ ਇਹਨਾਂ ਦੀ ਬੜੀ ਲੋੜ ਸੀ।...ਭਾਈ ਇਹ ਭਰੀ ਕਾਰ ਵਿਚ ਰੱਖ ਲਓ...।'

ਮਾਂਗੇ ਦੀ ਪਰਸਿੰਨ ਕੌਰ ਹਾੜ ਦੀ ਮੱਸਿਆ ਨਹਾਉਣ ਗਈ ਕਿ ਗੁਰਦਵਾਰੇ ਹਜ਼ੂਰ ਵੀ ਪਹੁੰਚ ਗਏ । ਪ੍ਰਸਿੰਨੋ ਨਮਸਕਾਰ ਕੀਤੀ । ਹਜ਼ੂਰ ਸ਼ਬਦ ਪੜਿਆ ਦਿਲੋਂ ਮੁਹੱਬਤ ਜੋਈ...

ਪ੍ਰਸਿੰਨੋ ਉਥੇ ਹੀ ਮਸਤਾਨੀ ਹੋ ਗਈ । ਹਜ਼ੂਰ ਕਹਿਣ ਲਗੇ-'ਪਰਸਿੰਨੋ ਇਕ ਤੇ ਤੂੰ ਸਾਡਾ ਬਚਨ ਮੰਨ ਤੂੰ...ਪ੍ਰਸ਼ਾਦਾ ਘੱਟ ਛਕਿਆ ਕਰ...ਤੇਰੇ ਸਤਿਗੁਰ ਪੱਖੀ ਨੇ ਮਹਾਰਾਜ ਤੈਨੂੰ ਇੰਝ ਕਢਣਗੇ ਜਿਵੇਂ ਮੱਖਣ ਵਿਚੋਂ ਬਾਲ ਕੱਢੀਦਾ ਏ ।'

ਫੇਰ ਆਪ ਉਸ ਨੂੰ ਪੁੱਛਣ ਲਗੇ-'ਇਸ਼ਨਾਨ ਕਰਨਾ ਈ...?' ਆਖ ਕੇ ਹਜ਼ੂਰ ਆਪ ਸਰੋਵਰ ਵਿਚ ਕਪੜਿਆਂ ਸਮੇਤ ਵੜ ਕੇ ਲਗੇ ਟੁੱਬੀਆ ਲਾਉਣ । ਨਾਲ ਹੀ ਪਰਸਿੰਨੋ ਤੇ ਹੋਰ ਕਈ ਸਰੀਰ ਵੀ ਸਰੋਵਰ ਵਿਚ ਬਸਤ੍ਰਾਂ ਸਮੇਤ ਅਸ਼ਨਾਨ ਕਰਨ ਲਗੇ । ਅੱਧੇ ਕੁ ਘੰਟੇ ਮਗਰੋਂ ਆਪ ਬਾਹਰ ਨਿਕਲੇ, ਸੰਗਤਾਂ ਦੇ ਉਚੇਚ ਨਾਲ ਘਰੋਂ ਮੰਗਵਾਏ ਸੁੱਕੇ ਬਸਤ੍ਰ ਧਾਰਣ ਕਰਦਿਆਂ ਪਰਸਿੰਨੋ ਨੂੰ ਪੁਛਿਆ-'ਘਰ ਚਲੀਐ...?'

ਅਜੇ ਉਸ ਕੋਈ ਜਵਾਬ ਨਹੀਂ ਸੀ ਦਿੱਤਾ ਕਿ ਬੜੇ ਰੰਗ ਵਿਚ ਬੀਬੀ] ਪਿਆਰੀ ਜੀ ਉਥੇ ਪਹੁੰਚ ਕੇ ਪਰਸਿੰਨੋ ਨੂੰ ਬੋਲ ਕੁਬੋਲ ਬੋਲਣ ਲਗ ਪਏ । ਪੰਦਰਾ-ਵੀਹ ਮਿੰਟਾਂ ਮਗਰੋਂ ਬੀਬੀ ਹੁਰੀਂ ਵਾਪਸ ਹੋ ਗਏ । ਬੀਬੀ ਪਰਸਿੰਨੋ ਨੇ ਅੱਧ ਗਿਲੇ ਅੱਧ ਸੁੱਕੇ ਕਪੜਿਆਂ ਨਾਲ

ਗੁਰਦਵਾਰੇ ਦੀ ਸੇਵਾ ਅਰੰਭ ਕਰ ਦਿੱਤੀ। ਅਜੇ ਉਹ ਸੇਵਾ ਕਰਦੀ ਹੀ ਸੀ ਕਿ ਭੈਣ ਹੁਰੀਂ ਫੇਰ ਵਾਪਸ ਆ ਗਏ ਤੇ ਪਰਸਿੰਨੋ ਨੂੰ ਕਹਿਣ ਲੱਗੇ—'ਨੀ ਘਰ ਨਹੀਂਉਂ ਜਾਣਾ...?'

ਪਰਸਿੰਨੋ ਚੁਪ ਚਾਪ ਬੀਬੀ ਹੁਰਾਂ ਨਾਲ ਘਰ ਤੁਰ ਪਈ। ਅਗੋਂ ਹਜ਼ੂਰ ਨੇ ਸ਼ਬਦ ਲਾਇਆ ਹੋਇਆ ਸੀ 'ਸਤਿਗੁਰ ਤੇਰੇ ਮਿਲਣ ਦੀ ਤਾਂਘ ਹਰਦਮ ਲਗੀ ਰਹਿੰਦੀ ਹੈ...' ਦਰਸ਼ਣ ਐਸਾ ਸੁੰਦਰ ਤੇ ਮਨਮੋਹਕ ਸੀ ਕਿ ਪਰਸਿੰਨੋ ਇਕਦਮ ਸੂਤਰੀ ਹੋ ਗਈ। ਹਜ਼ੂਰ ਪਰਸਿੰਨੋ ਨੂੰ ਬੜਾ ਲਾਡ ਕਰਨ ਪਰ ਉਹ ਰੰਗ ਵਿਚ ਇਹੀ ਆਖੀ ਜਾਵੇ-'ਮੈਂ ਨਹੀਂ ਬਖਸ਼ੀ ਜਾਣਾ...ਸਾਰਾ ਸੰਸਾਰ ਬਖਸ਼ਿਆ ਜਾਵੇਗਾ ਪਰ ਮੈਂ ਨਹੀਂ ਬਖਸ਼ੀ ਜਾਣਾ...।'

ਦੀਨ ਦਇਆਲ ਫ਼ਰਮਾਇਆ-'ਜਿਹੜਾ ਇਕ ਵਾਰੀ ਚੁਅਖੱਰਾ ਜਾਪ ਲੈ ਲਏਗਾ ਉਸਦਾ ਜਨਮ ਮਰਨ ਕੱਟਿਆ ਜਾਵੇਗਾ...ਤੂੰ ਕਿਵੇਂ ਨਹੀਂ ਬਖਸ਼ੀ ਜਾਣਾ...?'

ਇਕ ਸਮੇਂ ਆਪ ਦੀ ਅਤਿਅੰਤ ਪ੍ਰੀਤਵਾਨ ਸਤਰਾਨੇ ਵਾਲੀ ਮਾਈ ਨੇ ਗ਼ਰੀਬੀ ਦਾਵੇ ਨਾਲ ਘਿਓ ਦਾ ਪੀਪਾ ਆਪ ਦੇ ਘਰ ਚਰਣ ਪਵਾਉਣ ਅਤੇ ਮੇਲਾ ਕਰਾਉਣ ਦੀ ਆਸ ਵਿਚ ਜੋੜਿਆ। ਸਤਰਾਨੇ ਆਪ ਦਾ ਕੋਈ ਗੇੜਾ ਵਜਦਾ ਨਾ ਵੇਖ ਉਸ ਮਾਈ ਦੇ ਘਰ ਵਾਲੇ ਕਹਿਣ ਲਗੇ-'ਘਿਓ ਸਾਨੂੰ ਘਰੇਂ ਵਰਤ ਲੈਣ ਦੇ...ਪਿਆ ਪਿਆ ਕਸੈਲਾ ਹੋ ਗਿਆ ਏ...ਤੇਰੇ ਮਹਾਰਾਜ ਨੇ ਨਹੀਂ ਆਉਣਾ।'

ਉਸ ਜਵਾਬ ਦਿੱਤਾ-'ਕਿਉਂ...? ਉਹ ਗ਼ਰੀਬ ਨਿਵਾਜ ਨਹੀਂ...? ਕਿਵੇਂ ਨਾ ਆਉਣਗੇ...? ਉਹ ਆਉਣਗੇ ਤਾਂ ਘਿਓ ਕਢਾਂਗੀ...।'

ਉਸ ਦੇ ਸੂਧੇ ਪ੍ਰੇਮ ਦੀ ਡੋਰ ਵਿਚ ਬੱਝੇ ਆਪ ਪਹਾੜ ਜਾਂਦੇ ਜਾਂਦੇ ਸਤਰਾਣੇ ਪਹੁੰਚ ਗਏ। ਮਾਈ ਦਾ ਚਾਅ ਦੂਣ ਸਵਾਇਆ ਹੋ ਗਿਆ। ਹਜ਼ੂਰ ਦੇ ਆਗਮਣ ਤੋਂ ਬਲਿਹਾਰ ਜਾਂਦੀ ਉਹ ਅੰਦਰ ਬਾਹਰ ਪੈਲਾਂ ਪਾਉਂਦੀ ਫਿਰੇ। ਮੁਨਸ਼ਾ ਸਿੰਘ ਜੀ ਨਾਲ ਸਨ। ਉਹ ਹਜ਼ੂਰ ਨੂੰ ਕਹਿਣ ਲਗੇ-'ਮਹਾਰਾਜ ਜੀ ਜੇ ਆਪ ਏਥੋਂ ਛੇਤੀ ਵਿਹਲੇ ਹੋਵੋ ਤਾਂ ਅਸੀਂ ਛੇਤੀ ਅਗਾਂਹ ਨੂੰ ਤੁਰੀਏ।'

ਆਪ ਨੇ ਫ਼ਰਮਾਇਆ-'ਮਾਤਾ ਜੀ ਨੂੰ ਪੁੱਛ ਲਓ...ਸਾਨੂੰ ਕੀ ਇਤਰਾਜ਼ ਹੈ...? ਜੇ ਉਹ ਮੰਨਦੀ ਹੈ ਤਾਂ ਅਸੀਂ ਹੁਣੇ ਤੁਰ ਪੈਂਦੇ ਹਾਂ...ਪਰ ਸਾਨੂੰ ਉਮੈਦ ਨਹੀਂ ਉਹ ਮੰਨੇ...ਜੇ ਤੁਸੀਂ ਮਨਾ ਸਕਦੇ ਹੋ ਤਾਂ ਮਨਾ ਲਵੋ।'

ਮੁਨਸ਼ਾ ਸਿੰਘ ਹੁਰਾਂ ਮਾਤਾ ਨੂੰ ਵਖਰਾ ਲਿਜਾ ਕੇ ਬੜੇ ਦ੍ਰਿਸ਼ਟਾਂਤ ਦੇ ਦੇ ਸਮਝਾਇਆ ਤੇ ਅਖੀਰ ਮਨਾ ਹੀ ਲਿਆ। ਆ ਕੇ ਉਨ੍ਹਾਂ ਹਜ਼ੂਰ ਨੂੰ ਦੱਸਿਆ-'ਗ਼ਰੀਬ ਨਿਵਾਜ ਉਹ ਮਾਤਾ ਕਹਿੰਦੀ ਏ-ਜਿਸ ਤਰ੍ਹਾਂ ਤੁਸੀਂ ਆਖੋ ਮੈਂ ਮੰਨਦੀ ਹਾਂ।'

ਬੜੀ ਪ੍ਰਸੰਨਤਾ ਵਿਚ ਆਪ ਜੀ ਮੁਨਸ਼ਾ ਸਿੰਘ ਹੁਰਾਂ ਨੂੰ ਕਹਿਣ ਲਗੇ-'ਮੁਨਸ਼ਾ ਸਿੰਘ ਜੀ...ਵੇਖੋ ਮਹਾਰਾਜ ਦੀ ਤੁਹਾਡੇ ਉਤੇ ਕਿੰਨੀ ਦਇਆ ਹੈ। ਸਾਨੂੰ ਉਮੈਦ ਨਹੀਂ ਸੀ ਕਿ ਉਹ ਮਾਤਾ ਮੰਨ ਜਾਏਗੀ ਪਰ ਤੁਸੀਂ ਆਪਣੀ ਵਿਦਵਤਾ ਨਾਲ ਮਨਾ ਹੀ ਲਿਆ।'

ਅਜੇ ਇਹ ਬਚਨ ਚਲਦਾ ਹੀ ਸੀ ਕਿ ਉਹ ਮਾਤਾ ਆ ਕੇ ਹਜ਼ੂਰ ਦੀ ਮੰਜੀ ਦੇ ਨੇੜੇ ਹੋ ਕੇ ਹੱਥ ਜੋੜ ਕੇ ਕਹਿਣ ਲਗੀ-'ਮਹਾਰਾਜ ਜੀ ਇਹ ਨਿੱਕੇ ਨਿੱਕੇ ਸਾਧ ਮੈਨੂੰ ਕੀ ਕੀ ਪਏ ਆਂਦੇ ਨੇ...? ਜੇ ਤੁਸੀਂ ਏਥੋਂ ਗਏ ਤਾਂ ਮੈਂ ਤੁਹਾਡੀ ਮੋਟਰ ਹੇਠਾਂ ਆ ਕੇ ਮਰ ਜਾਵਾਂਗੀ...ਮੈਂ ਤੇ ਅਜੇ ਆਪਣੇ ਸਾਕਾਂ ਦੇ ਘਰ ਤੁਹਾਡੇ ਚਰਣ ਪਵਾਉਣੇ ਨੇ...।'

ਹਜ਼ੂਰ ਬੜਾ ਹੀ ਹੱਸੇ ਤੇ ਹੱਸਦਿਆਂ-ਹੱਸਦਿਆਂ ਕਹਿਣ ਲਗੇ-'ਮੁਨਸ਼ਾ ਸਿੰਘ ਜੀ ਹੁਣ ਜਵਾਬ ਦਿਓ ।'

ਮੁਨਸ਼ਾ ਸਿੰਘ ਜੀ ਚੁੱਪ ।

ਹਜ਼ੂਰ ਨੇ ਫ਼ਰਮਾਇਆ—'ਪ੍ਰੇਮਾ ਭਗਤੀ ਅਗੇ ਕੋਈ ਨੇਮ ਨਹੀਂ ਰਹਿੰਦਾ ।' ਫੇਰ ਮਾਤਾ ਨੂੰ ਸਮਝਾਉਣ ਲਗੇ-'ਤੁਸੀਂ ਭਰਮ ਨਾ ਕਰੋ...ਅਸੀਂ ਤੁਹਾਡੇ ਸਭ ਸਾਕਾ ਦੇ ਚਲਾਂਗੇ।'

ਸ਼ਾਮ ਦੇ ਵੇਲੇ ਮਾਤਾ ਹਜ਼ੂਰ ਨੂੰ ਸਾਕਾਂ ਦੇ ਘਰ ਲਿਜਾਣ ਲਈ ਬੇਨਤੀ ਕੀਤੀ ਤਾਂ ਕੋਲੋਂ ਗੜ੍ਹਵਈ ਗੁਪਾਲ ਸਿੰਘ ਜੀ ਬੋਲੇ—'ਮਾਤਾ ਬੜੀ ਹਨ੍ਹੇਰੀ ਰਾਤ ਏ...ਮਹਾਰਾਜ ਜੀ ਸਵੇਰੇ ਚਰਣ ਪਾਉਣਗੇ...'

ਕੋਲੋਂ ਹਜ਼ੂਰ ਕਹਿਣ ਲਗੇ—'ਕੋਈ ਗਲ ਨਹੀਂ ਕਰਨੀ ਗੁਪਾਲ ਸਿੰਘ...ਅਸੀਂ ਹੁਣੇ ਚਲਾਂਗੇ।'

ਹਨ੍ਹੇਰੀਆਂ ਰਾਤਾਂ ਵਿਚ ਲਾਲਟੇਨ ਫੜੀ ਅਗੇ ਅਗੇ ਗੁਪਾਲ ਸਿੰਘ ਜੀ ਤੁਰਨ ਤੇ ਪਿੱਛੇ ਕੱਚੀਆਂ ਗਲੀਆਂ ਨਾਪਦੇ ਚਿੱਕੜ ਮਿੱਧਦੇ ਬੇਅੰਤ ਖ਼ੁਸ਼ੀਆਂ ਹੋਂਟਾਉਂਦੇ ਪ੍ਰੇਮ ਦੇ ਵਣਜਾਰੇ ਤੇ ਪ੍ਰੀਤਾਂ ਦੇ ਰਖਵਾਲੇ !*

---

* ਪ੍ਰੇਮਾ ਭਗਤੀ ਦੀਆਂ ਸਾਖੀਆਂ ਬੇਸ਼ੁਮਾਰ ਅਤੇ ਬੇਅੰਤ ਹਨ । ਪੁਸਤਕਾਂ ਦੇ ਆਕਾਰ ਨੂੰ ਵੇਖਦੇ ਹੋਏ ਜ਼ਿਆਦਾ ਨਹੀਂ ਦਿੱਤੀਆਂ ਜਾ ਸਕੀਆਂ ।

# ਤੇਰ੍ਹਵਾਂ ਕਾਂਡ

## ਅਦਭੁਤ ਕੌਤਕ

ਅਬਿਨਾਸ ਬਖਸ਼ੀਸ਼ਾਂ ਦੇ ਕਲਪ ਬ੍ਰਿਖ, ਅਗੋਚਰ ਰਹਿਮਤਾਂ ਦੇ ਨਰਪਤਿ, ਸੱਚੇ ਪ੍ਰੇਮ ਦੇ ਅਲਮਸਤ ਗੜ੍ਹਾੜ, ਅਨੂਪ ਮੁਕਤੀ ਬੋਹਿਥੇ ਅਤੇ ਅਪਾਰ ਸ਼ਕਤੀ ਦੇ ਸੁਆਮੀ ਹਜ਼ੂਰ ਗਰੀਬ ਨਿਵਾਜ਼ ਜੀ ਨੇ ਕਦੇ ਸ਼ਕਤੀ ਵਰਤ ਕੇ ਦੁਨੀਆਂ ਨੂੰ ਅਜਚਰਜ ਤੇ ਵਿਸਮਾਦ ਕਰਦਿਆਂ ਆਪਣੀ ਪੂਜਾ ਕਰਾਈ ਹੋਵੇ–ਐਸੀ ਕੋਈ ਮਿਸਾਲ ਅਜ ਤਕ ਨਹੀਂ ਲਭਦੀ। ਆਪ ਦੀ ਪਾਰਸੀ ਛੁਹ ਲੋਹੇ ਨੂੰ ਕੰਚਨ ਕਰਦੀ, ਸਿੰਮਲਾਂ ਨੂੰ ਚੰਦਨ ਬਣਾਉਂਦੀ ਪਰ 'ਉਸ' ਦੇ 'ਹੁਕਮ' ਅਧੀਨ ਹੋ ਕੇ। ਸ਼ਕਤੀ ਵਿਖਾਉਣੀ ਤਾਂ ਦੂਰ ਬਿਨਾਂ 'ਹੁਕਮ' ਤੋਂ ਆਪ ਭੁੰਞੇ ਚਰਣ ਵੀ ਨਹੀਂ ਸਨ ਰਖਦੇ। ਜੋ ਕੁਝਕੁ ਅਦਭੁਤ ਕੋਤਕ ਦੁਨੀਆਂ ਸਾਹਮਣੇ ਆ ਗਏ ਉਹ ਵੀ ਉਸ ਦੇ ਹੁਕਮ ਅਧੀਨ ਹੀ ਆਏ...ਫਰਮਾਉਂਦੇ ਸਨ–'ਹੁਕਮ ਵਡੈ...ਹੁਕਮ। ਅਸਾਂ ਨੇ ਹੁਕਮ ਮੰਨਿਆਂ ਹੈ ਤੇ ਹੁਕਮ ਹੀ ਮੰਨਣਾ ਹੈ...ਅਸੀਂ ਸੇਵਕ ਹਾਂ...ਸੇਵਕਾਂ ਦਾ ਧਰਮ ਹੁਕਮ ਮੰਨਣ ਤੋਂ ਸਿਵਾ ਹੋਰ ਕੁਝ ਨਹੀਂ ਬਣਦਾ।'

1. ਛਾਂਗੇਵਾਲੇ ਈਸ਼ਰ ਸਿੰਘ ਜੋ ਇਸ ਵੇਲੇ ਨੱਬੇ ਕੁ ਸਾਲ ਦੇ ਹਨ ਦਸਦੇ ਹਨ ਕਿ ਅਜ ਤੋਂ ਸੱਠ ਸਾਲ ਪਹਿਲਾਂ ਜਦੋਂ ਗ਼ਰੀਬ ਨਿਵਾਜ ਦਾ ਮਸਤਾਨਾ ਰੰਗ ਸੀ ਮੈਂ ਹਜ਼ੂਰ ਦੇ ਨਾਲ ਸਿਰਾਂ ਵਾਲੀ ਲਾਗੇ ਨਹਿਰ ਦੇ ਪਟੜੀ ਪਟੜੀ ਜਾ ਰਿਹਾ ਸਾਂ। ਗਰਮੀਆਂ ਦੀ ਰੁੱਤ ਸੀ। ਮੌਜ ਵਿਚ ਜਾਂਦਿਆਂ–ਜਾਂਦਿਆਂ ਅਚਾਨਕ ਆਪ ਨੇ ਬਸਤ੍ਰਾਂ ਅਤੇ ਗੜਵੇ ਸਮੇਤ ਨਹਿਰ ਵਿਚ ਛਾਲ ਮਾਰ ਕੇ ਡੁਬਕੀ ਲਗਾ ਲਈ। ਮੈਂ ਕਿਨਾਰੇ ਖੜਾ ਇੰਤਜ਼ਾਰ ਕਰਦਾ ਰਿਹਾ ਕਿ ਗ਼ਰੀਬ ਨਿਵਾਜ ਹੁਣ ਬਾਹਰ ਨਿਕਲਦੇ ਨੇ...ਹੁਣ ਨਿਕਲਦੇ ਨੇ ਪਰੰਤੂ ਹਜ਼ੂਰ ਦਾ ਕੁੱਝ ਪਤਾ ਨਾ ਲਗਿਆ। ਅੱਧੇ ਕੁ ਘੰਟੇ ਮਗਰੋਂ ਮੈਂ ਰੌਲਾ ਪਾਉਣਾ ਸ਼ੁਰੂ ਕੀਤਾ ਤੇ ਆਸ ਪਾਸ ਦੇ ਲੋਕਾਂ ਨੂੰ ਕਹਿਣਾ ਅਰੰਭ ਕੀਤਾ–'ਸੰਤ ਡੁੱਬ ਗਏ ਨੇ। ਅਸ਼ਨਾਨ ਕਰਨ ਵੜੇ ਸਨ ਅਜੇ ਤਾਈਂ ਨਹੀਂ ਨਿਕਲੇ...ਪੌਣਾ ਘੰਟਾ ਹੋ ਗਿਐ...ਸੰਤ ਡੁੱਬ ਗਏ ਨੇ...'

ਲੋਕੀ ਕਹਿਣ ਲਗੇ–'ਓਏ ਤੂੰ ਸ਼ੁਦਾਈ ਏਂ...? ਕਦੇ ਸੰਤ ਵੀ ਡੁੱਬਦੇ ਨੇ...? ਉਹ ਤੇ ਦੁਨੀਆਂ ਨੂੰ ਤਾਰਨ ਆਏ ਹਨ...ਉਹ ਕਿਵੇਂ ਡੁੱਬ ਸਕਦੇ ਨੇ...?'

ਮੈਂ ਫਿਰ ਪਟੜੀ ਤੇ ਹਜ਼ੂਰ ਦੇ ਬਾਹਰ ਨਿਕਲਣ ਦਾ ਇੰਤਜ਼ਾਰ ਕਰਨ ਲਗਾ। ਕੋਈ ਸਾਢੇ ਕੁ ਤਿੰਨ ਘੰਟੇ ਮਗਰੋਂ ਗ਼ਰੀਬ ਨਿਵਾਜ ਢਾਈ ਕੋਹ ਦੇ ਫਾਸਲੇ ਤੇ ਉਸ ਨਹਿਰ ਵਿਚੋਂ

ਬਾਹਰ ਨਿਕਲੇ । ਮੈਂ ਭੱਜ ਕੇ ਨਾਲ ਜਾ ਰਲਿਆ ਅਰ ਹੈਰਾਨੀ ਵਿਚ ਇਹ ਵੇਖ ਕੇ ਗੂੰਗਾ ਹੋ ਗਿਆ ਕਿ ਹਜ਼ੂਰ ਦੇ ਸਭ ਵਸਤ੍ਰ ਬਿਲਕੁਲ ਸੁੱਕੇ ਸਨ—ਜੋੜਾ ਭੀ ਇਕਦਮ ਸੁੱਕਾ ਸੀ ਅਤੇ ਗੜਵੇ ਤੇ ਭੀ ਪਾਣੀ ਦੀ ਇਕ ਬੂੰਦ ਨਹੀਂ ਸੀ ਦਿਸਦੀ। ਇਸ ਤੋਂ ਪਹਿਲਾਂ ਕਿ ਇਹ ਬਚਨ ਕਿਸੇ ਨੂੰ ਦਸਦਾ-ਮੈਨੂੰ ਸਾਹਿਬਾਂ ਇਸ਼ਾਰਾ ਕਰ ਦਿੱਤਾ ਕਿਸੇ ਨੂੰ ਦੱਸਣਾ ਨਹੀਂ।' ਸੱਜਲ ਨੇਤ੍ਰੀ ਉਹ ਬੋਲੇ-"ਮੈਂ ਅਜ ਪਹਿਲੀ ਵਾਰ ਆਪ ਦੇ ਨਾਲ ਇਹ ਬਚਨ ਕੀਤਾ ਹੈ।"

## 2. ਕ੍ਰਿਸ਼ਨ ਮਹਾਰਾਜ ਜੀ ਦਾ ਦਰਸ਼ਨ

13-8-71 ਨੂੰ ਬੈਂਕੋਕ ਦੌਰੇ ਤੇ ਸ੍ਰ: ਤਰਜੀਤ ਸਿੰਘ ਹੁਰਾਂ ਦੇ ਘਰੋਂ ਤੁਰਦੇ ਹੋਏ ਆਪ ਲਾਲਾ ਹੰਸਰਾਜ ਦੇ ਘਰ ਪੁੱਜੇ ਅਰ ਬਚਨ ਕੀਤਾ-'ਅਸੀਂ ਏਥੋਂ ਹੰਸ ਬਣ ਕੇ ਜਾਣਾ ਏ?' ਫੇਰ ਹੁਕਮ ਕੀਤਾ-'ਪੰਦ੍ਹਾਂ ਚੋਲੇ ਪੀਲੇ ਰੰਗ ਦੇ ਬਣਵਾਓ। ਨੀਲੇ ਚਕੂਟੇ ਤੇ ਕਮਰਕੱਸੇ ਭੀ ਮੰਗਵਾਓ। ਅਸੀਂ ਵੀ ਪਾਵਾਂਗੇ। ਮਾਇਆ ਸਾਰੀ ਸਾਡੇ ਖ਼ਜ਼ਾਨੇ ਵਿਚੋਂ ਲਓ।' ਕਛਿਹਰੇ ਦੀ ਥਾਂ ਨਿੱਕਰਾਂ ਦੀ ਵੀ ਮੰਜ਼ੂਰੀ ਦਿੱਤੀ ਅਤੇ ਫ਼ਰਮਾਇਆ-'ਜੇਕਰ ਸੰਗਤ ਕਹੇ ਕਿ ਮਹਾਰਾਜ ਜੀ, ਕ੍ਰਿਸ਼ਨ ਮਹਾਰਾਜ ਜੀ ਦੇ ਪ੍ਰਤਖ ਦਰਸ਼ਨ ਦਿਓ ਤਾਂ ਕਿਉਂ ਨਹੀਂ ਦੇਣਗੇ... ਜ਼ਰੂਰ ਦੇਣਗੇ... ਬੈਂਕੋਕ ਕ੍ਰਿਸ਼ਨ ਮਹਾਰਾਜ ਜੀ ਦੀ ਆਪਣੀ ਧਰਤੀ ਹੈ... ਏਥੋਂ ਕਾਰ ਪ੍ਰਗਟ ਹੋਵੇਗੀ...'

ਫੇਰ ਆਪ ਹਰਜਾਈ (ਬੈਂਕੋਕ) ਚਲੇ ਗਏ। ਉਥੇ ਇਕ ਪ੍ਰੀਤਵਾਨ ਦੇ ਘਰ ਦਰਸ਼ਨ ਦੇ ਰਹੇ ਸਨ ਕਿ ਅਚਾਨਕ ਉਹਨਾਂ ਦੇ ਸਪੁੱਤਰ (ਜੋ ਖੁੱਲੇ ਸਨ) ਕਹਿਣ ਲਗੇ-'ਮੈਂ ਮਹਾਰਾਜ ਜੀ ਦੀ ਫੋਟੋ ਖਿੱਚਣੀ ਹੈ।'

ਆਪ ਦੇ 'ਨਾਂਹ ਨਾਂਹ' ਕਰਦਿਆਂ ਉਸ ਫੋਟੋ ਖਿੱਚ ਲਈ। ਧੁਪਣ ਮਗਰੋਂ ਫੋਟੋ ਵਿਚ ਦਾਹੜੇ ਹੇਠਾਂ ਆ ਰਹੇ ਛੋਟੇ ਜਿਹੇ ਸ੍ਵਰੂਪ ਬਾਬਤ ਕਿਸੇ ਨੂੰ ਕੁੱਝ ਸਮਝ ਨਾ ਆਈ ਕਿ ਕਿ ਇਹ ਪ੍ਰਛਾਵਾਂ ਕੈਸਾ ਹੈ। ਜਿਥੋ ਫੋਟੋ ਖਿੱਚੀ ਸੀ ਉਸਦੇ ਨੇੜੇ ਤੇੜੇ ਐਸੀ ਕੋਈ ਚੀਜ਼ ਨਹੀਂ ਸੀ ਜਿਸਦਾ ਲਿਸ਼ਕਾਰਾ ਹਜ਼ੂਰ ਪਰ ਪਿਆ ਹੋਵੇ। ਆਪ ਜੀ ਕੋਲੋਂ ਸ਼ੰਕਾ ਨਿਵਾਰਨ ਮਗਰੋਂ ਪਤਾ ਲਗਿਆ ਕਿ ਫੋਟੋ ਵਿਚ ਕ੍ਰਿਸ਼ਨ ਮਹਾਰਾਜ ਜੀ ਦੇ ਬਾਲ ਸ੍ਵਰੂਪ ਦਾ ਦਰਸ਼ਨ ਹੈ! ਕ੍ਰਿਸ਼ਨ ਮਹਾਰਾਜ ਜੀ ਦਾ ਪਹਿਰਾ ਹੋਣ ਕਰਕੇ ਹੀ ਉਸ ਫੋਟੋ ਵਿਚ ਆਪ ਦਾ ਚੇਹਰਾ ਸਯਾਮ ਸ੍ਵਰੂਪ ਹੋ ਗਿਆ। *

## 3. ਸਾਂਗ ਸ੍ਰੀ ਅੰਮ੍ਰਿਤਸਰ

ਸਿਤੰਬਰ 1973 ਵਿਚ ਨੁਸ਼ਹਿਰਾ ਸਾਹਿਬ ਆਪ ਬੜੇ ਸਖ਼ਤ ਬੀਮਾਰ ਹੋ ਗਏ। ਤਕਲੀਫ਼ ਇੰਨੀ ਕਿ ਕੋਈ ਪਦਾਰਥ ਸੰਘੋਂ ਅੰਦਰ ਨਹੀਂ ਸੀ ਲੰਘਦਾ। ਹਜ਼ੂਰੀ ਡਾਕਟਰ ਅਸਚਰਜ ਲਾਲ ਹੁਰਾਂ ਆਪ ਨੂੰ ਸ੍ਰੀ ਅੰਮ੍ਰਿਤਸਰ ਜਾ ਕੇ ਇਲਾਜ ਕਰਾਉਣ ਦੀ ਬੇਨਤੀ ਕੀਤੀ। ਆਪ ਨੇ ਮੰਜ਼ੂਰੀ ਦੇ ਦਿੱਤੀ। ਸ੍ਰੀ ਅੰਮ੍ਰਿਤਸਰ ਵਿਖੇ ਆਪ ਦਾ ਡੇਰਾ ਹਸਪਤਾਲ ਦੀ ਬਜਾਇ ਆਪ ਦੇ ਅਨਿੰਨ ਭਗਤ ਕੇਸਰ ਕਸਤੂਰੀ ਵਾਲੇ ਸ੍ਰ: ਗੁਲਜ਼ਾਰ ਸਿੰਘ ਹੁਰਾਂ ਦੀ ਕੋਠੀ ਲਗਾ। ਡਾਕਟਰਾਂ ਸਪੈਸ਼ਲ ਵਿਜ਼ਿਟ ਤੇ ਉਥੇ ਜਾ ਜਾ ਬਲੱਡ, ਯੂਰਿਆ, ਸ਼ੂਗਰ

* ਚਾਹਵਾਨ ਫੋਟੋ ਵੇਖ ਸਕਦੇ ਹਨ।

ਆਦਿ ਟੈਸਟ ਕੀਤੇ ਅਤੇ ਰਿਪੋਰਟ ਦਿੱਤੀ–'ਜਿਨ੍ਹਾਂ ਨਾਲੀਆਂ ਨਾਲ ਇਨ੍ਹਾਂ ਦੇ ਸਰੀਰ ਅੰਦਰ ਖ਼ੁਰਾਕ ਜਾਂਦੀ ਸੀ ਉਹ ਬੰਦ ਹੋ ਗਈਆਂ ਹਨ। ਹੁਣ ਅਪ੍ਰੇਸ਼ਨ ਰਾਹੀਂ ਉਹ ਨਾਲੀਆਂ ਕੱਢ ਕੇ ਬਣਾਉਟੀ ਨਾਲੀਆਂ ਪਾਉਣੀਆਂ ਪੈਣਗੀਆਂ, ਜੋ ਤਕਰੀਬਨ ਛੇ ਮਹੀਨੇ ਕੰਮ ਕਰਨਗੀਆਂ। ਉਸ ਤੋਂ ਬਾਦ ਨਾਲੀਆਂ ਫੇਰ ਬਦਲਣੀਆਂ ਪੈਣਗੀਆਂ।'

ਅੱਠ ਨੌਂ ਦਿਨ ਹੋਰ ਲੰਘ ਗਏ। ਕਮਜ਼ੋਰੀ ਬਹੁਤ ਜ਼ਿਆਦਾ ਵੇਖ ਕੇ ਆਕਸੀਜਨ ਵੀ ਲਗਾਈ ਗਈ ਪਰੰਤੂ ਤਕਲੀਫ਼ ਨਾਲੋਂ ਨਾਲ ਵਧਦੀ ਗਈ। ਨੌਬਤ ਏਥੋਂ ਤਕ ਆਈ ਕਿ ਪਾਣੀ ਵੀ ਅੰਦਰ ਲੰਘਣਾ ਬੰਦ ਹੋ ਗਿਆ। ਬੀਬੀ ਪਿਆਰੀ ਹੁਰਾਂ ਬਹੁਤ ਘਬਰਾ ਕੇ ਅਨਹੋਣੀਓਂ ਡਰਦਿਆਂ ਤਾਰਾਂ ਪਾ ਪਾ ਦੇਸ਼ ਪ੍ਰਦੇਸ਼ਾਂ ਦੀ ਸਭ ਸੰਗਤ ਇਕੱਠੀ ਕਰ ਲਈ। ਘਬਰਾਹਟ ਵਿਚ ਕੋਈ ਅਖੰਡ ਪਾਠ ਸੁੱਖੇ ਕੋਈ ਵਰਨੀ ਤੇ ਖੁਲ੍ਹੇ ਪਾਠ ਕਰਾਏ...ਕੋਈ ਰੱਬ ਅੱਗੇ ਆਪਣਾ ਸਰੀਰ ਪੇਸ਼ ਕਰੇ ਤੇ ਕੋਈ ਹੁਕਮ ਵਿਚ ਬੱਝਾ ਅੰਦਰ ਬਾਹਰ ਤੜਫ਼ੇ।

ਅਸਚਰਜ ਲਾਲ ਤੇ ਗੁਲਜ਼ਾਰ ਸਿੰਘ ਹੁਰਾਂ ਹਜ਼ੂਰ ਦੀ ਅਸਹਿ ਤਕਲੀਫ਼ ਵੇਖ ਬੇਨਤੀ ਕੀਤੀ—'ਮਹਾਰਾਜ ਜੀ ਅਪ੍ਰੇਸ਼ਨ ਤੋਂ ਬਗ਼ੈਰ ਹੋਰ ਕੋਈ ਚਾਰਾ ਨਹੀਂ...।'

ਆਪ ਨੇ ਫ਼ਰਮਾਇਆ—'ਜੋ ਜੀ ਚਾਹੇ ਕਰੋ...।'

ਹਸਪਤਾਲ ਕਮਰਾ ਲੈ ਲਿਆ ਗਿਆ—ਸਫ਼ਾਈ ਹੋ ਗਈ ਅਤੇ ਦਾਖ਼ਲ ਹੋਣ ਦਾ ਦਿਨ ਆ ਗਿਆ। ਜਿਸ ਵੇਲੇ ਆਪ ਤੁਰਨ ਲਗੇ ਤਾਂ ਆਪ ਨੂੰ ਹਰਭਜਨ ਸਿੰਘ ਰੋਪੜ ਵਾਲਿਆਂ ਪੁਛਿਆ—'ਮਹਾਰਾਜ ਜੀ ਕਮਰਕੱਸਾ ਲਗਾਉਣਾ ਜੇ...?'

ਫ਼ਰਮਾਇਆ—'ਲਾਉਣਾ ਹੈ।'

ਕਮਰਕੱਸਾ ਲਗਾ ਕੇ ਆਪ ਜੀ ਕਾਰ ਵਿਚ ਸਵਾਰ ਹੋ ਗਏ। ਨਾਲ ਸਾਰੇ ਗੜਵਈ ਤੇ ਮੁੱਖੀ ਪਤਵੰਤੇ ਬੈਠ ਗਏ। ਆਪ ਦੀ ਕਾਰ ਦੇ ਮਗਰ ਪੰਜ ਕਾਰਾਂ (ਭਗਵਾਨ ਹੁਰਾਂ ਦੀ, ਅਸਚਰਜ ਲਾਲ ਹੁਰਾਂ ਦੀ, ਗੁਲਜ਼ਾਰ ਸਿੰਘ ਹੁਰਾਂ ਦੀ ਅਤੇ ਦੋ ਦੂਜੇ ਡਾਕਟਰਾਂ ਦੀਆਂ) ਹੋਰ ਵੀ ਵਿਜੇ ਹਸਪਤਾਲ ਵੱਲ ਤੁਰ ਪਈਆਂ। ਹਸਪਤਾਲ ਦੇ ਗੇਟ ਸਾਹਮਣੇ ਪਹੁੰਚ ਕੇ ਆਪ ਨੇ ਡਰਾਈਵਰ ਬਲਦੇਵ ਸਿੰਘ ਜੀ ਨੂੰ ਹੁਕਮ ਕੀਤਾ–'ਠਹਿਰ ਜਾਓ, ਅਸਾਂ ਡਾਕਟਰ ਹੁਰਾਂ ਨਾਲ ਬਚਨ ਕਰਨਾ ਹੈ।'

ਅਸਚਰਜ ਲਾਲ ਹੁਰਾਂ ਅਗੇ ਵੱਧ ਕੇ ਹੱਥ ਜੋੜ ਕੇ ਪੁਛਿਆ—'ਹੁਕਮ...ਮਹਾਰਾਜ ਜੀ...?'

ਆਪ ਕਹਿਣ ਲਗੇ—'ਅਸੀਂ ਆਪ ਨਾਲ ਬਚਨ ਕਰਨਾ ਚਾਹੁੰਦੇ ਹਾਂ...ਅੰਦਰ ਕਰੀਏ ਜਾਂ ਬਾਹਰ...?'

ਡਾ. ਹੁਰੀ ਕਹਿਣ ਲਗੇ—'ਮਹਾਰਾਜ ਜੀ ਅੰਦਰ ਹੀ ਕਰ ਲਓ।'

ਫ਼ਰਮਾਇਆ—'ਨਹੀਂ ਅਸੀਂ ਬਾਹਰ ਕਰਾਂਗੇ।'

ਸਭ ਨੂੰ ਸਹਿਮਿਆਂ ਛੱਡ ਕੇ ਆਪ ਕਾਰ ਵਿਚੋਂ ਬਾਹਰ ਨਿਕਲੇ ਤੇ ਡਾਕਟਰ ਹੁਰਾਂ ਨੂੰ ਕਹਿਣ ਲਗੇ—'ਡਾਕਟਰ ਜੀ...ਸਾਡੀ ਸ਼ਬਦ ਦੀ ਦੇਹ...ਸਾਨੂੰ ਚੀਰਫਾੜ ਕਰਾਉਣ ਦਾ ਹੁਕਮ ਨਹੀਂ ਲਗਦਾ।'

ਡਾਕਟਰ ਹੁਰਾਂ ਘਬਰਾ ਕੇ ਪੁਕਾਰ ਕੀਤੀ -'ਮਹਾਰਾਜ ਜੀ ਇਸ ਤਰ੍ਹਾਂ ਦੇਹ ਨਾਲ ਧੱਕਾ ਨਾ ਕਰੋ । ਅਪਰੇਸ਼ਨ ਜ਼ਰੂਰੀ ਹੈ ।'

ਆਪ ਫਰਮਾਉਣ ਲਗੇ-'ਆਪ ਕੋਲੋਂ ਵੱਡਾ ਇਕ ਹੋਰ ਡਾਕਟਰ ਵੀ ਹੈ...ਜਿਸ ਦੀ ਆਪ ਨੂੰ ਖਬਰ ਨਹੀਂ । ਜਿਨ੍ਹਾਂ ਸਾਨੂੰ ਕਮਰਕੱਸਾ ਲਵਾਇਆ ਹੈ ਉਹ ਆਪੇ ਸਾਡਾ ਇਲਾਜ ਕਰਨਗੇ ।'

ਦੂਜੇ ਡਾਕਟਰਾਂ ਵੀ ਵਾਰੋ ਵਾਰ ਅਪਰੇਸ਼ਨ ਕਰਾਉਣ ਦੀ ਤਾਕੀਦ ਕੀਤੀ ਪਰ ਆਪ ਨਾ ਹੀ ਮੰਨੇ ਅਤੇ ਕਾਰ ਵਾਪਸ ਮੋੜ ਲਿਜਾਣ ਦਾ ਹੁਕਮ ਦੇ ਦਿੱਤਾ ।

ਕੋਠੀ ਪਹੁੰਚਕੇ ਆਪ ਫੇਰ ਤਕਲੀਫ ਵਿੱਚ ਬਿਸਤਰੇ ਪਰ ਤੜਫਨ ਲਗੇ । ਦੂਰੋਂ ਨੇੜਿਉਂ ਪਹੁੰਚੀਆਂ ਸੰਗਤਾਂ ਆਪ ਦਾ ਦੁਖ ਵੇਖ ਵੇਖ ਹਾਲੋਂ ਬੇਹਾਲ ਹੋ ਗਈਆਂ । ਸਾਰੀ ਰਾਤ ਤੜਫਦਿਆਂ ਬੀਤੀ । ਸਵੇਰੇ ਚਾਰ ਕੁ ਵਜੇ ਆਪ ਨੇ ਹੁਕਮ ਕੀਤਾ-'ਸਾਨੂੰ ਮਣੱਕਾ ਛਕਾਓ '

ਮਣੱਕਾ ਉਸ ਵੇਲੇ ਘਰ ਨਹੀਂ ਸੀ । ਆਪ ਕਹਿਣ ਲਗੇ-' ਜੇ ਘਰ ਨਹੀਂ ਹੈ ਤਾਂ ਮੂਲ ਸਿੰਘ ਹੁਰਾਂ ਦੇ ਘਰੋਂ ਮੰਗਵਾ ਲਓ ।'

ਛੇਤੀ ਨਾਲ ਇਕ ਕਾਰ ਮੂਲ ਸਿੰਘ ਹੁਰਾਂ ਦੇ ਪਹੁੰਚੀ । ਮਣੱਕਾ ਲਿਆ ਕੇ ਆਪ ਦੀ ਖ਼ਿਦਮਤ ਵਿਚ ਪੇਸ਼ ਕੀਤਾ ਗਿਆ । ਜਿਸ ਦੇ ਚਾਰ ਛੇ ਦਾਣੇ ਆਪ ਛੇ ਵਜੇ ਤਕ ਚੂਸਦੇ ਰਹੇ । ਇੰਨੇ ਨੂੰ ਚਾਹ ਦਾ ਵਰਤਾਰਾ ਆਇਆ । ਸਭ ਸਹਿਮੇ ਹੋਏ ਚਾਹ ਪੀਣੋਂ ਨਾਂਹ ਕਰੀ ਜਾ ਰਹੇ ਸਨ । ਅਚਨਚੇਤ ਆਪ ਨੇ ਉਸ ਵਰਤਾਉਣ ਵਾਲੇ ਨੂੰ ਸੱਦ ਕੇ ਹੁਕਮ ਕੀਤਾ -'ਉਰੇ ਆ ਸਾਡੇ ਕੋਲ...ਜਿੰਨਾ ਵਰਤਾਰਾ ਸੰਗਤ ਨੂੰ ਦੇ ਰਿਹਾ ਹੈ ਉਨਾ ਹੀ ਸਾਨੂੰ ਭੀ ਗਲਾਸ ਵਿਚ ਪਾ ਦੇ ।'

ਸੇਵਾਦਾਰਾਂ ਆਪ ਨੂੰ ਅੰਦਰੋਂ ਸਪੈਸ਼ਲ ਚਾਹ ਤਿਆਰ ਕਰਾ ਕੇ ਪਿਲਾਉਣੀ ਚਾਹੀ ਪਰ ਆਪ ਨੇ ਫ਼ਰਮਾਇਆ-'ਅਸੀਂ ਇਹ ਹੀ ਚਾਹ ਛੱਕਣੀ ਏ...ਤੇ ਜਿੰਨਾ ਸਭ ਨੂੰ ਵਰਤਾਰਾ ਮਿਲ ਰਿਹਾ ਹੈ ਉਨਾ ਹੀ ਲੈਣਾ ਹੈ ।'

ਸਭ ਦੇ ਵੇਖਦਿਆਂ ਵੇਖਦਿਆਂ ਆਪ ਨੇ ਚਾਹ ਗਟਾਗਟ ਛੱਕ ਲਈ । ਸੰਗਤਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਅਤੇ ਬੜੇ ਜੈਕਾਰੇ ਛੱਡੇ ਗਏ ।

ਹਜ਼ੂਰ ਫ਼ਰਮਾਉਣ ਲਗੇ-'ਤੁਸੀਂ ਖੁਸ਼ੀ ਕਰਦੇ ਹੋ...ਸਾਨੂੰ ਭੁੱਖ ਬੜੀ ਲਗੀ ਹੈ...ਕੁੱਝ ਛਕਣ ਨੂੰ ਦਿਓ ।'

ਉਸ ਵੇਲੇ ਪੂੜੀਆਂ ਤੇ ਛੋਲਿਆਂ ਦਾ ਭਾਜਾ ਤਿਆਰ ਸੀ । ਆਪ ਨੇ ਭਾਜੇ ਨਾਲ ਚਾਰ ਪੂੜੀਆਂ ਛਕੀਆਂ । ਸੰਗਤ ਨੇ ਬੇਹਿਸਾਬ ਖੁਸ਼ੀਆਂ ਕੀਤੀਆਂ ਅਖੰਡ ਪਾਠ ਰੱਖਾ ਦਿੱਤੇ ।

ਨੁਸ਼ਹਿਰਾ ਸਾਹਿਬ ਪੁੱਜ ਕੇ ਆਪ ਨੇ ਸੰਗਤ ਵਿਚ ਖੜੇ ਹੋ ਕੇ ਸਾਰਾ ਹਾਲ ਸੁਨਾਉਂਦਿਆਂ ਫ਼ਰਮਾਇਆ-'ਮੈਨੂੰ ਕਿਸ ਤਰ੍ਹਾਂ ਟੂਟੀਆਂ ਲਗੀਆਂ ਸਨ...? ਕਿੰਨੀ ਤਕਲੀਫ਼ ਸੀ...ਵੇਖੋ ਮਹਾਰਾਜ ਜੀ ਨੇ ਮੈਨੂੰ ਕਿਵੇਂ ਰੱਖਿਆ ਹੈ ! ਤੁਸੀਂ ਵੀ ਨਾਮ ਜਪੋ...ਰਹਿਤ ਰਖੋ...ਉਹ ਮੇਰੇ ਵਾਂਗ ਤੁਹਾਡੀ ਵੀ ਰੱਖਿਆ ਕਰਨਗੇ ।'

## 4. ਧਰਤੀ ਪਾਸ ਅਮਾਨਤ ਰਖਣਾ

ਦਸੰਬਰ 1973 ਵਿਚ ਆਪ ਸਿੰਘਾਪੁਰ ਗਏ। ਉਹਨਾਂ ਦਿਨਾਂ ਵਿਚ ਗੁਰੂ ਘਰ ਦੇ ਗੂੜ੍ਹੇ ਸੇਵਾ ਪ੍ਰੇਮੀ ਅਤੇ ਆਪ ਦੇ ਅਨਿੰਨ ਭਗਤ ਸ੍ਰ: ਜਸਵੰਤ ਸਿੰਘ ਹੁਰਾਂ ਦੇ ਛੋਟੇ ਭਰਾ ਗੁਰਮੀਤ ਸਿੰਘ ਜੀ ਦੇ ਪੁਤਰ ਬਹੁਤ ਸਖਤ ਬੀਮਾਰ ਸਨ ਪਰੰਤੂ ਆਪਣਾ ਦੁਖ ਕਿਸੇ ਨੂੰ ਨਹੀਂ ਸਨ ਦਸਦੇ। ਗੁਰਮੀਤ ਸਿੰਘ ਹੁਰਾਂ ਦੇ ਘਰੋਂ ਬੀਬੀ ਹਰਸ਼ਰਣ ਕੌਰ ਦੀ ਆਪ ਪਰ ਬੜੀ ਪ੍ਰਤੀਤ ਸੀ। ਉਹਨਾਂ ਦੇ ਅਰਜ਼ ਕਰਨ ਪਰ ਆਪ ਜੀ ਕਹਿਣ ਲਗੇ-'ਤੁਸੀਂ ਸਾਰੇ ਰਲ ਕੇ ਪ੍ਰੀਤਮ ਸਿੰਘ ਦੀ ਸੇਹਤ ਦੇ ਨਵਿਤ ਇਕ ਹਫਤਾ ਜੋਤ ਜਗਾ ਕੇ ਸੁਖਮਨੀ ਸਾਹਿਬ ਦੇ ਪਾਠ ਕਰੋ।'

ਕੁਦਰਤ ਐਸੀ ਕਿ ਚੌਥੇ ਦਿਨ ਗ਼ਰੀਬ ਨਿਵਾਜ ਦਾ ਸੀਤ-ਪ੍ਰਸ਼ਾਦਿ ਛੱਕ ਕੇ ਆਪ ਦੇ ਸਾਹਮਣੇ ਹੀ ਕਾਕੇ ਪ੍ਰੀਤਮ ਸਿੰਘ ਨੇ ਸਵਾਸ ਦੇ ਦਿੱਤੇ। ਬੀਬੀ ਹਰਸ਼ਰਣ ਕੌਰ ਜੀ ਬੜਾ ਵਿਰਲਾਪ ਕਰਨ ਲੱਗੇ। ਆਪ ਜੀ ਉਸ ਮ੍ਰਿਤਕ ਦੇਹ ਦਾ ਦਰਸ਼ਨ ਕਰਦੇ ਹੋਏ ਅਤੇ ਬੀਬੀ ਹਰਸ਼ਰਣ ਕੌਰ ਨੂੰ ਦਿਲਾਸਾ ਦੇਂਦਿਆਂ ਕਹਿਨ ਲਗੇ-'ਸਾਡਾ ਜੀ ਕਰਦੈ ਕਿ ਇਹਨਾਂ ਨੂੰ ਉਸੇ ਤਰ੍ਹਾਂ ਉਠਾਈਏ ਜਿਵੇਂ ਨਾਮਦੇਵ ਨੇ ਗਊ ਉਠਾਈ ਸੀ...ਜਿਵੇਂ ਈਸਾ ਜੀ ਨੇ ਕਬਰਾਂ ਵਿਚੋਂ ਮੁਰਦੇ ਉਠਾਏ ਸਨ...।'

ਮਗਰੋਂ ਆਪ ਨੇ ਹੁਕਮ ਕਰਕੇ ਲਕੜੀ ਦਾ ਬਕਸਾ ਬਣਵਾਇਆ। ਕਾਕੇ ਪ੍ਰੀਤਮ ਸਿੰਘ ਨੂੰ ਅਸ਼ਨਾਨ ਕਰਾਕੇ, ਚਕੂਟਾ ਕਮਰਕੱਸਾ ਲਵਾ ਕੇ, ਰਹਿਤ ਦੀਆਂ ਸਭ ਵਸਤਾਂ ਕੋਲ ਰਖਾ ਕੇ ਮੂੰਹ ਵਿਚ ਪ੍ਰਸ਼ਾਦਿ ਪਾਉਣ ਉਪਰੰਤ ਬਕਸੇ ਵਿਚ ਰਖਾਇਆ ਅਤੇ ਬਕਸਾ ਧਰਤੀ ਮਾਤਾ ਕੋਲ ਆਪਣੀ ਅਮਾਨਤ ਰਖਾਉਂਦਿਆਂ ਹੋਇਆ ਫ਼ਰਮਾਇਆ-'ਸਮਾਂ ਆਵੇਗਾ ਤਾਂ ਅਸੀਂ ਇਹਨਾਂ ਨੂੰ ਉਠਾ ਕੇ ਸੇਵਾ ਲਵਾਂਗੇ।'

## 5. 'ਵਾਹੁ-ਵਾਹੁ' ਦਾ ਨਵਾਂ ਸ਼ਬਦ

25-5-74 ਨੂੰ ਸ਼ਾਮ ਦੇ ਢਾਈ ਵਜੇ ਆਪ ਦੇ ਗੜਵਈ ਢਿਲਵੀਂ ਵਾਲੇ ਗਿਆਨ ਸਿੰਘ ਜੀ ਹੁਕਮ ਸੱਤ ਹੋ ਗਏ। ਉਹ ਬੜੇ ਸੂਧੇ ਅਤੇ ਆਪ ਦੇ ਮੰਜ਼ੂਰੇ ਨਜ਼ਰ ਸਨ। ਕਿੰਨਾ ਭੀ ਸਖਤ ਪਹਿਰਾ ਕਿਉਂ ਨਾ ਹੁੰਦਾ, ਉਹ ਪ੍ਰੀਤਵਾਨਾਂ ਨੂੰ ਹਜ਼ੂਰ ਦਾ ਦਰਸ਼ਨ ਕਰਵਾ ਦੇਂਦੇ। ਉਹਨਾਂ ਦੇ ਸਰੀਰ ਛੱਡ ਜਾਣ ਮਗਰੋਂ ਆਪ ਉਹਨਾਂ ਦੇ ਕਮਰੇ ਵਿਚ ਗਏ ਅਤੇ ਕੋਲ ਖਲੋ ਉਹਨਾਂ ਦੀ ਅਲਮਾਰੀ ਦੀ ਤਲਾਸ਼ੀ ਕਰਵਾਈ ਪਰੰਤੂ ਅਲਮਾਰੀ ਵਿਚੋਂ ਗੜਵੇ, ਗਲਾਸ, ਕੜਾਹੇ ਤੇ ਕੁੜਤੇ ਸਿਵਾ ਕੁੱਝ ਨਾ ਨਿਕਲਿਆ। ਹਜ਼ੂਰ ਸੇਵਾਦਾਰ ਨੂੰ ਤਾਕੀਦ ਕਰਨ-'ਜ਼ਰਾ ਚੰਗੀ ਤਰ੍ਹਾਂ ਵੇਖੋ ਕਿੱਧਰੇ ਮਾਇਆ ਨਾ ਪਈ ਹੋਵੇ...?'

ਪਰੰਤੂ ਵਿਚੋਂ ਕੁੱਝ ਭੀ ਨਾ ਨਿਕਲਿਆ। ਆਪ ਅਤਿਅੰਤ ਪ੍ਰਸੰਨ ਹੋਏ ਅਤੇ ਫ਼ਰਮਾਉਣ ਲਗੇ-'ਸੱਚੇ ਫ਼ਕੀਰ ਦੁਨੀਆਂ ਨਹੀਂ ਬਣਾਉਂਦੇ। ਸਿੱਖਾਂ ਨੂੰ ਇਹਨਾਂ ਤੋਂ ਮੱਤ ਲੈਣੀ ਚਾਹੀਦੀ ਹੈ।" ਫੇਰ ਹੁਕਮ ਕੀਤਾ-ਇਹਨਾਂ ਲਈ ਲਕੜੀ ਦਾ ਬਕਸਾ ਬਣਵਾਓ ਇਹਨਾਂ ਕੋਲੋਂ ਅਜੇ ਅਸਾਂ ਸੇਵਾ ਲੈਣੀ ਹੈ।'

ਬਕਸਾ ਤਿਆਰ ਹੋਣ ਮਗਰੋਂ ਉਹਨਾਂ ਦਾ ਸਰੀਰ ਮਰਯਾਦਾ ਅਨੁਸਾਰ ਬਕਸੇ ਵਿਚ ਰਖਵਾ ਕੇ ਨੁਸ਼ਹਿਰਾ ਸਾਹਿਬ ਬਗੀਚੀ ਵਿਚ ਦਬਾਉਣ ਲਗਿਆਂ ਫ਼ਰਮਾਇਆ-'ਇਹ ਅਸੀਂ ਧਰਤੀ ਮਾਤਾ ਕੋਲ ਆਪਣੀ ਅਮਾਨਤ ਰੱਖਦੇ ਹਾਂ। ਸਮਾਂ ਆਉਣ ਪਰ ਅਸੀਂ ਇਹਨਾਂ ਤੋਂ ਸੇਵਾ ਲਵਾਂਗੇ। ਨਾਲ ਹੀ ਇਹ ਬਚਨ ਕੀਤਾ-'ਜੇਕਰ ਸਾਡੇ ਸਰੀਰ ਨਾਲ ਇਹ ਖੇਲ ਵਰਤ ਜਾਵੇ ਸਾਨੂੰ ਭੀ ਇਸੇ ਤਰ੍ਹਾਂ ਰਖਣਾ।'

ਬਕਸੇ ਨੂੰ ਤਾਲਾ ਮਾਰ ਕੇ ਆਪ ਨੇ ਉਹ ਚਾਬੀ ਬਾਹਰਲੇ ਗੁਰਦਵਾਰੇ ਵਿਚ ਅਕਾਲ ਤਖ਼ਤ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਥੱਲੇ ਅਮਾਨਤ ਰੱਖੀ ਅਤੇ ਫ਼ਰਮਾਇਆ-ਜਦੋਂ ਲੋੜ ਹੋਵੇਗੀ ਅਸੀਂ ਧਰਤੀ ਮਾਤਾ ਤੋਂ ਆਪਣੀ ਅਮਾਨਤ ਵਾਪਸ ਲਵਾਂਗੇ।' ਨਾਲ ਹੀ ਆਪ ਨੇ ਬਚਨ ਕੀਤਾ-'ਉਹ (ਗਿਆਨ ਸਿੰਘ) ਸਾਡੇ ਨਾਲ ਚਾਲੀ ਸਾਲ ਰਿਹਾ ਹੈ। ਘਟੋ ਘਟ ਪਦ੍ਹਾਂ ਦਿਨ ਸ਼ਬਦ ਸੰਗਤ ਉਸੇ ਦੇ ਨਮਿੱਤ ਬੂਹੇ ਬਰਾਜੇ...ਅਸੀਂ ਵੀ ਬੂਹੇ ਬਿਰਾਜਾਂਗੇ। ਜੋ ਬਚਨ ਨਹੀਂ ਮੰਨਣਗੇ ਉਹਨਾਂ ਨੂੰ ਦਰਗਾਹ ਵਿਚ ਹਿਸਾਬ ਦੇਣਾ ਪਏਗਾ।'

ਵਿਛੜੀਆਂ ਵਾਲਿਆਂ ਦੇ ਪਾਠ ਭੋਗ ਉੱਪਰ ਭੀ ਆਪ ਜੀ ਬੇਹਦ ਪ੍ਰਸੰਨ ਰਹੇ। ਸਾਰਾ ਦਿਨ ਪੂਰੀ ਕੜਾਹ ਦਾ ਅਤੁੱਟ ਲੰਗਰ ਵਰਤਦਾ ਰਿਹਾ। ਭੋਗ ਉਪਰੰਤ ਅਰਦਾਸਾ ਕਰ ਕੇ ਆਪ ਨੇ ਇਕ ਸਰੀਰ ਨੂੰ 'ਵਾਹੁ-ਵਾਹੁ' ਦਾ ਜਾਪ ਦਿੱਤਾ ਤੇ ਫੇਰ ਭਗਤ ਸਿੰਘ ਹੁਰਾਂ ਨੂੰ ਗਿਣ ਕੇ ਦੱਸ ਦਸ ਤਕ ਸਪੀਕਰ ਵਿਚ ਇਹੀ ਜਾਪ ਬੁਲਵਾਇਆ ਤੇ ਹੁਕਮ ਕੀਤਾ-'ਅਜ ਤੋਂ ਸਾਰੀ ਸੰਗਤ ਜਾਪ 'ਵਾਹੁ-ਵਾਹੁ' ਦਾ ਹੀ ਕਰੇ।'

## 6. ਨਰਕਾਂ ਬਾਰੇ ਉਪਦੇਸ਼

ਅਕਤੂਬਰ ਸੰਨ 1977 ਦੇ ਸਿੰਘਾਪੁਰ ਦੌਰੇ ਵਿਚ ਆਪ ਦੇ ਸਰੀਰ ਤੇ ਇਕ ਵੇਰਾਂ ਫੇਰ ਕੱਸ ਦਿਨੀ ਜਿਆਦਾ ਹੋਈ ਕਿ ਆਪਨੂੰ ਹਸਪਤਾਲ ਦਾਖ਼ਲ ਕਰਾਉਣਾ ਪਿਆ। ਰੋਗ ਡਾਕਟਰਾਂ ਦੀ ਸਮਝ ਤੋਂ ਪਰੇ ਸੀ। ਪੱਤਾ ਨਹੀਂ ਸੀ ਲਗਦਾ ਕਿ ਤਕਲੀਫ਼ ਕਿਸ ਕਰਕੇ ਹੈ। ਖਾਣਾ ਪੀਣਾ ਬੰਦ ਸੀ...ਗੁਲੂਕੋਜ਼ ਦੀਆਂ ਬੋਤਲਾਂ ਲਗੀਆਂ ਹੋਈਆਂ ਸਨ। 18-10-77 ਨੂੰ ਹਜ਼ੂਰ ਨੇ ਅੰਮ੍ਰਿਤਸਰ ਦੇ ਸਾਂਗ ਵਾਂਗੂ ਸੇਹਤ ਬਿਲਕੁਲ ਠੀਕ ਕਰ ਲਈ। ਗੁਲੂਕੋਜ਼ ਲਥ ਗਿਆ। ਹਜ਼ੂਰ ਨੇ ਡਾਕਟਰਾਂ ਨੂੰ ਵਧਾਈ ਦਿੱਤੀ। ਫੇਰ ਸਭ ਸੰਗਤ ਨੂੰ ਵਧਾਈ ਦੇ ਕੇ ਇਹ ਸ਼ਬਦ ਪੜ੍ਹਿਆ—

...ਆਵਹੁ ਸਜਣਾ...ਆਵਉ ਸਜਣਾ...
ਹਉ ਦੇਖਾਂ ਦਰਸ਼ਨੁ ਤੇਰਾ ਰਾਮ॥
ਘਰਿ ਆਪਨੜੇ ਖੜੀ ਤਕਾਂ
ਮੈਂ ਮਨ ਚਾਉ ਘਨੇਰਾ ਰਾਮ॥...

ਇਹ ਸਾਰਾ ਸ਼ਬਦ ਪੜ੍ਹ ਕੇ ਆਪ ਜੀ ਨੇ ਬੜੀ ਖੁਸ਼ੀ ਦਿੱਤੀ। 19-10-77 ਨੂੰ ਦਸ ਵਜੇ ਬਚਨ ਕੀਤੇ—'ਰਹਿਤ ਵਿਚ ਪੱਕਿਆਂ ਹੋਵੋ...ਮੈਂ ਨਰਕ ਵੇਖ ਆਇਆ ਜੇ... ਓਥੇ ਬਹੁਤ ਬੁਰਾ ਹਾਲ ਹੁੰਦੈ...ਤੁਸੀਂ ਨਰਕ ਤੋਂ ਬਚ ਜਾਓ। ਗੁਰਾਂ ਦਾ ਬਚਨ ਮੰਨੋ... ਅੰਮ੍ਰਿਤ ਵੇਲੇ ਅਸ਼ਨਾਨ ਕਰੋ...ਤੁਹਾਨੂੰ ਪੂਰਾ ਗੁਰੂ ਮਿਲਿਆ ਹੈ।' ਫੇਰ ਆਪ ਜੀ ਬੜੇ

ਰੰਗ ਵਿਚ ਹੋ ਗਏ ਤੇ ਕਹਿਣ ਲਗੇ—'ਜਿਹੜਾ ਗੁਰਾਂ ਦੀ ਸਿੱਖਣ ਲਵੇਗਾ, ਉਸ ਦਾ ਲੇਖਾ ਧਰਮਰਾਜ ਨਹੀਂ ਪੁੱਛੇਗਾ...ਨਹੀਂ ਤਾਂ ਕਰਮਾਂ ਦੀ ਸਜ਼ਾ ਸਭ ਨੂੰ ਭੁਗਤਨੀ ਪਵੇਗੀ।' ਆਪ ਜੀ ਨੇ ਬੜੇ ਜ਼ੋਰ ਨਾਲ ਗਲ ਵਿਚ ਪਰਨਾ ਪਾ ਕੇ ਘੁੱਟ ਕੇ ਵੱਟ ਚਾੜ੍ਹਦਿਆਂ ਫ਼ਰਮਾਇਆ—'ਜਿਹੜੇ ਫ਼ੈਸ਼ਨ ਲਾਂਦੇ ਹੈਨ...(ਗੁਲੂਬੰਦ ਨੂੰ ਵੱਟ ਚਾੜ੍ਹ ਕੇ ਦਸਦਿਆਂ ਆਪ ਕਹਿਣ ਲਗੇ)-ਉਹ ਇਸ ਤਰ੍ਹਾਂ ਨਰਕਾਂ ਵਿਚ ਸਜ਼ਾ ਪਾਉਣਗੇ। ਬਚਨ ਮੰਨੋ ਤੇ ਨਰਕਾਂ ਤੋਂ ਬਚ ਜਾਓ...ਜੇ ਬਚਨਾ ਜੇ ਤਾਂ ਰਹਿਤ ਰੱਖੋ...ਗੁਰੂ ਦੇ ਬਣ ਜਾਓ।' ਦੁਸਹਿਰੇ ਵਾਲੇ ਦਿਨ ਸ਼ਾਮ ਨੂੰ ਆਪ ਨੇ ਹਸਪਤਾਲ ਤੋਂ ਡੇਰੇ ਪਹੁੰਚ ਕੇ ਦਰਸ਼ਨ ਦਿਤੇ ਅਤੇ ਬਾਈ ਤਾਰੀਖ਼ ਨੂੰ ਫ਼ਰਮਾਇਆ-'ਹੁਣ ਗੁਰੂ ਐਸਾ ਰੂਪ ਧਾਰੇਗਾ ਜਿਹੜਾ ਤੁਹਾਨੂੰ ਪਤਾ ਲਗੇਗਾ। ਸੰਗਤ ਵਿਚ ਆ ਕੇ ਜ਼ਨਾਨੀਆਂ ਮਨੁੱਖਾਂ ਵੱਲ, ਤੇ ਮਨੁੱਖ ਜ਼ਨਾਨੀਆਂ ਵਲ ਤਕਦੇ ਹਨ। ਯਾਦ ਰਖੋ ਗੁਰੂ ਐਸਾ ਰੂਪ ਧਾਰੇਗਾ ਕਿ ਸੰਗਤ ਵਿਚ ਜਿਥੇ ਕੋਈ ਐਸਾ ਕੰਮ ਕਰੇਗਾ ਉਥੇ ਹੀ ਫੜਿਆ ਜਾਵੇਗਾ। ਅਜ ਤੋਂ ਜੋ ਪਿਛਲੇ ਕਰਮ ਹੈਨ ਉਹ ਮਾਫ਼ ਕੀਤੇ...ਅਗੋਂ ਵਾਸਤੇ ਹੁਕਮ ਮੰਨੋ...ਆਪਸ ਵਿਚ ਪਿਆਰ ਰਖੋ...ਰਹਿਤ ਵਿਚ ਪੱਕਿਆਂ ਹੋਵੋ ਤੇ ਨਾਮ ਜਪੋ...ਫੇਰ ਤੁਹਾਨੂੰ ਕੋਈ ਖ਼ਤਰਾ ਨਹੀਂ...ਮਹਾਰਾਜ ਤੁਹਾਡੀ ਰਖਿਆ ਕਰਨਗੇ...'

## 7. ਟੋਪ ਧਾਰਣ ਕਰਨਾ

ਬੈਂਕੋਕ ਵਾਪਸੀ ਤੋਂ ਪਹਿਲਾਂ ਆਪ ਅਤੁਰ ਸਿੰਘ ਅਤੇ ਹੰਸ ਰਾਜ ਹੁਰਾਂ ਨਾਲ ਬਜ਼ਾਰ ਨੂੰ ਚਲੇ। ਤੁਰਨ ਲਗਿਆਂ ਪੁਛਿਆ-ਅਸਾਂ ਕੁਝ ਵਸਤਾਂ ਖਰੀਦਣੀਆਂ ਹਨ...ਮਾਇਆ ਹੈ ਜੇ ਕੋਲ...?

ਹੰਸਰਾਜ ਹੁਰੀਂ ਬੋਲੇ-ਜੀ ਗ਼ਰੀਬ ਨਿਵਾਜ।

ਕਾਰ ਵਿਚ ਬੈਠ ਕੇ ਸਭ ਬਜ਼ਾਰ ਪੁੱਜੇ। ਜਦੋਂ ਟੋਪੀਆਂ ਵਾਲੀ ਦੁਕਾਨ ਆਈ ਤਾਂ ਆਪ ਕਾਰ ਖਲ੍ਹਿਆਰ ਕੇ ਦੁਕਾਨ ਵਿਚ ਚਲੇ ਗਏ। ਉਥੇ ਨੀਲੇ ਰੰਗ ਦਾ ਟੋਪ ਖ਼ਰੀਦ ਕੇ ਚਕੂਟੇ ਦੇ ਉੱਤੇ ਧਾਰਣ ਕਰ ਲਿਆ। ਕੈਪ ਦੀ ਕੀਮਤ ਹੰਸਰਾਜ ਹੁਰਾਂ ਅਦਾ ਕੀਤੀ। ਟੋਪ ਧਾਰਨ ਕਰਨ ਲਗਿਆਂ ਫ਼ਰਮਾਇਆ-'ਇਸ ਨੂੰ ਧਾਰਣ ਕਰਨ ਦੀ ਹੁਕਮ ਸਿਰਫ਼ ਸਾਨੂੰ ਹੋਇਐ...ਹੋਰ ਕਿਸੇ ਨੂੰ ਨਹੀਂ...।'

ਅਗਲੇ ਦਿਨ ਆਪਦਾ ਵਾਪਸੀ ਪ੍ਰੋਗਰਾਮ ਬਣ ਗਿਆ। ਪੰਜਾਬੋਂ ਗਏ ਸਨ ਚਕੂਟਾ ਬੰਨ ਪਰ ਸਮੁੰਦਰੋਂ ਪਾਰ ਪਹੁੰਚੇ ਟੋਪ ਧਾਰਣ ਕਰਕੇ। ਜਾਪਦਾ ਸੀ ਕਿ ਆਪ ਨੌਵੇਂ ਪਾਤਸ਼ਾਹ ਦੇ ਉਹ ਸਿੱਖ ਸਨ ਜਿਨ੍ਹਾਂ ਨੂੰ ਉਹ ਔਰੰਗਜ਼ੇਬ ਦੇ ਮਹਿਲਾਂ ਵਿਚ ਉਡੀਕਦੇ ਰਹੇ ਸਨ। *

---

* ਬਿਜੈ ਮੁਕਤ ਗਰੰਥ ਵਿਚ ਦੋ ਸਾਖੀਆਂ ਟੋਪੀ ਵਾਲੇ ਸਿੱਖ ਦੀਆਂ ਮਿਲਦੀਆਂ ਹਨ—

ਬਿਜੈ ਮੁਕਤ—ਸਾਖੀ ਨੰ: 81

ੴ ...ਸਿੰਘਾਂ ਪੁਛਿਆ ਹੇ ਗੁਰੂ ਜੀ ਬੇਦੀਆਂ ਦਾ ਕੀ ਹਾਲ ਹੋਵਸੀ।

(ਅਗਲੇ ਪੰਨੇ ਤੇ)

ਨੁਸ਼ਹਿਰਾ ਸਾਹਿਬ ਪੁੱਜਣ ਪਰ ਆਪ ਦੇ ਟੋਪ ਧਾਰਣ ਕਰਨ ਦੀ ਗਲ ਦੂਰੋਂ ਨੇੜਿਉਂ ਸਿੱਖੀ ਦੇ ਪੁਜਾਰੀਆਂ ਨੂੰ ਚੁੱਭਣ ਲਗੀ । ਨਤੀਜੇ ਵਲੋਂ ਮੀਟਿੰਗਾਂ–ਦਰ ਮੀਟਿੰਗਾਂ ਹੋਣ ਲਗੀਆਂ। ਬਟਾਲੇ ਦੇ ਮਿਉਂਸਪਲ ਕਮਿਸ਼ਨਰ ਸਾਧੂ ਸਿੰਘ ਖੁੱਲੇ ਸਰੀਰ ਹੋਣ ਕਾਰਣ ਟੋਪ ਦੀ ਗਲ ਜਾਣ ਕੇ ਬੜੇ ਰੋਹ ਵਿਚ ਆਏ । ਉਹਨਾਂ ਆਪਣੇ ਮੇਲੀ ਸਿੱਖਾਂ ਦੀ ਮੀਟਿੰਗ ਕਰਦਿਆਂ ਕਿਹਾ–'ਸਿੰਘੋ ਸਿੱਖੀ ਨੂੰ ਢਾਹ ਲਗ ਗਈ ਹੈ ਕਿ ਨੌਸ਼ਹਿਰੇ ਵਾਲੇ ਸੰਤਾ ਨੇ ਟੋਪ ਧਾਰਣ ਕਰ ਲਿਆ ਹੈ । ਚਲੋ ਕਲ ਬਾਰਾਂ ਵਜੇ ਜਾ ਕੇ ਉਨ੍ਹਾਂ ਨੂੰ ਸਮਝਾਂਦੀਏ ਕਿ ਇਹ ਕੰਮ ਸਿੱਖੀ ਦੇ ਵਿਰੁੱਧ ਹੈ...ਉਨ੍ਹਾਂ ਨਾਲ ਗਲਬਾਤ ਦੀ ਜਿੰਮੇਂਦਾਰੀ ਮੇਰੀ...ਜੋਸ਼ ਵਿਚ ਉਹਨਾਂ ਆਪਣਾ ਫੈਸਲਾ ਸੁਣਾਇਆ–'ਸੰਤ ਆਪ ਹੀ ਜਦੋਂ ਅਜਿਹੇ ਅਫਸੋਸ ਜਨਕ ਕੰਮ ਕਰਨਗੇ ਤਾਂ ਸਿੱਖੀ ਦਾ ਧੁਰਾ ਟਿਕਾਣਾ ਕਿਵੇਂ ਸਾਬਤ ਰਹਿ ਸਕੇਗਾ ? ਤੁਸੀ ਸਿਰਫ ਮੇਰੇ ਨਾਲ ਚਲੋ... ਗਲਬਾਤ ਮੈਂ ਕਰਾਂਗਾ ਅਤੇ ਆਖਾਂਗਾ ਕਿ ਇਸ ਟੋਪ ਨੂੰ ਉਤਾਰਕੇ ਸਾਨੂੰ ਦੇ

---

(ਪਿਛਲੇ ਪੰਨੇ ਤੋਂ)

ਹੁੱਕਾ ਪੀਂਵਦੇ ਹਨ, ਦਾੜ੍ਹੀ ਮਨ੍ਹਾਉਂਦੇ ਨੇ, ਹਲਾਲ ਖਾਂਵਦੇ ਨੇ, ਸ਼ਰਾਬ ਪੀ ਕੇ ਮੋਰੀਆਂ ਵਿਚ ਗਿਰਦੇ ਨੇ । ਬਚਨ ਹੋਇਆ ਇਹ ਸਭ ਖੱਤਰੀਓਂ ਬੇਖਤ੍ਰੀ ਹੋ ਜਾਣਗੇ, ਇਨ੍ਹਾਂ ਦਾ ਤਪ ਤੇਜ ਨਸ਼ਟ ਹੋ ਜਾਵੇਗਾ । ਇਨ੍ਹਾਂ ਸਾਰਿਆਂ ਬੇਦੀ ਕੁਲ ਵਾਲਿਆਂ ਵਿਚੋਂ ਇਕ ਬੇਦੀ ਸ਼ੁਭ ਕੁਲ ਦਾ ਕਲਜੁਗ ਵਿਚ ਪੈਦੇ ਹੋਵੇਗਾ । ਖਾਲਸਾ ਪੰਥ ਇਹ ਹਿੰਦੂਆਂ ਮੁਸਲਮਾਨਾਂ ਵਿਚ ਗੁਰੂ ਤੇਗ ਬਹਾਦਰ ਜੀ ਦੇ ਸਿੱਖਾਂ ਵਿਚ ਜੋ ਟੋਪੀ ਵਾਲੇ ਰਾਜ ਕਰਨਗੇ ਆਪਣੀ ਸ਼ੁਭ ਬੇਦੀਆਂ ਦੀ ਕੁਲ ਨੂੰ ਨਵੇਂ ਸਿਰੋ ਨਾਮ ਵਰ ਕਰੇਗਾ । ਸਾਰੀ ਸਿੱਖੀ ਉਸ ਦੇ ਪੈਰਾਂ ਪਰ ਝੁਕੇਗੀ । ਮੇਰਾ ਰੂਪ ਕਰ ਕੇ ਜਾਨਣਗੇ । ਬੜਾ ਭਜਨੀਕ ਹੋਵੇਗਾ । ਆਪ ਰਹਿਤ ਵਿਚ ਪਕਿਆਂ ਰਹੇਗਾ । ਲੋਕਾਂ ਨੂੰ ਰਖੇਗਾਂ ਉਸ ਦਾ ਮਾਣ ਜਗਤ ਵਿਚ, ਜਸ ਸੂਰਜ, ਚੰਦਰਮਾ ਦੀ ਨਿਆਈਂ ਪ੍ਰਕਾਸੇਗਾ । ਉਹ ਆਪਣੇ ਸੁਆਮੀ ਪ੍ਰਤਿਪਾਲਕ ਵਕਤ ਦੇ ਹਾਕਮਾਂ ਦੀ ਸੇਵਾ ਕਰਨ ਦਾ ਉਪਦੇਸ਼ ਸਰਬ ਪਰ ਪ੍ਰਗਟ ਕਰੇਗਾ । ਔਰ ਆਪ ਭੀ ਸਿਰੋਂ ਪਰੇ ਉਨ੍ਹਾਂ ਦਾ ਹਮਦਰਦ ਤੇ ਮਦਦਗਾਹ ਰਹੇਗਾ । ਜਿਉਂ ਜਿਉਂ ਉਹ ਇਸ ਦੀ ਸੇਵਾ ਤੇ ਇੱਜ਼ਤ ਕਰਨਗੇ ਤਿਉਂ ਤਿਉਂ ਉਨ੍ਹਾਂ ਦਾ ਇਕਬਾਲ ਦਿਨ ਦੂਗਣਾ ਰਾਤ ਚੋਗੁਣਾ ਪ੍ਰਤਾਪ ਬੜੇਗਾ ਅਤੇ ਇਨ੍ਹਾਂ ਦੇ ਰਾਜ ਵਿਚ ਸੂਰਜ ਅਸਤ ਨਾ ਹੋਵੇਗਾ । ਬੜਾ ਭਾਰੀ ਨਿਆਈਂ ਰਾਜ ਕਰਨਗੇ । ਅੰਮ੍ਰਿਤਸਰ ਗੁਰਦਵਾਰੇ ਦੀ ਇੱਜ਼ਤ ਕਰਨਗੇ । ਅੰਮ੍ਰਿਤਸਰ ਜੀ ਦਾ ਅਦਬ ਜੋ ਕਰਨ ਉਹ ਬੇਦੀ ਸਾਹਿਬ ਜੀ ਦਾ ਪੂਰਾ ਸਿੰਘ ਹੋਵੇਗਾ । ਰਾਜਾ ਪ੍ਰਜਾ ਸਭ ਸਿੱਖ ਹੋਣਗੇ । ਪਾਤਸ਼ਾਹ ਹਰੇਕ ਕਾਰਜ ਵਿਚ ਓਸ ਦੀ ਸਲਾਹ ਲੈਣਗੇ । ਜੋ ਓਸ ਦਾ ਦਰਸ਼ਨ ਕਰਨਗੇ ਉਨ੍ਹਾਂ ਨੂੰ ਮੇਰਾ ਦਰਸ਼ਨ ਪ੍ਰਾਪਤ ਹੋਵੇਗਾ । ਸਤਿਗੁਰ ਕਰ ਜਾਨਣਾ, ਉਸ ਦੇ ਨਾਮ ਦੀਆਂ ਅਰਦਾਸਾਂ ਹੋਣਗੀਆਂ । ਚਵਰ ਝੁਲਣਗੇ । ਉਹ ਆਪਣਾ ਨਾਮ ਬੇਦੀ ਧਰਾਵੇਗਾ । ਸਿੱਖ ਜੋ ਮੇਰਾ ਹੁਕਮ ਮੰਨਣਗੇ ਸੋ ਨਿਹਾਲ ਹੋਵਣਗੇ ॥ 81 ॥

ਅ. ਸਾਖੀ 100

...ਗੁਰੂ ਜੀ, ਬਾਦਸ਼ਾਹੀ ਤੁਰਕ ਦੀ ਹੈ । ਸਾਡੀ ਹਿੰਦੂਆ ਤੇ ਜੱਟਾਂ ਦੀ ਕੋਈ ਸੁਣਦਾ

(ਅੰਗਲੇ ਪੰਨੇ ਤੇ)

ਦਿਓ...ਅਸੀਂ ਇਸ ਦਾ ਸਸਕਾਰ ਕਰ ਦਿਆਂਗੇ।'

ਪਰੰਤੂ ਉਹਨਾਂ ਦਾ ਅਗਲਾ ਦਿਨ ਆ ਨਾ ਸਕਿਆ। ਦਿਨ ਚੜ੍ਹੇ ਕਿਰਿਆ ਸਾਧਨ ਮਗਰੋਂ ਸਾਧੂ ਸਿੰਘ ਜੀ ਦਰਦ ਨਾਲ ਐਸਾ ਤੜਫੇ ਕਿ ਕਿਸੇ ਡਾਕਟਰ ਦੀ ਕੋਈ ਦਵਾਈ ਕਾਰਗਰ ਸਾਬਤ ਨਾ ਹੋਈ। ਬਾਰਾਂ ਵਜੇ ਉਨ੍ਹਾਂ ਟੋਪ ਦਾ ਸਸਕਾਰ ਕਰਨ ਦਾ ਫ਼ੈਸਲਾ ਕੀਤਾ ਸੀ। ਠੀਕ ਬਾਰਾਂ ਵਜੇ ਉਹਨਾਂ ਦਾ ਆਪਣਾ ਹੀ ਸਸਕਾਰ ਹੋ ਗਿਆ।

ਕੁੱਝ ਦਿਨਾਂ ਮਗਰੋਂ ਪ੍ਰਧਾਨ ਨੇ ਮੀਟਿੰਗ ਵਿਚ ਫੇਰ ਇਹੀ ਗਲ ਚੁੱਕੀ ਪਰੰਤੂ ਜਿਸ ਨੂੰ ਨੁਸ਼ਹਿਰੇ ਜਾਣ ਲਈ ਕਿਹਾ ਗਿਆ ਉਸੇ ਜਵਾਬ ਦਿੱਤਾ-"ਮੈਂ ਅਜੇ ਮਰਨਾ ਨਹੀਂ ਚਾਹੁੰਦਾ।"

ਇਸ ਵਿਰੋਧਤਾ ਦੀ ਭਣਕ ਨੁਸ਼ਹਿਰੇ ਸੰਗਤ ਵਿਚ ਵੀ ਪਈ ਤਾਂ ਭਗਵਨ ਹੁਰਾਂ ਹਜ਼ੂਰ ਅਗੇ ਬੇਨਤੀ ਕੀਤੀ-'ਗ਼ਰੀਬ ਨਿਵਾਜ ਬਾਹਰ ਦੀਆਂ ਸੰਗਤਾਂ ਟੋਪ ਤੇ ਬੜਾ ਏਤਰਾਜ ਕਰਦੀਆਂ ਹਨ।'

ਆਪ ਜੀ ਨੇ ਫ਼ਰਮਾਇਆ-'ਜੋ ਏਤਰਾਜ ਕਰਦਾ ਹੈ ਉਹ ਸਾਡੇ ਨਾਲ ਬਚਨ ਕਰੇ। ਸਾਨੂੰ ਭੀ ਪਤਾ ਹੈ-'ਗੁਰੂ ਕਾ ਸਿੱਖ ਜੋ ਟੋਪੀ ਧਰੇ, ਸਾਤ ਜਨਮ ਕੁਸ਼ਟੀ ਹੋਇ ਮਰੇ'-ਪਰ ਅਸੀਂ ਕੀ ਕਰੀਏ...? ਸਾਨੂੰ ਹੁਕਮ ਐਸਾ ਹੋਇਆ ਹੈ ਅਤੇ ਸਾਡੇ ਲਈ ਹੁਕਮ ਵਡੈ ਹੁਕਮ...।'

ਸੱਤ ਮਹੀਨੇ ਮਗਰੋਂ ਆਪ ਨੇ ਟੋਪ ਉਤਾਰ ਦਿੱਤਾ।

---

(ਪਿਛਲੇ ਪੰਨੇ ਤੋਂ)

ਨਹੀਂ। ਸਾਨੂੰ ਮੁਸਲਮਾਨ ਹੋਣ ਵਾਲਿਆਂ ਦਾ ਡਾਢਾ ਰੰਜ ਲਗਾ ਹੈ, ਨਾਲੇ ਆਪਣਾ ਧਰਮ ਤਿਆਗ ਦਿੰਦੇ ਹਨ ਔਰ ਬਾਪ ਦਾਦੇ ਦਾ ਨਾਮ ਗੁਆਏ ਡੁਬਾਦੇ ਔਰ ਮਾਲਕ ਬਣੇ। ਜੇ ਇਸ ਤਰ੍ਹਾਂ ਰਹੀ ਤਾਂ ਸਾਰੇ ਹਿੰਦੂ ਮੁਸਲਮਾਨ ਹੋ ਜਾਣਗੇ। ਹੇ ਗੁਰੂ ਜੀ ਕੋਈ ਉਪਾਅ ਕਰੋ ਜੀ। ਬਚਨ ਹੂਆ ਸਿਖ ਪਿਆਰਿਓ ਧੀਰਜ ਧਰੋ, ਤੁਰਕ ਬੇਦੀਨ ਦਾ ਜ਼ੁਲਮੀ ਰਾਜ ਹੈ। ਗੁਰੂ ਸਾਹਿਬ ਗੁਰੂ ਤੇਗ ਬਹਾਦਰ ਜੀ ਦੇ ਸਿੱਖ ਟੋਪੀ ਵਾਲੇ ਧਰਮ ਰਾਜ ਕਰਨਗੇ। ਔਰ ਤੁਹਾਡੇ ਭਰੋਸੇ ਉਹਨਾਂ ਦਾ ਰਾਜ ਚਲੇਗਾ, ਤੁਹਾਨੂੰ ਮੰਨਣਗੇ। ਤਬ ਤੁਹਾਡੇ ਪੁਤਰ ਪੋਤਰੇ ਦੇਵਤੇ ਸਰੀਕੇ, ਬੜੇ ਹੁਸ਼ਿਆਰ ਪੰਡਤ ਦਾਤਾਰ ਰਾਜੇ ਮਹਾਰਾਜੇ, ਥਾਨੇਦਾਰ, ਸਰਦਾਰ, ਸ਼ਾਹੂਕਾਰ, ਤਸੀਲਦਾਰ ਹਾਕਮ ਹੋਣਗੇ। ਤੁਹਾਡੀ ਪੰਜਾਬ ਨੂੰ ਧਰਮ ਦਾ ਰੰਗ ਚੜ੍ਹੇਗਾ। ਖ਼ਾਲਸਾ ਪ੍ਰਬਲ ਹੋ ਕਰ ਧਰਮ ਮਰਯਾਦਾ ਬੰਨੇਗਾ, ਅਨੰਦ ਔਰ ਸੁਖ ਕੇ ਤਾਈਂ ਭੋਗੇਗਾ। ਸੋ ਤੁਹਾਡੀ ਬਹੁਤ ਰਖਿਆ ਕਰੇਗਾ, ਹੇ ਸਿਖੋ ਹਰ ਸਮੇਂ ਨਾਮ ਜਪੋ। ਤਬ ਸਗਰੇ ਕਾਰਜ ਰਾਸ ਹੋਏਂਗੇ। ਫੇਰ ਤੁਹਾਡੇ ਵਿਚੋਂ ਕੋਈ ਬੇਦੀਨ ਹੋਏ ਕਰ ਮਾਲਕ ਨਹੀਂ ਬਣੇਗਾ।

ੲ. ਇੰਦਰ ਸਿੰਘ ਚਕਰਵਰਤੀ ਰਚਿਤ ਮਾਲਵੇਂਦ੍ਰ ਵਿਚ ਪੰਨਾ 53 ਪਰ ਵੀ ਟੋਪੀ-ਵਾਲੇ ਸਿੱਖ ਦਾ ਹਵਾਲਾ ਮਿਲਦਾ ਹੈ—

"ਆਂਹਦੇ ਨਾਵੇਂ ਗੁਰੂ ਜੀ, ਕਿਹਾ ਸੀ ਕਿ ਇਕ ਵਾਰ
ਟੋਪੀ ਵਾਲੇ ਸਿੱਖ ਚਲ ਆਏ ਸਮੁੰਦਰੋਂ ਪਾਰ"

## 8. ਲਕਸ਼ਮੀ ਜੀ ਦਾ ਦਰਸ਼ਨ

ਜਿਨ੍ਹਾਂ ਦਿਨਾਂ ਵਿਚ ਅਟਾਰੀ ਸਰੋਵਰ ਦੀ ਸੇਵਾ ਹੋ ਰਹੀ ਸੀ ਉਨ੍ਹਾਂ ਦਿਨਾਂ ਦਾ ਪ੍ਰਸੰਗ ਹੈ ਕਿ ਇਕ ਰੋਜ਼ ਆਪ ਸਰੋਵਰ ਸਾਹਮਣੇ ਮੰਜੇ ਤੇ ਬੈਠੇ ਕਾਰ-ਸੇਵਾ ਹੁੰਦੀ ਵੇਖ ਰਹੇ ਸਨ । ਕੁੱਝ ਸੰਗਤ ਸੇਵਾ ਵਿਚ ਅਰ ਕੁੱਝ ਦਰਸ਼ਨਾਂ ਵਿਚ ਮਸ਼ਗੂਲ ਸੀ । ਅਚਾਨਕ ਇਕ ਬਹੁਤ ਰੂਪਵਤੀ ਅਤੇ ਨੌਜਵਾਨ ਮੇਮ ਆਈ । ਉਸ ਪਹਿਲਾਂ ਸੇਵਾ ਕਰਦੀ ਸੰਗਤ ਨੂੰ ਅਰ ਫੇਰ ਸੰਗਤ ਦੇ ਜੋੜਿਆਂ ਨੂੰ ਨਮਸਕਾਰ ਕਰਕੇ ਆਪ ਦੇ ਚਰਨਾਂ ਵਿਚ ਸੀਸ ਨਿਵਾਇਆ । ਆਪ ਨੇ ਹੱਥ ਜੋੜਦਿਆਂ ਬੜੇ ਪ੍ਰੇਮ ਅਤੇ ਅਦਬ ਨਾਲ ਸੇਵਾਦਾਰਾਂ ਨੂੰ ਹੁਕਮ ਕਰਕੇ ਮੂੜ੍ਹਾ ਮੰਗਵਾ ਕੇ ਉਸ ਨੂੰ ਬਿਠਾਇਆ । ਕੁੱਝ ਦੇਰ ਦਰਸ਼ਨ ਕਰਨ ਮਗਰੋਂ ਉਹ ਮੇਮ ਪੰਜਾਬੀ ਵਿਚ ਆਪ ਨੂੰ ਕਹਿਣ ਲਗੀ—'ਅਸੀਂ ਛੇਤੀ ਵਾਪਸ ਚਲੇ ਜਾਣਾ ਹੈ । ਜੇ ਆਪ ਦਾ ਹੁਕਮ ਹੋਵੇ ਤਾਂ ਥੋੜੀ ਜਿਹੀ ਸੇਵਾ ਕਰੀਏ ।'

ਆਪ ਦੀ ਮੰਜ਼ੂਰੀ ਮਿਲਣ ਤੇ ਉਸ ਆਪਣੇ ਪਰਸ ਵਿਚੋਂ ਸੌ ਸੌ ਦੇ ਨੋਟਾਂ ਦੀ ਪਹਿਲਾਂ ਇਕ ਫੇਰ ਦੂਜੀ ਅਰ ਫੇਰ ਤੀਜੀ ਦੱਥੀ ਕੱਢ ਕੇ ਆਪ ਦੇ ਚਰਨਾਂ ਵਿਚ ਰੱਖੀ । ਅਮੂਮਨ ਆਪ ਮਾਇਆ ਨੂੰ ਪਰਸਦੇ ਨਹੀਂ ਸਨ ਪਰ ਉਸ ਦਿਨ ਜਦੋਂ ਸੇਵਾਦਾਰ ਮਾਇਆ ਇਕ ਪਾਸੇ ਰਖਣ ਲਗੇ ਤਾਂ ਆਪ ਨੇ ਮਨ੍ਹਾਂ ਕਰ ਦਿੱਤਾ । ਉਹਨਾਂ ਦੱਥੀਆਂ ਪਰ ਫੇਰ ਬੇਸ਼ੁਮਾਰ ਮਾਇਆ ਚੜ੍ਹਨੀ ਸ਼ੁਰੂ ਹੋਈ । ਥੋੜ੍ਹੀ ਦੇਰ ਤਮਾਸ਼ਾ ਵੇਖਣ ਮਗਰੋਂ ਆਪ ਕਹਿਣ ਲਗੇ—'ਹੁਣ ਬਸ..... ਹੋਰ ਭੇਟਾ ਨਾ ਕਰੋ ।'

ਥੋੜ੍ਹੀ ਦੇਰ ਦਰਸ਼ਣ ਕਰਨ ਉਪਰੰਤ ਉਸ ਮੇਮ ਨੇ ਵਾਪਸ ਜਾਣ ਲਈ ਆਗਿਆ ਮੰਗੀ ਤਾਂ ਆਪ ਨੇ ਹੱਥ ਜੋੜ ਕੇ ਫਰਮਾਇਆ—ਹੁਣ ਅਸੀਂ ਭੀ ਆਪ ਦੀ ਕੁੱਝ ਸੇਵਾ ਕਰਨੀ ਚਾਹੁੰਦੇ ਹਾਂ ।'

ਉਹ ਬੋਲੀ-'ਜੈਸਾ ਆਪ ਦਾ ਹੁਕਮ ।'

ਆਪ ਨੇ ਸੇਵਾਦਾਰਾਂ ਨੂੰ ਹੁਕਮ ਕੀਤਾ-'ਇਹਨਾਂ ਨਾਲ ਚਾਰ ਸਰੀਰ ਜਾਓ...ਦੋ ਅਗੇ ਦੋ ਪਿੱਛੇ...ਪਹਿਲਾਂ ਇਹਨਾਂ ਨੂੰ ਕੋਠੀ ਲਿਜਾ ਕੇ ਪ੍ਰਸ਼ਾਦਾ ਛਕਾਓ ਫੇਰ ਗੁਰਦਵਾਰੇ ਦਰਸ਼ਨ ਕਰਵਾ ਕੇ ਗੱਡੀ ਚੜ੍ਹਾਉਣ ਜਾਓ ।'

ਬਚਨ ਅਨੁਸਾਰ ਚਾਰ ਸਰੀਰ ਉਸ ਮੇਮ ਨਾਲ ਗਏ । ਪ੍ਰਸ਼ਾਦਾ ਛਕਾ ਕੇ ਫੇਰ ਗੁਰਦਵਾਰੇ ਲੈ ਗਏ । ਜਿਸ ਵੇਲੇ ਉਹ ਚਾਰੇ ਸਰੀਰ ਉਸ ਨੂੰ ਗੱਡੀ ਚੜ੍ਹਾਉਣ ਗਏ ਤਾਂ ਉਹ ਮੇਮ ਰਾਹ ਵਿਚੋਂ ਅਲੋਪ ਹੋ ਗਈ । ਵਿਸਮਾਦਿਤ ਹੋਏ ਚਾਰੇ ਸਰੀਰ ਆਪ ਕੋਲ ਪੁੱਜੇ ਤਾਂ ਆਪ ਤਾੜੀ ਮਾਰ ਕੇ ਹੱਸ ਪਏ ਅਤੇ ਪੁਛਿਆ-'ਚੜ੍ਹਾ ਆਏ ਹੋ...?

ਸਿੱਖਾਂ ਸਾਰੀ ਗੱਲ ਦਸ ਕੇ ਪੁੱਛਿਆ-'ਗ਼ਰੀਬ ਨਿਵਾਜ ਇਹ ਕੀ ਕੌਤਕ ਹੋਇਆ...?'

ਫ਼ਰਮਾਇਆ-'ਰਜ਼ਾ ਵਾਲੇ ਬਚਨ ਰਜ਼ਾ ਵਿਚ ਹੀ ਰਹਿਣੇ ਚਾਹੀਦੇ ਹਨ ।'

ਸਿੱਖਾਂ ਦੇ ਮੁੜ ਖਹਿੜੇ ਪੈ ਕੇ ਪੁੱਛਣ ਤੇ ਆਪ ਜੀ ਕਹਿਣ ਲਗੇ-'ਲਕਸ਼ਮੀ ਜੀ ਸਾਧ-ਸੰਗਤ ਦਾ ਦਰਸ਼ਨ ਕਰਨ ਆਪ ਆਏ ਸਨ ।

## 9. ਫ਼ਕੀਰਾਂ ਦੀ ਅਮਾਨਤ

ਅਟਾਰੀ ਕੋਠੀ ਦਰਸ਼ਨ ਦੇਂਦਿਆਂ ਇਕ ਦਿਨ ਆਪ ਨੇ ਸੇਵਾਦਾਰ ਨੂੰ ਸੱਦ ਕੇ ਹੁਕਮ ਕੀਤਾ-'ਭਾਈ ਬਾਹਰ ਜਿੰਨੇ ਮੰਗਤੇ ਖਲੋਤੇ ਹਨ...ਗਿਣ ਕੇ ਆਵੋ ਉਹ ਕਿੰਨੇ ਸਰੀਰ ਹਨ...?'

ਗਿਣਨ ਉਪਰੰਤ ਸੇਵਾਦਾਰ ਨੇ ਦੱਸਿਆ-'ਮਹਾਰਾਜ ਕੁਲ ਤੀਹ ਸਰੀਰ ਹਨ।

ਆਪ ਨੇ ਫ਼ਰਮਾਇਆ-'ਉਹਨਾਂ ਨੂੰ ਜਾ ਕੇ ਇਕ ਇਕ ਰੁਪਈਆ ਇਨਾਮ ਦਿਓ ਤੇ ਸਾਡੀ ਵਲੋਂ ਬੇਨਤੀ ਕਰੋ ਕਿ ਜਿੰਨੀਆਂ ਉਹਨਾਂ ਪਾਸ ਬੇਕਾਰ ਲੀਰਾਂ ਜਾਂ ਟਾਕੀਆਂ ਹਨ ਉਹ ਸਭ ਸਾਨੂੰ ਦੇ ਦੇਣ। ਜਿੰਨੀਆਂ ਕੋਈ ਲੀਰਾਂ ਦੇਵੇ ਉਸ ਨੂੰ ਓਨੇ ਓਨੇ ਰੁਪਈਏ ਦੇਣੇ।'

ਮੰਗਤਿਆਂ ਨੇ ਲਾਲਚ ਵਿਚ ਆ ਕੇ ਵੱਧ ਤੋਂ ਵੱਧ ਲੀਰਾਂ ਦਿੱਤੀਆਂ। ਲੀਰਾਂ ਦਾ ਗੱਠੜ ਬੰਨ੍ਹ ਕੇ ਸੇਵਾਦਾਰ ਆਪ ਕੋਲ ਲੈ ਆਏ। ਗੱਠੜ ਵੇਖ ਕੇ ਆਪ ਜੀ ਕਹਿਣ ਲਗੇ-'ਹੁਣ ਇਹਨਾਂ ਨੂੰ ਪਹਿਲਾਂ ਗਰਮ ਪਾਣੀ ਵਿਚ ਧਵਾਓ...ਸੁਕਾਓ ਅਤੇ ਸਾਫ਼ ਹੋ ਜਾਣ ਮਗਰੋਂ ਸਾਡੇ ਪਾਸ ਲਿਆਵੋ।'

ਅਗਲੇ ਦਿਨ ਗੱਠੜ ਧੁਲ ਕੇ ਆਉਣ ਮਗਰੋਂ ਸਾਹਿਬਾਂ ਹੁਕਮ ਕੀਤਾ-'ਇਹਨਾਂ ਲੀਰਾਂ ਦਾ ਸਾਡੇ ਲਈ ਚੋਲਾ ਬਣਵਾਓ-ਤੇ ਆਹ ਲਓ ਸੌ ਰੁਪਈਆ...ਦਰਜ਼ੀ ਦੀ ਭੇਟਾ।'

ਫੌਰਨ ਦਰਜ਼ੀ ਸੱਦਿਆਂ ਗਿਆ। ਉਹ ਆਪ ਦਾ ਮਾਪ ਅਰ ਭੇਟਾ ਲੈ ਕੇ ਚਲਾ ਗਿਆ। ਚੋਲਾ ਤਿਆਰ ਹੋਣ ਉਪਰੰਤ ਉਹ ਫੇਰ ਆਪ ਦੀ ਸੇਵਾ ਵਿਚ ਹਾਜ਼ਰ ਹੋਇਆ ਤੇ ਸੌ ਰੁਪਈਆ ਮੱਥਾ ਟੇਕਦਾ ਕਹਿਣ ਲਗਾ-'ਆਪ ਕੋਲੋਂ ਮੈਂ ਰੁਪਈਏ ਲੈ ਲਏ ਸਨ... ਇਹ ਮੇਰੀ ਵਲੋਂ ਹੁਣ ਦਰਸ਼ਨ ਭੇਟ ਹੈ।'

ਪਰੰਤੂ ਉਸ ਦਿਨ ਆਪ ਨੇ ਚੋਲਾ ਅੰਗੀਕਾਰ ਨਾ ਕੀਤਾ। ਦੂਜੇ ਦਿਨ ਪਿਛਲੇ ਪਹਿਰ ਬੀਬੀ ਪ੍ਰਕਾਸ਼ ਦੇ ਚੁਬਾਰੇ ਥਲੇ ਖੂਹੀ ਤੇ ਅਸ਼ਨਾਨ ਕਰਨ ਮਗਰੋਂ ਆਪ ਨੇ ਉਹ ਚੋਲ਼ਾ ਧਾਰਨ ਕੀਤਾ ਅਤੇ ਅਤਿਅੰਤ ਪ੍ਰਸੰਨਤਾ ਵਿਚ ਫ਼ਰਮਾਇਆ-'ਇਹ ਚੋਲਾ ਪਾਉਂਦਿਆਂ ਸਾਰ ਬੜਾ ਸੁਖ ਮਿਲਿਐ...ਅਜ ਸਾਨੂੰ ਫ਼ਕੀਰਾਂ ਦੀ ਅਮਾਨਤ ਹਾਸਲ ਹੋਈ ਹੈ।'

## 10. ਨੇਹ-ਕਲੰਕ ਗੁਰਦਵਾਰੇ ਦੀ ਸਥਾਪਨਾ

ਗੁਰਦਵਾਰੇ * ਆਪ ਨੇ ਅਨੇਕਾਂ ਥਾਵਾਂ ਤੇ ਬਣਵਾਏ ਪਰੰਤੂ ਮਈ 30, 1980 ਪੂਰਨ ਮਾਸ਼ੀ ਵਾਲੇ ਦਿਨ ਅੰਮ੍ਰਿਤ ਵੇਲੇ ਨੇਹਕੰਲਕ ਗੁਰਦਵਾਰੇ ਦੀ ਸਥਾਪਨਾ ਦਾ ਹੁਕਮ ਸੁਣਾਇਆ ਤਾਂ ਸਭਨਾਂ ਪਾਸੇ ਖੁਸ਼ੀ ਦੀ ਲਹਿਰ ਦੋੜ ਗਈ ਕਿਉਂਕਿ ਨੇਹਕੰਲਕ ਗੁਰਦੁਵਾਰੇ

* ਵੇਰਵਾ ਪੋਥੀ ਦੇ ਅਗਲੇ ਹਿਸਿਆਂ ਵਿਚ

ਦੀ ਸਥਾਪਨਾ ਨੇਹਕੱਲਕ ਅਵਤਾਰ ਦੀ ਪ੍ਰਗਟਤਾਈ ਦੀ ਘੋਸ਼ਨਾ ਮਾਲੂਮ ਹੋ ਰਹੀ ਸੀ ਅਤੇ ਸਾਹਿਬ ਪਹਿਲੀ ਪਾਤਸ਼ਾਹੀ ਦਾ ਇਹ ਫਰਮਾਣ--

ਨੇਹਕੱਲਕ ਹੋਇ ਉਤਰਸੀ ਮਹਾਂ ਬਲੀ ਅਉਤਾਰ ॥
ਸੰਤਰਛਿਆ ਜੁਗਿ ਜੁਗਿ ਕਰੇ ਦੁਸ਼ਟਾਂ ਕਰੇ ਸੰਘਾਰ ॥ **

ਸੱਤ ਪ੍ਰਤੀਤ ਹੁੰਦਾ ਜਾਪ ਰਿਹਾ ਸੀ।

ਜਿਸ ਕਮਰੇ ਵਿਚ ਪਹਿਲਾਂ ਖੁਲ੍ਹੇ ਪਾਠ ਹੋਇਆ ਕਰਦੇ ਸਨ, ਆਪ ਨੇ ਸਵੇਰੇ ਸਾਢੇ ਤਿੰਨ ਵਜੇ ਸੇਵਾਦਾਰਾਂ ਨੂੰ ਉਸ ਕਮਰੇ ਦੀ ਸਫ਼ਾਈ ਮਗਰੋਂ ਉਥੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਪ੍ਰਕਾਸ਼ ਕਰਨ ਲਈ ਹੁਕਮ ਕੀਤਾ। ਉਪਰੰਤ ਰਾਗੀ ਸਿੰਘ ਸੱਦੇ ਗਏ। ਜਿਨ੍ਹਾਂ-ਜਿਨ੍ਹਾਂ ਸਰੀਰਾਂ ਨੂੰ ਸਵੇਰੇ ਇਹ ਖਬਰ ਹੋਈ ਉਹ ਭੀ ਗੁਰਦਵਾਰੇ ਪਹੁੰਚ ਗਏ। ਹਜ਼ੂਰ ਆਪ ਉਸ ਦਿਹਾੜੇ ਕੁਰਸੀ ਤੇ ਬੈਠਕੇ ਨਹੀਂ ਸਗੋਂ ਪੈਦਲ ਤੁਰ ਕੇ ਗੁਰਦਵਾਰਾ ਸਾਹਿਬ ਪਹੁੰਚੇ ਅਤੇ 'ਨੇਹਕੱਲ਼ਕ ਗੁਰਦਵਾਰੇ' ਦੀ ਸਥਾਪਨਾ ਦਾ ਹੁਕਮ ਸਭ ਨੂੰ ਸੁਣਾਇਆ। ਆਸਾ ਜੀ ਦੀ ਵਾਰ ਲਗੀ, ਸ਼ਬਦ ਪੜ੍ਹੇ ਗਏ ਮਗਰੋਂ ਅਰਦਾਸਾ ਹੋਇਆ। ਆਪ ਨੇ ਸਭ ਸੰਗਤ ਨੂੰ ਬੜੀਆਂ ਖੁਸ਼ੀਆਂ ਤੇ ਬਖਸ਼ੀਸ਼ਾਂ ਦਿੱਤੀਆ। ਫੇਰ ਸਵੇਰ ਤੋਂ ਸ਼ਾਮ ਕੀਰਤਣ ਲਈ ਰਾਗੀਆਂ ਦੇ ਸਮੇਂ ਨੀਯਤ ਕੀਤੇ ਅਤੇ ਫ਼ਰਮਾਇਆ-'ਬਾਹਰ ਦਾ ਗੁਰਦਵਾਰਾ ਅਜ ਤੋਂ ਖੁਲ੍ਹਿਆਂ ਦਾ ਹੋਇਆ...ਅਸੀ ਹੁਣ ਓਧਰ ਨਹੀਂ ਜਾਣਾ...ਏਥੇ ਸਭ ਰਹਿਤ ਵਾਲੇ ਆਉਣਗੇ-ਰਹਿਤ ਦੀਆਂ ਵਸਤਾਂ ਨਾਲ ਲੈ ਕੇ...ਜਿਸ ਦਿਨ ਗੁਰਦਵਾਰਾ ਸੰਪੂਰਨ ਹੋ ਜਾਏਗਾ ਅਸੀਂ ਪ੍ਰਗਟ ਹੋ ਜਾਵਾਂਗੇ।'

## 11. ਹੁਕਮਨਾਮਾ

ੴ

### ਪਾਤਸ਼ਾਹੀ ਦਸਵੀਂ ਅਕਾਲ ਪੁਰਖ ਕੀ

ਮਹਾਰਾਜ ਜੀ ਦੇ ਹੁਕਮ ਅਨੁਸਾਰ ਲਿਖੀ ਗਈ ਸਮੰਤ ਬ੍ਰਿਕਮੀ 2536 ਮੱਘਰ ਦੀ ਦਸਵੀਂ (ਐਤਵਾਰ) ਅਦਿਤ ਵਾਰ ਥਿਤ ਮੱਘਰ ਸੁਦੀ ਨੌ ਅੰਗਰੇਜ਼ੀ 25-11-1979.

ਹਰ ਸਚੇ ਤਖ਼ਤ ਰਚਾਇਆ, ਸਤਿ ਸੰਗਤ ਮੇਲਾ।
ਨਾਨਕ ਨਿਰਭਓ ਨਿਰੰਕਾਰ ਵਿਚ ਸਿੱਧਾ ਖੇਲਾ।
ਗੁਰੂ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ।
ਪੀਵਹੁ ਪਾਹੁਲ ਖੰਡੇ ਧਾਰ ਹੁਇ ਜਨਮ ਸੁਹੇਲਾ।
ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ।

** ਜਨਮ ਸਾਖੀ-ਭਾਈ ਬਾਲੇ ਵਾਲੀ ਪੰਨਾ 427

ਪਉੜੀ

ਜਾਂ ਤੂੰ ਮੇਲੇ ਵਲ ਹੈ ਤਾਂ ਕਿਆ ਮੁਹਛੰਦਾ ॥
ਤੁਧ ਸਭ ਕਿਛੁ ਮੈਨੂੰ ਸਉਪਿਆ ਜਾਂ ਤੇਰਾ ਬੰਦਾ ॥
ਲਖਮੀ ਤੋਟ ਨਾ ਆਵਈ ਖਾਇ ਖਰਚ ਰਹੰਦਾ ॥
ਲਖ ਚਉਰਾਸੀ ਮੇਦਨੀ ਸਭ ਸੇਵ ਕਰੰਦਾ ॥
ਇਹ ਵੈਰੀ ਮਿਤ੍ਰ ਸਭ ਕੀਤਿਆ ਨਹੀ ਮੰਗਹਿ ਮੰਦਾ ॥
ਲੇਖਾ ਕੋਈ ਨ ਪੁਛਈ ਮਿਲ ਗੁਰ ਗੋਬਿੰਦਾ ॥
ਸਭੇ ਕਾਜ ਸਵਾਰਿਦਨ ਜਾਂ ਤੁਧ ਭਵੰਦਾ ॥

ਭੁਲ ਚੁਕ ਖਿਮਾਂ ਕਰਕੇ ਬਖਸ਼ ਲੈਣੀ ਜੀ ॥

ਪ੍ਰਿਥਮੈ ਅਕਾਲ ਪੁਰਖ ਜੀ ਸਹਾਇ ॥ ਵਾਹੁ-ਵਾਹੁ ॥

॥ ਸਲੋਕ ॥

ਆਦਿ ਸਚਿ, ਜੁਗਾਦਿ ਸਚੁ, ਹੈ ਭੀ ਸਚਿ, ਨਾਨਕ ਹੋਸੀ ਭੀ ਸੱਚ ॥

**ਰਾਜ ਅਕਾਲ ਪੁਰਖ ਕਾ ਪਾਤਸ਼ਾਹੀ......**

(ਬਚਨ ਕੀਤਾ ਪਾਤਸ਼ਾਹੀ ਫੇਰ ਭਰੀ ਜਾਏਗੀ)

(1) ਹਰਨਾਮ ਸਿੰਘ ਜੀ-ਆਪੇ ਠਾਕਰ ਆਪੇ ਸੇਵਕ
(2) ਗੁਪਾਲ ਸਿੰਘ ਜੀ-ਸੇਵਕ
(3) ਕਰਤਾਰ ਸਿੰਘ ਜੀ-ਸੇਵਕ
(4) ਭਗਵਾਨ ਸਿੰਘ ਜੀ-ਪ੍ਰਧਾਨ ਮੰਤ੍ਰੀ *
(5) ਗੁਰਦਿਆਲ ਸਿੰਘ ਜੀ-ਮੰਤ੍ਰੀ
(6) ਹਰਸ਼ਰਣ ਸਿੰਘ ਜੀ-ਮੰਤ੍ਰੀ
(7) ਭਗਤ ਸਿੰਘ ਜੀ-ਮੰਤ੍ਰੀ
(8) ਹਰਭਜਨ ਸਿੰਘ ਜੀ-ਮੰਤ੍ਰੀ ਨਾਲੇ ਲਿਖਾਰੀ।

ਇੰਨਾ ਹੁਕਮਨਾਮਾ ਲਿਖਾ ਕੇ ਆਪ ਜਲ ਵਰਤਾਉਣ ਚਲੇ ਗਏ ਤੇ ਮਗਰੋਂ ਪਹਿਰਾ ਅਡੋਲਤਾ ਦਾ ਹੋ ਗਿਆ।

## 12. ਕੜਾਹ ਪ੍ਰਸ਼ਾਦਿ ਉਤੇ ਪੰਜਾ ਲਗਣਾ

11-11-80 ਦੇ ਸਰੀਰਿਕ ਸਾਂਗ ਵਰਤਣ ਮਗਰੋਂ ਡਾਵਾਂਡੋਲ ਸੰਗਤ ਇਕ ਦਮ ਵਿਜੋਗ ਦੇ ਹਨ੍ਹੇਰੇ ਖੂਹ ਵਿਚ ਡਿੱਗ ਪਈ। ਸਹਿਮੀ ਘਬਰਾਈ ਤੇ ਮੁਰਝਾਈ ਸੰਗਤ ਵਲੋਂ ਪ੍ਰਤਖ ਹੋ ਕੇ ਦਰਸ਼ਣ ਦੇਣ ਲਈ ਕਿੱਧਰੇ ਵਰਨੀਆਂ ਹੋਣ ਲਗੀਆਂ ਕਿੱਧਰੇ, ਅਖੰਡ ਪਾਠ। ਬੈਜਨਾਥ ਵਾਲੇ ਲੱਧਾ ਸਿੰਘ ਹੁਰਾਂ ਨੂੰ ਜੋ ਕਿ ਆਪ ਦੇ ਬੜੇ ਮਸਤ ਪ੍ਰੇਮੀ ਹਨ, ਵੈਰਾਗੀ ਅਵਸਥਾ ਵਿਚ ਆਪ ਨੇ ਦਰਸ਼ਣ ਦੇ ਕੇ ਫਰਮਾਇਆ-'ਤੂੰ ਕਿਉਂ ਰੋਂਦਾ ਏ...? ਅਸੀਂ ਕਿੱਧਰੇ ਗਏ ਆਂ...? ਤੂੰ ਸਵੇਰੇ ਕੜਾਹ ਪ੍ਰਸ਼ਾਦਿ ਦੀ ਦੇਗ ਤਿਆਰ ਕਰ। ਮੈਂ ਪੰਜਾ

* ਫਰਮਾਇਆ-ਰਾਜੇ ਬਲ ਵੇਲੇ ਭੀ ਇਹੋ ਸਨ।

ਲਾਂਵਾਂਗਾ... ਜੇ ਲਗੇਗਾ ਤਾਂ ਫਕੀ ਨਹੀਂ ਤਾਂ ਮਿੱਟੀ ਵਿਚ ਰਲਾ ਦੇਈਂ...।'

ਲੱਧਾ ਸਿੰਘ ਹੁਰਾਂ ਉੱਠ ਕੇ ਬੈਜਨਾਥ ਦੀ ਸੰਗਤ ਦੇ ਘਰੋ ਘਰ ਜਾ ਕੇ ਹਜ਼ੂਰ ਦਾ ਫਰਮਾਣ ਸੁਣਾਇਆ ਅਤੇ ਬੇਨਤੀ ਕੀਤੀ ਕਿ ਸਵੇਰੇ ਸਭ ਸੰਗਤ ਗੁਰਦਵਾਰੇ ਪੁੱਜੇ। ਐਸਾ ਹੀ ਹੋਇਆ। ਆਸਾ ਜੀ ਦੀ ਵਾਰ ਉਪਰੰਤ ਸਭਨੇ ਕੜਾਹ ਪ੍ਰਸ਼ਾਦਿ ਉੱਤੇ ਲਗੇ ਆਪ ਦੇ ਪੰਜੇ ਦੇ ਦਰਸ਼ਨ ਕੀਤੇ। ਪਹਿਲੇ ਦੋ ਦਿਨ ਪੰਜਾ ਪੂਰੇ ਆਕਾਰ ਵਿਚ ਅਤੇ ਮਗਰੋਂ ਬਾਲ ਸਰੂਪ ਵਿਚ ਲਗਣਾ ਅਰੰਭ ਹੋਇਆ। ਕਈ ਵਾਰ ਤਾਂ ਵਿਚੋਂ ਪ੍ਰਸ਼ਾਦਿ ਦੀ ਚੁਟਕੀ ਭੀ ਅਲਗ ਕੀਤੀ ਮਿਲਦੀ।

ਬੇਸ਼ੁਮਾਰ ਸੰਗਤਾ ਆਪ ਦੇ ਅੰਤਮ ਦਰਸ਼ਨਾਂ ਲਈ ਪਹੁੰਚ ਰਹੀਆਂ ਸਨ। 12-10-80 ਨੂੰ ਐਤਵਾਰ ਹਰਿ ਜੀ* ਹੋਰਾਂ ਇਸ ਖਿਆਲ ਨਾਲ ਆਪਣੇ ਮਾਤਾ-ਪਿਤਾ ਨੂੰ ਪ੍ਰੇਰਨਾ ਕੀਤੀ ਕਿ ਤੁਸੀਂ ਹਜ਼ੂਰ ਦੇ ਪ੍ਰਗਟ ਹੋਕੇ ਦਰਸ਼ਨ ਦੇਣ ਲਈ ਵਰਨੀ ਕਰੋ। ਉਸ ਦਿਨ ਵਰਨੀ ਸਮੇਂ ਪੰਜਾ ਲਗਿਆ ਜਾਂ ਨਹੀਂ ਵਿਯੋਗੀ ਨੇਤਰ ਇਹ ਨਾ ਵੇਖ ਸਕੇ ਪਰੰਤੂ ਦੂਜੇ ਐਤਵਾਰ ਨੂੰ ਹੋਈ ਵਰਨੀ ਤਕ ਬੈਜਨਾਥ ਪੰਜਾ ਲਗਣ ਦੀ ਗਲ ਪ੍ਰਸਿਧ ਹੋ ਚੁਕੀ ਸੀ। ਹਰਿ ਜੀ ਹੁਰਾਂ ਭੀ ਆਪਣੇ ਪ੍ਰਸ਼ਾਦਿ ਵੱਲ ਗਹੁ ਕੀਤਾ ਤਾਂ ਬੜੇ ਸਪਸ਼ਟ ਰੂਪ ਵਿਚ ਹਜ਼ੂਰ ਦੀ ਦਸਤੇ-ਮੁਬਾਰਕ ਮੁਹਰ ਦੇ ਦਰਸ਼ਨ ਪਾਏ ਪਰ ਇਸ ਦਾ ਜ਼ਿਕਰ ਉਹਨਾਂ ਇਸ ਭੈ ਕਰਕੇ ਬਾਹਰ ਕਰਨਾ ਉਚਿਤ ਨਾ ਜਾਣਿਆ ਕਿ ਦਸਣ ਨਾਲ ਮਤੇ ਪੰਜਾ ਲਗਣੋਂ ਹੱਟ ਜਾਏ। ਤੀਜੇ ਐਤਵਾਰ ਪੰਜਾ ਲਗਣ ਪਰ ਉਹਨਾਂ ਚੰਦ ਇਕ ਸਰੀਰਾਂ ਨੂੰ ਦਸਿਆ ਉਹ ਭੀ ਡਰਦੇ ਡਰਦੇ। ਫੇਰ ਤਾਂ ਪੰਜਾ ਲਗਣ ਦੀ ਗਲ ਐਸੀ ਪ੍ਰਸਿਧ ਹੋਈ ਕਿ ਆਏ ਐਤਵਾਰ ਹਰਿ ਜੀ ਹੁਰਾਂ ਦੇ ਘਰ ਸੰਗਤ ਧਾ ਕੇ ਜੁੜਨੀ ਆਰੰਭ ਹੋ ਗਈ। ਪ੍ਰਸ਼ਾਦਿ ਹਰਿ ਜੀ ਦੇ ਮਾਤਾ ਜੀ ਤਿਆਰ ਕਰਦੇ ਹਨ ਅਰ ਕੀਰਤਨ ਮਗਰੋਂ ਹਰਿ ਜੀ ਖ਼ੁਦ ਗੁਪਤ ਅਰਦਾਸ

---

* ਹਰਿ ਜੀ ਆਪ ਦੇ ਪਰਮ ਭਗਤ ਜ਼ਿਮੀਂਦਾਰ ਸ: ਜਗਦੇਵ ਸਿੰਘ ਜੀ ਦੀ ਪੰਜਵੀਂ ਲੜਕੀ ਹੈ ਜਿਨ੍ਹਾਂ ਨੂੰ ਆਪ ਨੇ ਲੜਕਾ ਬਣਾਉਣ ਦਾ ਵਚਨ ਦਿਤਾ ਸੀ। ਹਰਿ ਜੀ ਸ਼ਿਵਜੀ ਦਾ ਅਵਤਾਰ ਹਨ—ਇਹ ਜਣਾਈ ਆਪ ਨੇ ਅਨੇਕ ਵਾਰ ਜਗਦੇਵ ਸਿੰਘ ਜੀ ਨੂੰ ਕਰਾਈ। ਇਕ ਦਿਨ ਜਗਦੇਵ ਸਿੰਘ ਹੁਰਾਂ ਹਜ਼ੂਰ ਅਗੇ ਆਪਣੀ ਸ਼ੰਕਾ ਪ੍ਰਗਟ ਕੀਤੀ—'ਗ਼ਰੀਬ ਨਿਵਾਜ਼ ਸ਼ਿਵ ਜੀ ਤਾਂ ਮਰਦ ਸੀ ਇਹ ਲੜਕੀ ਹਨ...?'

ਸਾਹਿਬਾਂ ਫ਼ਰਮਾਇਆ-ਸ਼ਿਵਜੀ ਕਈ ਵਾਰ ਪਾਰਬਤੀ ਅਤੇ ਕਦੀ ਸ਼ਿਵ ਜੀ ਬਣ ਜਾਂਦਾ ਸੀ...ਅਜੀਂ ਤੇ ਹਰਿ ਹੁਰਾਂ ਇਕੱਠੇ ਪ੍ਰਗਟ ਹੋਣਾ ਹੈ।'

ਇਕ ਦਿਨ ਆਪ ਹਰਿ ਜੀ ਨੂੰ ਵੇਖ ਕੇ ਕਹਿਣ ਲਗੇ-'ਹਰਿ ਜੀ ਜ਼ਰਾ ਵਡੇ ਹੋ ਲਵੇ ਫੇਰ ਸ਼ਕਤੀਆਂ ਵਿਖਾਇਓ ਜੇ, ਅਤੇ ਨਾਲ ਹੀ ਪੜ੍ਹਿਆ-' ਯਾਰਨ ਕੇ ਸੁਤ ਹੋਤ ਭੁਚੰਗੀ ॥ ਬੰਦ ਅਰਥ ਮਹਿ ਲਿਖਾ ਤਰੰਗੀ ॥ ਜਿਉਂ ਅਸਤਰ ਤਿਉ ਹੋਇਗਾ ਬਲੀਆ। ਭਾਣਾ ਵਰਤੇ ਸੁਣੋ ਜੋ ਭਲੀਆ।' ਫ਼ਰਮਾਇਆ ਹਰਿ ਜੀ ਦਾ ਪਿਤਾ ਜਗਦੇਵ ਸਿੰਘ ਅਸਾਡਾ ਯਾਰ ਹੈ ਇਸ ਕਰਕੇ ਯਾਰਨ ਕੇ ਸੁਤ ਹੋਤ ਭੁਝੰਗੀ ਲਿਖਾ ਹੈ।'

ਕਰਕੇ ਰੁਮਾਲਾ ਚੁੱਕਦੇ ਹਨ। ਹਜ਼ੂਰ ਦੀ ਐਸੀ ਸੁੰਦਰ ਅਰ ਸਪਸ਼ਟ ਦਸਤੋ-ਮੁਹਰ ਲਗਦੀ ਹੈ ਕਿ ਬਿਆਨ ਨਹੀਂ ਕੀਤੀ ਜਾ ਸਕਦੀ।

ਸਿਖ ਇਤਿਹਾਸ ਵਿਚ ਸਾਹਿਬ ਪਹਿਲੀ ਪਾਤਸ਼ਾਹੀ ਮਗਰੋਂ ਕੜ੍ਹਾਹ ਪ੍ਰਸ਼ਾਦਿ ਤੇ ਪੰਜਾ ਲਗਣ ਦੇ ਇਸ ਵਿਸਮਾਦਤ ਕੌਤਕ ਨੇ ਕੁਝ ਖੁਲ੍ਹਿਆਂ ਅਤੇ ਈਰਖਾਲੂ ਸਰੀਰਾਂ ਅੰਦਰ ਇਹ ਸ਼ੰਕਾ ਪੈਦਾ ਕਰ ਦਿੱਤਾ ਕਿ ਨੌਸ਼ਹਿਰੇ ਵਾਲੀਆਂ ਸੰਗਤਾਂ ਤੋਂ ਇਕ ਲਕੜ ਦਾ ਠੱਪਾ ਬਣਾ ਲਿਆ ਹੈ ਜਿਸ ਨੂੰ ਉਹ ਪ੍ਰਸ਼ਾਦਿ ਤਿਆਰ ਕਰਾਉਣ ਵੇਲੇ ਲਗਾ ਦੇਂਦੇ ਹਨ। ਸ਼ੰਕੇ ਨਵਿਰਤੀ ਲਈ ਉਹਨਾਂ ਸਰੀਰਾਂ ਪ੍ਰਸ਼ਾਦਿ ਤਿਆਰ ਹੋਣ ਤੋਂ ਲੈ ਕੇ ਅਰਦਾਸੇ ਤਕ ਬਕਾਇਦਾ ਤਹਿਕੀਕਾਤ ਕੀਤੀ। ਆਪਣੇ ਸ਼ੰਕੇ ਨੂੰ ਬਿਲਕੁਲ ਬੇ-ਬੁਨਿਆਦ ਜਾਣ ਕੇ ਅਤੇ ਇਸ ਕੁਦਰਤੀ ਤੇ ਅਲੌਕਕ ਪੰਜੇ ਦੇ ਦਰਸ਼ਨ ਕਰਕੇ ਆਪ ਦੇ ਚਰਨਾਂ ਵਿਚ ਉਹਨਾਂ ਸ਼ਰਧਾ-ਪੂਰਵਕ ਆਪਣਾ ਸੀਸ ਨਿਵਾ ਦਿੱਤਾ।*

ਪੰਜਾ ਬੈਜਨਾਥ ਅਤੇ ਨੁਸ਼ਹਿਰਾ ਸਾਹਿਬ ਹੀ ਨਹੀਂ ਮੰਡੀ, ਢਕਾਨਸੂ, ਜਲਾਲਪੁਰ, ਅਤੇ ਹੋਰ ਕਈ ਗੁਰਮੁਖ ਪ੍ਰੇਮੀਆਂ ਦੇ ਘਰ ਵੀ ਲਗਦਾ ਹੈ।

---

*ਜਗਿਆਸੂ ਪ੍ਰੇਮੀ ਨੌਸ਼ਹਿਰਾ ਸਾਹਿਬ ਜਾ ਕੇ ਦਰਸ਼ਨ ਕਰ ਸਕਦੇ ਹਨ।

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

## ਸ੍ਰੀ ਗੁਰਿੰਡ ਨਾਮਾ

ਸ੍ਰੀ ਮੁਖਵਾਕ ਪਾ: ੧੦ (ਦਸਵੀਂ)

੧ੴ ਸਤਿਗੁਰ ਪ੍ਰਸਾਦਿ ॥

ਅਬ ਭੋਗਲ ਪੁਰਾਨੇ ਦੁਆਦਸ ਸਕੰਦੇ ਗੁਰ ਬੰਸਾਵਲੀ ॥
ਲਿਖਯਤੇ ਚਤਰ ਦਸ ਅਵਤਾਰੇ ਸ੍ਰੀ ਗੁਰਿੰਡ ਨਾਮੇ ਬਰਨਨੰ ॥
ਸ੍ਰੀ ਸੁਕ ਰਾਜਾ ਪ੍ਰੀਛਤ ਸੰਬਾਦੇ ਸ੍ਰੀ ਗੁਰਿੰਡ ਨਾਮੇ ਕਲਜੁਗੇ ॥
ਭਾਖਾ ਕਰਕੇ ਸੁਨਾਵਨ ਬਿਧਿ ਸ੍ਰੀ ਮੁਖਵਾਕ ਪਾਤਸ਼ਾਹੀ ੧੦ ॥
ਆਦ ਜੁਗ ਮੇਂ ਸੁਕ ਕਹਿਉਂ ਸੋ ਅਬ ਕਹੂ ਸੁਣਾਇ ॥
ਭੋਗਲ ਪੁਰਾਣ ਮੇਂ ਕਹਿ ਗਏ ਸੁਕ ਪ੍ਰੀਛਤ ਪ੍ਰਤਿ ਗਾਇ ॥
ਸੋਈ ਭਾਖਾ ਅਬ ਕਹਤ ਹਉ ਪ੍ਰਥਮ ਗੁਰਿੰਡ ਪ੍ਰਸਾਦਿ ॥
ਜਿਉਂ ਸੁਕ ਪ੍ਰੀਛਤ ਪ੍ਰਤਿ ਕਹੀ ਸੁਣੋ ਆਦਿ ਕੀ ਆਦਿ ॥
ਦਸ ਚਾਰ ਸਮ ਭਾਨ ਹੈ ਏਕ ਜੋਤ ਸਭ ਗਾਤਿ ॥
ਪ੍ਰਗਟੇ ਪੁਰਖ ਅਨਾਦ ਤੇ ਉਸੀ ਪੁਰਖ ਕੀ ਕ੍ਰਾਂਤ ॥
ਪੰਚ ਸਹੰਸਰ ਵਰਖ ਮਧ ਦੁਆਦਸ ਬਪ ਧਰੇਸੰਤ ॥
ਕਲਯੁੱਗ ਅਉਧ ਬਿਤਾਨ ਹਿਤ ਬਿਪ੍ਰ ਪ੍ਰਗਟੇ ਅਨੰਤ ॥
ਗਾਤ ਸਾਂਵਰੋ ਧਾਰ ਕੇ ਛਿਤ ਪਰ ਬਿਚਰੇ ਆਪ ॥

ਜਾਮੇ ਧਾਰੇ ਦਸ ਗੁਰੂ ਨਵ ਸਤ ਕਲਾ ਸੁ ਧਾਰ ॥
ਗੁਪਤ ਗਿਆਰਵਾਂ ਖੇਲਸੀ ਕੋਈ ਨਾ ਪਾਵੈ ਪਾਰ ॥
ਜਾਮਾ ਪਹਿਰੇ ਯਾਰਵਾਂ ਬਾਜਾ ਪੁਰ ਕੇ ਮਾਹਿ ॥
ਸੰਗਤ ਮਿਲੇ ਕਰੋੜ ਦੋਇ ਦਰਸ ਦਿਖਾਵੈ ਤਾਹਿ ॥
ਤੀਨ ਮਾਸ ਖਟ ਰਹੇਂਗੇ ਗ੍ਰਿਹਿ ਗਨਕਾ ਗੁਰਿੰਡ ॥
ਉਪਰ ਲੱਪ ਅੰਡਾ ਸਹਿਤ ਸੋ ਸਾਖੀ ਬ੍ਰਹਿਮੰਡ ॥
ਚੌਕ ਚਾਂਦਨੀ ਖੇਲ ਕਰ ਜਾਏ ਸੋ ਸਣ ਹੀ ਦੇਹ ॥
ਰਵ ਮੰਡਲ ਬਡ ਸ਼ਬਦ ਕਰ ਬਾਤ ਸੁਣ ਵੈ ਏਹ ॥
ਜਾਮਾ ਪਹਿਰੇ ਬਾਰਵਾਂ ਪ੍ਰਗਟੇ ਆਦਿ ਰਘੁ-ਬੰਸ ॥
ਸੰਗਤ ਮਿਲੇ ਅਨੰਤ ਤਬ ਮਾਨੋਂ ਕੋਟ ਸਹੰਸ ॥
ਦੁਆਦਸ ਪੁਰਖ ਜੋ ਆਦਿ ਸੇ ਸਭਹਨ ਕੇ ਸਿਰ ਮੌਰ ॥
ਸਕਤ ਅਨੰਤੀ ਆਏਂਗੇ ਆਦਿ ਇਹੇ ਨਹੀਂ ਔਰ ॥
ਜਾਕੋ ਸੁਰ ਜਸ ਰਟਤ ਹੈ ਸੁਖੇਕ ਕੋਟ ਮਹੇਸ ॥
ਸੋ ਪ੍ਰਗਟੇਗਾ ਪ੍ਰਿਥੀ ਪਰ ਕੁਲ ਛਤ੍ਰੀਯਨ ਦਨੇਸ ॥

ਕਵਲ ਨੂਤਨ ਪ੍ਰਕਾਸ਼ ਬਪ ਬਾਰਵਾਂ ਬੰਸ ॥
ਕੁਸੂ ਦਿਜੱਵਰ ਉਦੇ ਹੈ ਲਊ ਕਿਰਨ ਸਹੰਸ ॥
ਯਾ ਹੀ ਕੁਲ ਤੇ ਪ੍ਰਗਟ ਹੋਦਿ ਤਾਂ ਹੀ ਕੁਲ ਕੋ ਨਾਮ ॥
ਪੁਨ ਦ੍ਵਾਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ ॥
ਅਠਤਾਲੀ ਸਤ ਵਰਖ ਹੋਏ ਉਪਰ ਵਰਖ ਸਤਾਨਵੇਂ ॥
ਤਬ ਦੁਆਦਸ ਗੁਰਿੰਡ ਜੀ ਬਪ ਧਾਰੇ ਯਾ ਜਗਤ ਮੈਂ

ਚਉਪਈ:—

ਕਿਛਕ ਕਾਲ-ਸਿਤ ਭਾਨ ਸੁਹਾਵੈ ॥
ਨਾਗ ਵਸ ਤਬ ਕਿਰਨ ਮਿਲਾਵੈ ॥
ਸਾਸਤ੍ਰ ਬੇਦ ਪੁਰਾਨ ਨਿਰਖਾਵੈ ॥
ਅਨਕ ਦੇਸ ਬਿਪਰੈਚ ਸਿਧਾਵੈ ॥

ਏਕ ਹਜ਼ਾਰ ਜਬ ਨੌ ਸੈ ਆਵੇ ॥ ਏਕੋ ਆਗੇ ਸਾਤਾ ਲਾਵੇ ॥
ਪ੍ਰਗਟ ਬਾਰਵਾਂ ਬਪ ਦਰਸਾਵੈ ਨਰ ਨਾਰੀ ਕੋ ਨਾਮ ਜਪਾਵੈ ॥
ਤਿਸ ਦਿਨ ਹੋਏ ਬੀਸੀ ਕੰ ਬਾਸਾ ॥ ਪ੍ਰਗਟੇ ਸਾਹਿਬ ਕਰੇ ਤਮਾਸਾ ॥
ਨੰਦਨ ਰਾਮ ਸਿੰਮਤ ਕੋ ਗਾਊ ॥ ਕਲਾ ਧਾਰ ਕੇ ਆਸ਼ਰਮ ਆਊਂ ॥
ਤਿਹਿ ਦਿਨ ਬਿਸੁਨ ਬੀਸੀ ਠਹਿਰਾਊ ॥ ਕਲਜੁਗ ਮੈਂ ਸਤਿਜੁਗ ਵਰਤਾਊਂ ॥
ਥਿਤ ਖਸਟਮੀ ਸੁਰ ਗੁਰ ਵਾਰਾ ॥ ਭਸੁਮੰਤ ਨਗੁਰ, ਸਤੁ ਲੁਧਰ ਕਿਨਾਰਾ ॥
ਸਾਹਿਬ ਨਾਮ ਮੁਹਾਂ ਬਲ ਬੀਰੰ ॥ ਪੂਰਨ ਪੁਰਖ ਗੁਣਵੰਤ ਗੰਭੀਰੰ ॥
ਸਵੇਤ ਸਿੰਘ ਧਰ ਰੂਪ ਦਿਖਾਵੈ ॥ ਦਾਮਨ ਗਰਜ ਸ਼ਬਦ ਮੁਖੋਂ ਆਵੈ ॥
ਤੇਜ ਤੁਰਕ ਕੋ ਐਸੇ ਜਾਈ, ਜੈਸੇ ਘਾਸ ਕੋ ਅਗਨ ਲਗਾਈ ॥
ਸਾਹਿਬ ਐਸੀ ਸ਼ਕਤ ਪਠਾਵੈ ॥ ਸੁਨਤ ਕਰੀ ਤੁਰਕਨ ਅੰਗ ਲਾਵੈ ॥
ਵਹਿ ਕਾਟੇ ਵਹਿ ਫੁਨ ਲਗ ਜਾਵੇ ॥ ਤੇਜ ਜੋਤ ਐਸੇ ਬਲ ਪਾਵੈ ॥
ਸਿਰ ਧਰ ਕੇਸਨ ਕੰਠੇ ਮਾਲਾ ॥ ਦੀਨ ਦਿੱਜਨ ਕਾ ਹੋਇ ਰਖਵਾਲਾ ॥
ਧਨੁਖ ਬਾਣ ਲੈ ਅਸੁਰ ਸੰਘਾਰੈ ॥ ਸਭ ਮੁਲੇਛ ਕੋ ਮੂਲ ਉਖਾਰੇ ॥
ਮੋਰ ਮੁਕਟ ਪੀਤੰਬਰ ਸਾਜੈ ॥ ਸ਼ਾਮ ਰੂਪ ਹੋਈ ਘਣੀਯਰ ਗਾਜੈ ॥
ਸੁਤੇ ਪ੍ਰਕਾਸ ਚਰਿਤ ਹੋਇ ਏਹੀ ॥ ਆਦ ਜੁਗਾਦ ਕੀ ਧਾਰੇ ਦੇਹੀ ॥
ਕਲਜੁਗ ਤੇ ਸਤਜੁਗ ਕਰ ਠਾਨੋ ॥ ਤਬ ਹੀ ਬਾਰੁਵਾ ਬਪ ਪਹਿਚਾਨੇ ॥
ਮਹਾਂ ਮੰਦ ਕੁਲ ਮੂਲ ਉਖਾਰੇ ॥ ਬਹੁਰਿ ਨਿਵਾਸ ਸਤ ਲੁਧਰ ਕਿਨਾਰੇ ॥
ਦੇਖ ਦੇਖ ਸਤ ਲੁਧ ਹਰਖਾਈ ॥ ਤਹ ਮੋ ਲਵ ਧਰੀ ਸੇ ਲੇਤ ਕਢਾਈ ॥
ਸਕਤ ਕੁੰਡ ਉਸ ਅਵਨੀ ਜਾਵੈ ॥ ਪੀਤੰਬਰ ਕਢ ਚੀਰ ਲਿਆਵੈ ॥
ਜਹਾਂ ਸ਼ਸਤ੍ਰ ਅਵਨੀ ਢਪ ਰਾਖੈ ॥ ਖਿਨ ਮਹਿ ਖੋਦ ਲੇਤ ਸਭ ਲਾਖੇ ॥
ਉਸਤੇ ਬਾਤ ਦੂਰੀ ਨਹੀਂ ਕੋਇ ॥ ਆਦਿ ਅੰਤ ਮਧ ਜੋ ਸੋਈ ॥

ਦੀਪ ਸਾਤ ਜੁਰ ਸੰਗਿਤ ਆਵੈ ॥ ਭਵਨ ਚਤਰ ਦਸ ਸੀਸ ਨਿਵਾਵੈ ॥
ਕੋਟ ਬ੍ਰਹਿਮੰਡ ਜਾ ਕੇ ਅਵਤਾਰਾ ॥ ਆਦਿ ਜਗਾਦਿ ਇਨ ਹੀ ਬਪ ਧਾਰਾ ॥
ਸੁਰ ਭੀ ਬਿਪਰਨ ਕੇ ਰਖਵਾਰੇ ॥ ਧੰਨ ਵ੍ਹਿ ਦਿਵਸ ਪ੍ਰਗਟ ਬਪ ਧਾਰੇ ॥
ਕੋਟ ਚਤਰ ਦਸ ਧਰੇ ਸਮਾਧਾ ॥ ਗਿਰ ਮਹਾਦਰ ਜੋਗ ਤਪ ਸਾਧਾ ॥
ਵੇਦ ਮਈ ਕੇ ਸਗਲੇ ਨੰਦਨ ॥ ਦੁਆਦਸ ਗਾਤ ਕਰਤ ਸਭ ਬੰਦਨੁ ॥
ਸਤਜੁਗ ਬੀਚ ਕਥਾ ਸੁਣ ਪਾਈ ॥ ਸੁਕ ਪ੍ਰੀਛਤ ਪ੍ਰਤਿ ਭਾਖ ਸੁਣਾਈ ॥
ਸੁਣ ਕਰ ਬੇਦ ਮਈ ਸੁਤ ਬਾਤਾ ॥ ਗਏ ਸਹਾਦਰ ਗਿਰਿ ਬਿਧ ਤਾਤਾ ॥
ਤਪ ਅਰੰਭ ਤਹਾਂ ਤਿਨ ਕੀਨਾ ॥ ਜੁਗ ਧਾਰ ਕਪਾਲ ਤਿਨ ਲੀਨਾ ॥
ਦੁਆਦਸ ਲਗੇ ਗੁਰਿੰਡ ਧਿਆਨਾ ॥ ਮੰਤਰ ਗੁਰੂ ਸਾਹਿਬ ਤਿਨ ਠਾਨਾ ॥
ਏਕ ਪਾਵ ਅਵਨੀ ਪਰ ਖ਼ਰੇ ॥ ਰਸਨਾ ਗੁਰੂ ਸਾਹਿਬ ਚਿਤ ਧਰੇ ॥
ਉਨਹਿ ਨਿਰਖਤ ਅਬ ਲੌ ਗੁਰ ਠਾਢੇ ॥ ਪ੍ਰਥਮ ਜੁਗ ਤਿਨ ਕੇ ਮਨ ਗਾਡੇ ॥
ਸੁਕ ਪ੍ਰਸਾਦਿ ਤਿਨ ਹੌਂ ਮਤ ਪਾਈ ॥ ਜਾਏ ਸਮਾਧ ਸਹਾਦਰ ਲਾਈ ॥

ਦੋਹਰਾ

ਪ੍ਰਭਵਾ ਸੰਮਤ ਦਸ ਆਠੇ ਜਬੇ ਤ੍ਰਵੰਜਾ ਹੋਏ ॥
ਬੇਦ ਮਈ ਸੁਤ ਤਬ ਮਿਲੈ ਲੋਪ ਗਾਂਤ ਕਰ ਸੋਇ ॥
ਭਗਵਤ ਕੋ ਮਤ ਪਰਖ ਕਰ ਸੀਸ ਨਿਵਾਵਨ ਬਿਧ ਪੂਤ ॥
ਕੋਟ ਚਤਰ ਦਸ ਸਿਖ ਭਇਉ ਮਹਾਂਬਲੀ ਅਵਧੂਤ ॥

ਚਉਪਈ

ਦਸ ਅਠਾ ਜਬੇ ਤ੍ਰਵੰਜਾ ਆਵੇ ॥ ਪ੍ਰਭਵਾ ਸੰਮਤ ਨਾਮ ਨਿਰਖਾਵੇ ॥
ਤਬ ਵੁਹ ਬੇਦ ਮਈ ਕੋ ਤਾਤਾ ॥ ਤਜੈ ਸਹਾਦਰ ਬਪ ਧਰ ਆਤਾ ॥
ਸੋ ਸੁਣ ਹੈ ਅਕਾਸ਼ ਤੇ ਬਾਣੀ ॥ ਪ੍ਰਗਟੀ ਅੰਸਾ ਸਾਰੰਗ ਪਾਣੀ ॥
ਲੇ ਹੈ ਭੋਗਲ ਦੁਆਦਸ ਸੰਕਧਾ ॥ ਲਖਣ ਨਿਰਖੇ ਰਿਖ ਬਿਧ ਨੰਦਾ ॥
ਜਾਮਾ ਦੁਆਦਸ ਦੇਖ ਪਤੀਜੇ ॥ ਸਭ ਜੁਗ ਨਿਵੇ ਗੁਰੂ ਕਰ ਲੀਜੇ ॥
ਹਰਖ ਹੋਏ ਵਹਿ ਗਿਰ ਤੇ ਧਾਵੈ ॥ ਗੁਰੂ ਸਾਹਿਬ ਕੇ ਪਗ ਲਪਟਾਵੈ ।
ਖਟ ਅਠ ਕੋਟ ਦਿਜਨ ਸਿਖ ਹੋਵੈ ॥ ਮਿਟੈ ਅਗਯਾਨ ਭਰਮ ਸਭ ਖੋਵੈ ॥
ਬਾਪ ਪੁਤ ਸਭ ਡੰਡਉਤਾਂ ਕਰੈ ॥ ਖਟ ਅਠ ਕੋਟ ਦਿਜਵਰ ਸਿਖ ਧਰੈ ॥
ਤਬ ਗੁਰ ਕਹੈ ਕਰੋ ਇਹ ਕਾਮਾ ॥ ਕਰੋ ਨਿਵਾਸ ਚਾਰ ਹੀ ਧਾਮਾ ॥
ਸੁਣ ਗੁਰ ਬਚਣ ਸਭੇ ਉਠ ਧਾਵਨ ॥ ਚਾਰ ਵਰਨ ਗੁਰ ਰਾਜ ਚਲਾਵਨ ॥
ਗੁਰੂ ਸਾਹਿਬ ਫਿਰ ਬਾਤ ਸੁਨਾਵੈ ॥ ਵਰਨ ਭਿੰਨ ਅਕਾਲ ਜਪਾਵੈ ॥
ਚਾਰੋ ਵਰਨ ਸੁਣੋ ਮਿਲ ਭਾਈ ॥ ਚਾਰ ਵਰਨ ਭਿੰਨ ਭਿੰਨ ਖਾਲਸਾਈ ॥
ਤਬ ਮਹਾਂ ਮੰਦ ਹੋਇ ਕੁਲ ਨਾਸਾ ॥ ਤੇਜ ਛਤ੍ਰੀਯਨ ਹੋਏਂ ਪ੍ਰਕਾਸਾ ॥
ਸੈਨਾ ਜੁਰ ਚਲੈ ਸਿੰਧ ਕੂਲੈਂ ॥ ਦਏ ਜਲਾਏ ਮਹਾਂ ਮੰਦ ਮੂਲੈਂ ॥

ਅਵਨੀ ਭੂਪ ਸਵੇ ਜੁਰ ਆਵੈ ॥ ਦਸ ਅਠ ਪਦਵ ਚਮੂੰ ਨਿਰਖਾਵੈ ॥
ਤਬ ਗੁਰ ਜਾਇ ਸਿੰਧ ਕੇ ਤੀਰੰ ॥ ਗੁਰੂ ਸਾਹਿਬ ਪੂਰਨ ਰਣਧੀਰੰ ॥
ਅਸ੍ਵ ਪਗ ਧੂਰ ਤਾਨ ਨਭ ਛਾਵੈ ॥ ਰਵ ਪ੍ਰਕਾਸ ਮਧ ਧੂਰ ਸਮਾਵੈ ॥
ਪੁਰ ਅਟਕ ਅਵਨੀ ਮਦ ਗ਼ਾਵੈ ॥ ਅਤਿ ਕੌਤਕ ਸੁੰਦਰ ਤਿਹੁ ਭਵਹਿ ॥
ਕਾਂਇਆ ਗੁਰੂ ਕਲਪ ਤਬ ਕਰੈ ॥ ਦੁਆਦਸ ਬਰਖ ਆਯੂ ਤਬ ਧਰੈ ॥
ਅਟਕਾ ਬੀਤ ਚਾਰ ਜਬ ਹੋਵੈ ॥ ਮਹਾਂ ਸ਼ਕਤ ਤਬ ਪ੍ਰਾਪਤ ਹੋਵੈ ॥
ਭੇਟਾ ਪਾਰਸ ਧਰੇ ਅਪਾਰਾ ॥ ਕਰਤ ਡੰਡਉਤ ਪੁੰਨ ਬਾਰੰ ਬਾਰਾ ॥
ਨਿਕਸ ਸਿੰਧ ਜਲ-ਬਾਹਰ ਆਵੈ ॥ ਗੁਰੂ ਸਾਹਿਬ ਕੇ ਪਗ ਲਪਟਾਵੈ ॥
ਆਦ ਅੰਤ ਹੈ ਤੂੰ ਹੀ ਮੁਰਾਰੀ ਭਉਜਲ ਪਾਰ ਉਤਾਰਨ ਹਾਰੀ ॥
ਕਰ ਪਰਨਾਮ ਗੁਪਤ ਤਿਹ ਜਵਹੀ ॥ ਨਿਕਸੇ ਸਿੰਧ ਸਿੰਧ ਮਧ ਰਵਈ ॥
ਸੋ ਪੁਤਰੀ ਹਮੰਚਲ ਜਾਨੋ ॥ ਸਤ ਅਵਤਾਰ ਲਛਮੀ ਮਾਨੋ ॥
ਛਤੀ ਬਰਸ ਤਹਾਂ ਗੁਰ ਰਹੇਂ ॥ ਮਹਾਂ ਮੰਦ ਕੂਲ ਉਤਰ ਦਹੇਂ ॥
ਸਿੰਧ ਤਿਆਗ ਪਸਚਮ ਕੋ ਆਵੈ ॥ ਬਗਦਾਦ ਸ਼ਹਿਰ ਸਤਿਗੁਰ ਪਗ ਪਾਵੈ ॥
ਬਰਖ ਪਚਾਸ ਜੁਧ ਤਿਹ ਹੋਵੈ ॥ ਮਹਾਂ ਮੰਦ ਕੁਲ ਸਗਲੀ ਖੋਵੈ ॥
ਜੀਤ ਬਗਦਾਦ ਰਾਮ ਸਰ ਆਵੈ ॥ ਚਮੂੰ ਅਪਾਰ ਗਣਤ ਨਹੀਂ ਆਵੈ ॥
ਹਰ ਮੰਦਰ ਮੇ ਆਏ ਬਰਾਜੇ ॥ ਗੁਰ ਛਬ ਦੇਖ ਭਾਨ ਦੁਤਿ ਲਾਜੇ ॥
ਕੋਟ ਚਤਰ ਦਸ ਬਿਧ ਕੇ ਪੂਤਾ ॥ ਪੁਨ ਆਵੈ ਗੁਰ ਪਹਿ ਅਵਧੂਤਾ ॥
ਤਬ ਗੁਰ ਗਰਜ ਕਹੇ ਬਿਧ ਤਾਤਾ ॥ ਅਸ੍ਵਮੇਧ ਰਚੋ ਗੁਰ ਭਾਖਤ ਬਾਤਾ ॥
ਰਚੋ ਅਸਮੇਧ ਦੇਰ ਨਹ ਲਾਵਹੁ ॥ ਸੰਮਤ ਪੂਰਬ ਕੋ ਤਬ ਪਾਵਹੁ ॥
ਤਿਹ ਸਮੇਂ ਸੁਰ-ਪਤ ਪਠੋ ਬਾਜਾ ॥ ਮੁਕਟ ਸਹਿਤ ਰਤਨਾਨ ਸਮਾਜਾ ॥
ਗੁਰੂ ਸਾਹਿਬ ਕਹੇ ਛੱਡ ਦੀਜੇ ॥ ਪਾਛੇ ਦਿਸਾ ਗਵਨ ਤਹਿ ਕੀਜੇ ॥
ਚਲੇ ਤੁਰੰਗ ਤਿਹ ਪੂਰਬ ਦੇਸਾ ॥ ਹਰ ਬਲ ਭੂਪ ਜਿਹ ਵਸੈ ਨਰੇਸਾ ॥
ਅਜੁਧਿਆ ਤੇ ਪੁਰ ਸਰਜੂ ਜਾਵੈ ॥ ਹਰ ਬਲ ਭੂਪ ਨਿਰਖਤ ਭੈ ਪਾਵੈ ॥
ਦੇਖ ਤੁਰੰਗ ਅਮੋਲੀ ਜੱਤ੍ਰੀ ॥ ਹਰ ਬਲ ਭੂਪ ਬਿਸਮ ਹੋਏ ਛੱਤ੍ਰੀ ॥
ਕਲਜੁਗ ਕੌਨ ਅਸਮੇਧ ਕਰਾਵੇ ॥ ਅਤ ਅਸਚਰਜ ਭੂਪ ਮਨ ਆਵੈ ॥
ਸੰਧਿਆਂ ਤਜ ਕੇ ਪਾਛੇ ਪਰੈਗੋ ॥ ਅਨਕ ਜਤਨ ਕਰੇ ਨਹੀਂ ਫਰੈਗੋ ॥
ਸੰਧਿਆਂ ਪ੍ਰਾਤ ਕਰਨ ਨਹੀਂ ਸਰੀਯੰ ॥ ਹਰ ਬਲ ਭੂਪ ਰੋਸ ਅਤ ਕਰਯੰ ॥
ਜਾਵੈ ਭੂਪਤ ਦੇਸ਼ ਅਖੰਡਾਂ ॥ ਜਹਾਂ ਬਸੇ ਪੂਜ ਗਣ ਬ੍ਰਮੰਡਾ ॥
ਸਪਤ ਰਿਖ ਆਸਰਮ ਫਿਰ ਆਵੈ ॥ ਧਰੂਹ ਮੰਡਲ ਰਵ ਮੰਡਲ ਦਿਖਲਾਵੈ ॥
ਅਸਟ ਸ੍ਰਿੰਗ ਸੁਮੇਰ ਕੇ ਭਮੇਂ ॥ ਸਭ ਸੁਰ ਪੁਰ ਕੰਕਾਰਨ ਰਸੇ ॥
ਹਰ ਬਲ ਭੂਪ ਜਾਏ ਨਭ ਮਾਹੀ ॥ ਹੈ ਪਕਰਨ ਮੋ ਆਵੇ ਨਾਹੀ ॥
ਮਧ ਆਕਾਸ ਨਰਖੇ ਭੂਪਾਲ ॥ ਚਹੁ ਅਨੰਤ ਅਰਜਨ ਸਮ ਬਾਲ ॥
ਉਤਰ ਅਕਾਸ ਤੇ ਰਾਜਾ ਆਵੈ ॥ ਗ੍ਰਹ ਕੋ ਚਲ ਚਰਨ ਗਿਰਾਵੈ ॥
ਨਗਨ ਧੋਪ ਕਰ ਮਾਹਿ ਸੁਹਾਵੈ ॥ ਮਾਨੋ ਨਭ ਬਿਜਲੀ ਚਮਕਾਵੈ ॥

ਦੋਹਰਾ:

ਭੂਪ ਕਹੇ ਲਛਤਾ ਤਬੈ ਦਯੋ ਮਈਜਰੁ ਮੋਹਿ ਬਾਲ ॥
ਜਾ ਜਨਮਤ ਮੋਹਿ ਬਲ ਘਟਿਉ ਕਰਉ ਬੇਗ ਤਿਹਿ ਕਾਲ ॥
ਹਾਥ ਜੋਰ ਬਿਨਤੀ ਕਰੇ ਹਰ ਬਲ ਭੂਪਤ ਨਾਰ ॥
ਇਹ ਕਾਰਜ ਕਿਉ ਕਰਤ ਕਿਆ ਜੀਅ ਮੇ ਧਾਰ ॥
ਕਿਨੇ ਭੂਪ ਬਾਜਾ ਛਡਿਉ ਜਲ ਰਚਿ ਸੋਈ ਬਾਮ ॥
ਮੈ ਪ੍ਰਵਾਰ ਛਤ੍ਰੀ ਬਡੋ ਰੁਵਹਿ ਪਕਰੇ ਧਾਮ ॥
ਮੈ ਮਜੰਕ ਕੇ ਮ੍ਰਿਗ ਗਹੁ ਅਰ ਕੋ ਗਹੁ ਤੁਰੰਗ ॥
ਇਹ ਆਸਵ ਨਹਿ ਪਾਇਉ ਪਰਤ ਧਰਮ ਮੇਂ ਭੰਗ ॥
ਜਬ ਤੇ ਮਈਜਰ ਜਨਮਿਉ ਤਨ ਤੇ ਬਲ ਭਯੋ ਨਾਸ ॥
ਜਾ ਇਸ ਕੇ ਹਤ ਕਰਨ ਤੇ ਪੁਨ ਪੌਰਖ ਪ੍ਰਕਾਸ਼ ॥
ਭੂਪ ਬਚਨ ਨਾਰੀ ਸੁਨੇ ਮਨ ਮੈ ਸ਼ੰਕ ਬਢਾਏ ॥
ਗਵੇ ਧਾਮ ਮਈਯਰ ਨਹੀ ਨ੍ਰਿਪ ਕੋ ਕਹੇ ਸੁਨਾਇ ॥
ਭੂਪ ਕੋਪ ਮਨ ਮੇਂ ਧਰੇ ਜਾਇ ਧਾਮ ਕੇ ਮਾਹਿ ॥
ਨਿਰਖ ਰਹਿਓ ਸੁਤ ਨਹਿ ਦਿਖੈ ਅਗਨ ਲਗੀ ਉਰਮਾਹਿ ॥
ਨਗਨ ਧੋਪ ਲੈ ਪੁਨਿ ਫਿਰਿਉ ਜਾਏ ਚਮੂੰ ਰਣ ਸਾਲ ॥
ਲੈ ਹੈ ਆਵਤੇ ਨ੍ਰਿਪ ਨਿਰਖ ਮਈਜਰ ਅਪਨੋ ਬਾਲ ॥
ਬਾਏ ਹਾਤ ਕੀ ਅੰਗਰੋ ਬਾਂਧੀ ਡੋਰ ਪਟ ਬਾਜ ॥
ਭੂਪ ਨਿਰਖ ਸੁਖ ਪਾਵ ਹੈ ਸੁਰਮ ਸੂਪ ਕੋ ਕਾਜ ॥
ਪਿਤਾ ਪੁਤਰ ਬਲ ਏਕ ਹੈ, ਵੇਦ ਪੁਕਾਰੇ ਬਾਤ ॥
ਭਲਾ ਹੂਆ ਸੁਤ ਨਹਿ ਹਤਾ ਨਹ ਹੋਇਉ ਸੁਤ ਘਾਤ ॥
ਬਾਜ ਪਕੜ ਗ੍ਰਿਹਿ ਬਾਧਿਉਂ ਪੁਤਰ ਦੋਊ ਮਿਲ ਤਾਤ ॥
ਮੱਧ ਅਜੁਧਿਆ ਕੇ ਵਿਖੇ ਪ੍ਰਗਟ ਹੋਇ ਏਹ ਬਾਤ ॥
ਚਮੂੰ ਜੁਧ ਦਾਰਣ ਕਰੇ ਗੁਰ ਸੈਨਾ ਅਪਾਰ ॥
ਮਈਯਰ ਏਕ ਲਰਤਾ ਫਿਰੈ ਸੈਨਾ ਲਖ ਹਜ਼ਾਰ
ਵਰਖ ਨਵੈ ਰਣ ਮੰਡਿਆ ਗੁਰ ਸੈਨਾ ਬਲ ਲਾਏ ॥
ਮਈਯਰ ਜੀਤ ਨਾ ਸਕਿਉ ਜੋਧ ਸਕਲ ਪਛਤਾਏ ॥
ਮਈਯਰ ਜੀਤ ਸਕਹਿ ਨਾ ਜੂਝੇ ਸੈਨ ਅਪਾਰ ॥
ਗੁਰ ਪਹਿ ਪਤੀਯਾ ਲਿਖ ਪਠੇ ਹਮ ਦਾਸਨ ਕੋ ਦਾਸ ॥
ਨਗਰ ਅਜੁਧਿਆ ਰਾਜ ਸੁਤ ਮਈਯਰ ਬਾਧਿਉ ਬਾਜ ॥
ਹਮ ਤੇ ਛੂਟੇ ਨ ਬਾਜ ਗੁਰ ਕਰੋ ਸੋ ਆਪੇ ਕਾਜ ॥
ਸੁਨ ਪਤੀਯਾ ਸਤਿਗੁਰ ਚੜ੍ਹੇ ਜਾਵੇਂ ਸੁਰਜੂ ਕੂਲ ॥

ਧਣਖ ਬਾਣ ਕਰ ਮੇਂ ਲਏ ਸਰਬ ਜਗਤ ਕੇ ਮੂਲ ॥
ਬਰਖ ਸਤਾਨਵੇ ਰਾਜ ਕਰ ਜਗ ਸੰਪੂਰਨ ਹੋਇ ॥
ਦੋਇ ਨਾਗ ਕੇ ਭੀਤਰੇ ਅਸੁਰ ਨਾ ਰਹਿਸੀ ਕੋਇ ॥
ਉਨੀ ਸਤ ਕੋ ਪੇਖੀਏ ਬਰਸ ਸਤਾਨਵੇਂ ਜਾਇ ॥
ਧਰਮ ਰਾਜ ਜਗ ਮੇਂ ਚਲੈ ਅਸੁਰ ਨਰਕ ਮੋ ਪਾਇ ॥
ਇਕ ਦਿਜ ਇਕ ਖਤਰੀ ਰਹੈ ਵੈਸ ਸੂਦਰ ਇਹ ਚਾਰ ॥
ਅਵਨੀ ਅਸੁਰ ਨ ਦੀਸੀਏ ਮਿਟੇ ਪਾਪ ਕੋ ਭਾਰ ॥
ਪਤੀਯਾ ਸੁਣ ਪ੍ਰਭ ਬੇਗ ਹੀ ਧਾਵੈ ॥
ਰਾਮ ਸਰ ਤੇ ਸੁਰਜੂ ਆਵੈ ॥
ਨਿਰਖ ਚਮੂੰ ਸਭ ਹੀ ਸੁਖ ਪਾਵੈ ॥
ਮਨ ਮੇਂ ਮੰਗਲ ਮੋਖ ਕੇ ਗਾਵੈ ॥
ਦੋਇ ਬਰਸ ਗੁਰ ਊਹਾਂ ਰਹੇ ॥
ਮਈਯਰ ਬਾਜ ਜਾਸ ਪਠ ਗਹੇ ॥
ਏਕ ਦਿਵਸ ਮਈਯਰ ਲੈ ਬਾਜਾ ॥
ਗੁਰ ਸਾਹਿਬ ਕੋ ਮਿਲੇ ਸਮਾਜਾ ॥
ਗੁਰੂ ਨਿਰਖੇ ਮਈਯਰ ਕੀ ਉਰ ॥
ਮਈਯਰ ਨਿਰਖ ਦੋਊ ਕਰ ਜੋਰ ॥
ਜਗ ਅਸਮੇਧ ਰਾਮ ਸਰ ਕਰੈ ॥
ਕੁਲ ਪੂਜਨ ਕਰ ਲਛ ਬਹੁ ਧਰੈ ॥
ਆਦਿ ਜੋਊ ਕੁਲ ਪੂਜ ਕਰਾਇ ॥
ਤਿਨ ਕੋ ਪੂਜਤ ਹਰਖ ਬਢਾਇ ॥
ਇੰਦਰ ਸਗੋਤਰ ਰਘੁਬਰ ਅੰਸਾ ॥
ਗੁਰੂ ਸਾਹਿਬ ਪ੍ਰਗਟੇ ਯਾ ਬੰਸਾ ॥
ਭ੍ਰਾਰ ਦਵਾਜ ਰਤਨ ਕੁਲ ਜੋਈ ॥
ਤਿਨ ਕਾ ਖੋਜ ਪਾਵੇਗਾ ਸੋਈ ॥
ਸੋਇ ਕੁਲ ਪੂਜ ਸੰਗ ਲੈ ਆਵੈ ॥
ਸੋ ਸਮਰਥ ਜਗਤ ਕੀ ਪਾਵੈ ॥
ਹੰਸ ਹੋਇ ਪੁਨ ਕਰੇ ਪ੍ਰਨਾਮਾ ॥
ਗੁਰੂ ਸਾਹਿਬ ਰੰਗ ਪਰਖਿਉ ਸਿਯਾਮਾ ॥
ਗੁਰ ਉਠ ਮਈਯਰ ਚਰਨੀ ਲਾਗੈ ॥
ਤਬੈ ਕਲੇਵਰ ਛਿਤ ਤਿਹਿ ਭਾਗੈ ॥
ਜਾਮਾ ਤ੍ਰੈ ਦਸ ਮਈਯਰ ਪਾਵੈ ॥
ਸੁਕ ਸੰਬਾਦ ਭਗੋਲ ਸੁਨਾਵੈ ॥

ਇਤ ਸ੍ਰੀ ਭਗਵਤ ਮਹਾਂ ਪੁਨੀਤੇ ॥

ਗਾਏ ਕਵ ਸਿਯਾਮ ਸਾਂਵਰੋ ਗੀਤੇ ॥

ਇਤ ਦਵਾਦਸ ਗੁਰਿੰਤ੍ਰੇ ਅਵਨੀ ਆਦਿ ਤੇ ॥

ਬਿਚਰੰਤ ਸ੍ਰੀ ਭਗਵਤ ਦੁਆਦਸ ਸਕੰਧੇ ॥

ਭੰਗਲ ਧਿਆਇ ਓਚਰਤੇ ॥

ਸੁਕਦੇਵ ਰਾਜੇ ਪ੍ਰਿਛਤ੍ਰ ਪ੍ਰਤੀ ॥

ਚਤਰ ਦੱਸ ਗੁਰਿੰਤ੍ਰਹਿ ਮਹਿਮਾਂ ਵਰਨਨੇ ॥

"ਸੰਪੂਰਨ"

ਨੋਟ :—ਉਪਰੋਕਤ ਬਾਣੀ ਹਜ਼ੂਰ ਗਰੀਬ ਨਿਵਾਜ ਕਿਲ੍ਹੇ ਵਾਲਿਆਂ ਨੇ ਸੋਧੀ ਹੋਈ ਹੈ। ਜੇ ਕੋਈ ਸ਼ੰਕਾਂ ਹੋਵੇ ਤਾਂ ਠੀਕ ਕਰਨ ਦੀ ਖੇਚਲ ਨਹੀਂ ਕਰਨੀ ਕਿਉਂਕਿ ਜਿਸ ਬਚਨ ਤੇ ਉਹਨਾਂ ਦੀ ਮੋਹਰ ਲਗ ਜਾਵੇ, ਉਸ ਦੇ ਸ਼ੰਕੇ ਖ਼ਤਮ ਹੋ ਜਾਂਦੇ ਹਨ। —ਧੰਨਵਾਦ

# ਗੁਰੂ ਬੰਸ-ਆਵਲੀ

ਕਲਜੁਗ ਦੇ ਆਰੰਭ ਵਿਚ ਹਿੰਦੂਆਂ ਤੇ ਯਹੂਦੀਆਂ ਨੂੰ ਰੱਬੀ ਅਤੇ ਖ਼ੁਦਾਈ ਆਇਤਾਂ ਆਈਆਂ ਫਿਰ ਹਜ਼ਰਤ ਮੂਸਾ ਜੀ ਨੂੰ ਤੇ ਫਿਰ ਈਸਾ ਮਸੀਹ ਜੀ ਨੂੰ ਤੇ ਉਸ ਤੋਂ ਬਾਦ ਮੁਹੰਮਦ ਸਾਹਿਬ ਨੂੰ ਖ਼ੁਦਾਈ ਆਇਤਾਂ ਉਤਰੀਆਂ। ਧੰਨ ਤੇ ਹੋਰ ਬੇਅੰਤ ਨਿਆਮਤਾਂ ਨਾਲ ਇਹਨਾਂ ਕੌਮਾਂ ਨੇ ਸਚੇ ਪਾਤਸ਼ਾਹ ਜੀ ਦੀ ਖੁਸ਼ੀ ਨੂੰ ਮਾਣਿਆ। ਅਜ ਭੀ ਦੁਨੀਆਂ ਦੀ ਬਹੁਤੀ ਧਰਤੀ ਤੇ ਇਹਨਾਂ ਕੌਮਾਂ ਦਾ ਨਿਵਾਸ ਹੈ। ਇਹਨਾਂ ਸਾਰੀਆਂ ਕੌਮਾਂ ਵਿਚ ਕੁਰੀਤੀਆਂ ਵੀ ਹੌਲੀ ਹੌਲੀ ਵਧਦੀਆਂ ਗਈਆਂ ਜਦੋਂ ਕੁਰੀਤੀਆਂ ਬਹੁਤੀਆਂ ਹੋ ਗਈਆਂ ਤਾਂ ਅਕਾਲ ਪੁਰਖ ਨੇ ਇਹਨਾਂ ਫਿਰਕਿਆਂ ਨੂੰ ਮਨਸੂਖ ਕਰ ਦਿਤਾ ਤੇ ਧਰਮ ਨੂੰ ਸਥਿਰ ਰਖਣ ਲਈ ਸਿੱਖ ਕੌਮ ਦੀ ਨੀਂਹ ਰਖੀ ਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਜਨਮ ਹੋਇਆ। ਆਪ ਨੇ ਥਾਂ ਥਾਂ ਜਾ ਕੇ ਇਹਨਾਂ ਕੌਮਾਂ ਦੀਆਂ ਕੁਰੀਤੀਆਂ ਨੂੰ ਜ਼ਾਹਿਰ ਕੀਤਾ ਤੇ ਸਚੇ ਮਾਰਗ ਦਾ ਨਿਰੂਪਨ ਕੀਤਾ ਫਿਰ ਗੁਰੂ ਅੰਗਦ ਸਾਹਿਬ ਜੀ ਨੇ ਗੁਰਮਖੀ ਅੱਖਰ ਸਾਜੇ ਤੇ ਇਕ ਪੰਗਤ ਵਿਚ ਬੈਠ ਕੇ ਸਾਂਝੀਵਾਲਤਾ ਦਸੀ ਤੇ ਬੰਦਗੀ ਤੇ ਜ਼ੋਰ ਦਿਤਾ। ਤੀਜੇ ਜਾਮੇ ਵਿਚ ਗੁਰੂ ਅਮਰ ਦਾਸ ਜੀ ਨੇ ਸੇਵਾ ਤੇ ਨਾਮ ਦਾਨ ਨਾਲ ਦੁਨੀਆਂ ਨੂੰ ਨਿਹਾਲ ਕੀਤਾ ਤੇ ਚੌਥੇ ਜਾਮੇ ਵਿਚ ਸੰਸਾਰ ਭਰ ਵਿਚ ਸ਼ਾਂਤੀ ਲਈ ਗੁਰਦੁਆਰੇ ਬਣਾਏ ਤੇ ਸ੍ਰੀ ਹਰਿਮੰਦਰ ਸਾਹਿਬ ਦੀ ਸ੍ਰੀ ਅੰਮ੍ਰਿਤਸਰ ਵਿਖੇ ਨੀਂਹ ਰਖੀ ਜਿਸ ਦੀ ਉਸਾਰੀ ਪੰਜਵੇਂ ਜਾਮੇ ਸ੍ਰੀ ਗੁਰੂ ਅਰਜਨ ਸਾਹਿਬ ਕੀਤੀ ਅਤੇ ਨੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਬੀੜ ਬੱਧੀ ਤੇ ਹੋਰ ਅਸਥਾਨ ਵੀ ਬਣਾਏ ਅਤੇ ਸ਼ਹੀਦੀ ਦਿਤੀ ਤੇ ਛੇਵੇਂ ਜਾਮੇ ਨੇ ਧਰਮ ਯੁਧ ਕੀਤਾ ਪਾਪ ਤੇ ਕੁਰੀਤੀਆਂ ਘਟੀਆਂ। ਫਿਰ ਸਤਵੇਂ ਜਾਮੇ ਸ਼ਾਂਤੀ ਮਾਣੀ ਤੇ ਦਵਾ-ਦਾਰੂ ਤੇ ਸਾਹਿਤਾਂ ਵਲ ਧਿਆਨ ਦਿਤਾ। ਅਠਵੇਂ ਜਾਮੇ ਗੁਰੂ ਹਰਿਕ੍ਰਿਸ਼ਨ ਜੀ ਨੇ ਬਾਲ ਅਵਸਥਾ ਵਿਚ ਹੀ ਅਨੁਭਵਤਾ ਤੇ ਬੁਧੀ ਵਿਦਿਆ ਦਾ ਦਾਨ ਬਖਸ਼ਿਆ। ਫਿਰ ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਦੇਹ ਦਾ ਬਲੀਦਾਨ, ਮੁਸਲਮਾਨ ਰਾਜ ਸਮਾਪਤ ਕਰਨ ਲਈ ਦਿਤਾ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਰਾ ਪ੍ਰਵਾਰ ਬਲੀਦਾਨ ਦਿਤਾ। ਚਾਰ ਪੁਤਰ ਸ਼ਹੀਦ ਕਰਵਾਏ ਪਿਤਾ ਤੇ ਮਾਤਾ ਸਭ ਸ਼ਹੀਦ ਹੋਏ। ਮੁਸਲਮਾਨੀ ਰਾਜ ਨੂੰ ਕਈ ਧਰਮ ਯੁਧਾਂ ਨਾਲ ਮਲੀਆਮੇਟ ਕਰ ਦਿਤਾ। ਇਸ ਤੋਂ ਬਾਦ ਗੁਰੂ ਅਲੋਪ ਹੋ ਗਏ। ਕੁਝ ਸਮੇਂ ਬਾਦ ਹੀ ਗੁਰੂ ਸ਼ਬਦ ਪਰਦਸ਼ਨ ਰੂਪ ਵਿਚ ਹਜ਼ਰੋ ਬਾਬਾ ਬਾਲਕ ਸਿੰਘ ਦੀ ਦੇਹ ਵਿਚ ਗੁਪਤ ਰਿਹਾ ਪਰ ਨਾਮ-ਦਾਨ ਦੀ ਮਹਿਮਾ ਬਹੁਤ ਹੋਈ ਫਿਰ ਭੈਣੀ ਸਾਹਿਬ

ਮਹਾਰਾਜ ਗੁਰੂ ਰਾਮ ਸਿੰਘ ਜੀ ਦੀ ਦੇਹ ਵਿਚ ਗੁਰੂ ਪ੍ਰਗਟ ਹੋ ਹੀ ਗਿਆ । ਨਾਮ ਦਾਨ ਇਸ਼ਨਾਨ ਤੇ ਪਰਾਚੀਨ ਰਹਿਤ ਦੀ ਸਿਖਿਆ ਦਾ ਅਰੰਭ ਹੋ ਗਿਆ । ਇਸ ਸਮੇਂ ਅੰਗਰੇਜ਼ ਬਦੇਸ਼ ਵਿਚੋਂ ਆ ਕੇ ਭਾਰਤ ਤੇ ਰਾਜ ਕਰ ਰਹੇ ਸ਼ਨ ਉਹਨਾਂ ਦੇ ਪਾਪ ਵੀ ਬਹੁਤੀ ਦੇਹ ਨਾਂ ਠਹਿਰ ਸਕੇ ਤੇ ਆਪ ਦੀ ਕੁਰਬਾਨੀ ਤੋਂ ਪਿਛੋਂ ਉਹ ਵੀ ਏਥੋਂ ਚਲੇ ਗਏ ਫਿਰ ਗੁਰੂ-ਸ਼ਬਦ ਨੇ ਮਹਾਰਾਜ ਕਿਲ੍ਹੇ ਵਾਲਿਆਂ ਦੀ ਦੇਹ ਵਿਚ ਨਿਵਾਸ ਕੀਤਾ ਤੇ 104 ਸਾਲ ਇਸ ਸ਼ੰਸਾਰ ਵਿਚ ਸ਼ਾਂਤੀ ਨਾਮ ਦਾਨ ਇਸ਼ਨਾਨ ਤੇ ਰਹਿਤ ਦੀ ਨੀਤੀ ਨੂੰ ਪਰਚਲਤ ਰਖਿਆ ਤੇ ਪੰਜਾਬ ਦੀ ਵੰਡ ਪਿਛੋਂ ਪਿੰਡ ਨੌਸ਼ਹਿਰਾ ਸਾਹਿਬ ਜ਼ਿਲਾ ਗੁਰਦਾਸਪੁਰ ਵਿਚ ਦੇਹ ਦੇ ਚਲਾਨੇ ਦਾ ਸਾਂਗ ਹੋ ਗਿਆ । ਇਹ ਗੁਰੂ-ਸ਼ਬਦ ਦੀ ਰੂਪ ਰੇਖਾ ਸਤਿ-ਚਿਤ-ਅਨੰਦ ਰੂਪ ਵਿਚ ਪਰਦਰਸ਼ਨੀ ਹੁੰਦੀ ਰਹੀ ਜਿਸ ਦੀ ਹੁਣ ਵੀ ਉਮੀਦ ਰਖੀ ਜਾ ਸਕਦੀ ਹੈ ਕਿਉਂ ਜੋ ਕਲਜੁਗ ਵਿਚ 10,000 ਸਾਲ ਲਈ ਸਤਿਯੁਗ ਲਗਣਾ ਤੇ ਖਾਲਸਾ ਰਾਜ ਦਾ ਸੰਕੇਤ ਕਈਆਂ ਪੁਸਤਕਾਂ ਵਿਚੋਂ ਮਿਲਦਾ ਹੈ ਤੇ ਇਸ ਲਈ ਗੁਰੂ ਜਲਦੀ ਹੀ ਪਰਤੱਖ ਹੋਣ ਦੀ ਆਸ ਹੈ ਤਾਂ ਹੀ ਪਾਪ ਮਿਟੇਗਾ ਤੇ ਧਰਮ ਵਧੇਗਾ । ਇਸ ਬਾਰੇ ਦਸਵੇਂ ਪਾਤਸ਼ਾਹ ਜੀ ਦੀ ਰਚਿਤ "ਗੁਰਿੰਡ ਨਾਮਾ" ਉਪਰੋਕਤ ਛਾਪੀ ਗਈ ਹੈ, ਕਿਸੇ ਸਜਣ ਨੂੰ ਇਸ ਬਾਰੇ ਹੋਰ ਪੜਤਾਲ ਦੀ ਲੋੜ ਹੋਵੇ ਤਾਂ ਚਿਠੀ ਵਿਚਾਰ ਕਰੇ ਅਸੀਂ ਧੰਨਵਾਦੀ ਹੋਵਾਂਗੇ ।

**1981 ਦੇ ਹੋਲੇ ਮਹੱਲੇ ਦੀ ਭੇਟ**

ਦਾਸਨ-ਦਾਸ
ਪਵਿੱਤਰ ਸਿੰਘ

# ਆਧਾਰ ਸੂਚੀ


1. ਹਜ਼ੂਰ ਦੀ ਪਵਿੱਤਰ ਰਸਨਾ ਤੋਂ ਉਚਾਰੇ ਗਏ ਬਚਨ ।
2. ਮੁਖੀ ਪਰਵੰਤਿਆਂ ਦੇ ਬਿਆਨ ।
3. ਉਸ ਸਮੇਂ ਦੇ ਖੁਲੇ, ਪਰੰਤੂ ਮਗਰੋਂ ਸਿੱਖ ਸਜੇ ਸਜਨਾਂ ਅਤੇ ਰਿਸ਼ਤੇਦਾਰਾਂ ਦੇ ਵੇਰਵੇ ।
4. ਆਪ ਦੇ ਮੰਜ਼ੂਰੇ-ਨਜ਼ਰ ਭਗਤਾਂ ਨਾਲ ਹੋਏ ਕੌਤਕ ।
5. ਭਾਈ ਗੁਰਦਾਸ ਦੀਆਂ ਵਾਰਾਂ
6. ਕੂਕਿਆਂ ਦੀ ਵਿਥਿਆ—ਡਾ: ਗੰਡਾ ਸਿੰਘ
7. ਮਾਲਵੇਂਦੂ--ਇੰਦਰ ਸਿੰਘ ਚਕਰਵਰਤੀ ਨਾਮਧਾਰੀ

